

# ਗਿਆਨੀ ਕਰਤਾਰ ਸਿੰਘ ਕਲਾਸਵਾਲੀਆ

## ਜੀਵਨ ਤੇ ਰਚਨਾ

ਗੁਰਦੇਵ ਸਿੰਘ ਸਿੱਧੂ

ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ ਪਟਿਆਲਾ

# ਗਿਆਨੀ ਕਰਤਾਰ ਸਿੰਘ ਕਲਾਸਵਾਲੀਆ

## ਜੀਵਨੀ ਤੇ ਰਚਨਾ

ਡਾ: ਗੁਰਦੇਵ ਸਿੰਘ ਸਿੱਧੂ




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ





GYANI KARTAR SINGH KALASWALIA—JEEWAN TE RACHNA (*Punjabi*)

by

DR. GURDEV SINGH SIDHU

State Liason Officer,
National Services Scheme
Punjab, Chandigarh

ISBN 81-7380-097-9

1994
ਪਹਿਲੀ ਵਾਰ : 550
ਮੁੱਲ : 90-00

ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ ਪਰਕਾਸ਼ਿਤ ਅਤੇ ਮੈ/ਚ. ਐਡਵਿਨ ਪ੍ਰਿੰਟਰਜ਼,
ਨਾਮਦਾਰ ਖ਼ਾਂ ਰੋਡ, ਪਟਿਆਲਾ ਵਿਖੇ ਛਪੀ।

# ਦੋ ਸ਼ਬਦ

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ (1882 ਈ.—1952 ਈ.) ਵੀਹਵੀਂ ਸਦੀ ਦੇ ਪਹਿਲੇ ਅੱਧ ਦਾ ਸੁਪਰਸਿਧ ਅਤੇ ਲੋਕ-ਪ੍ਰਿਯ ਕਵੀ ਸੀ, ਜਿਸ ਨੇ ਗੁਰੂ ਸਾਹਿਬਾਨ ਦੇ ਜੀਵਨ ਅਤੇ ਸਿੱਖ ਇਤਿਹਾਸ ਬਾਰੇ ਆਪਣੀਆਂ ਕਾਵਿ-ਰਚਨਾਵਾਂ ਸਦਕਾ ਚੋਖਾ ਮਾਣ-ਸਨਮਾਨ ਪਰਾਪਤ ਕੀਤਾ। ਭਾਵੇਂ ਉਹ ਪਰਾਇਮਰੀ ਤਕ ਹੀ ਪੜ੍ਹਿਆ ਸੀ ਪਰ ਉਸ ਨੇ ਪਹਿਲਾਂ ਸੈਨਾ ਵਿਚ ਅਤੇ ਫਿਰ ਦਰਬਾਰ ਸਾਹਿਬ ਵਿਖੇ ਬਤੌਰ ਗਰੰਥੀ ਤੇ ਮੁਖ ਗਰੰਥੀ ਵਜੋਂ ਸੇਵਾ ਕਰਦਿਆਂ, ਗੁਰਬਾਣੀ ਤੇ ਸਿੱਖ ਇਤਿਹਾਸ ਦਾ ਗੰਭੀਰ ਅਧਿਐਨ ਕੀਤਾ ਅਤੇ ਪੰਜਾਹ ਦੇ ਕਰੀਬ ਕਾਵਿ ਰਚਨਾਵਾਂ ਪੰਜਾਬੀ ਸਾਹਿਤ ਨੂੰ ਭੇਟ ਕੀਤੀਆਂ।

ਕਾਮਾ ਗਾਟਾ ਮਾਰੂ ਜਹਾਜ਼ ਅਤੇ ਜਲ੍ਹਿਆਂ ਵਾਲੇ ਬਾਗ ਦੀਆਂ ਹਿਰਦੇ-ਵੇਧਕ ਘਟਨਾਵਾਂ ਨੇ ਗਿਆਨੀ ਕਲਾਸਵਾਲੀਆ ਨੂੰ ਦੇਸ਼ ਦੀ ਸੁਤੰਤਰਤਾ-ਪਰਾਪਤੀ ਦੇ ਉਦੇਸ਼ ਵਲ ਪਰੇਰਿਆ। ਮਹੰਤਾਂ ਪਾਸੋਂ ਗੁਰਦੁਆਰਿਆਂ ਦੇ ਪਰਬੰਧ ਨੂੰ ਆਜ਼ਾਦ ਕਰਵਾਉਣ ਲਈ ਚਲ ਰਹੀ ਅਕਾਲੀ ਲਹਿਰ ਵਿਚ ਉਸ ਨੇ ਵਧ ਚੜ੍ਹ ਕੇ ਹਿੱਸਾ ਲਿਆ ਅਤੇ ਜੇਲ੍ਹ-ਯਾਤਰਾ ਕੀਤੀ।

ਸਾਨੂੰ ਆਸ ਹੈ, ਇਹ ਪੁਸਤਕ ਇਸ ਕਵੀ ਦੇ ਜੀਵਨ ਅਤੇ ਰਚਨਾਵਾਂ ਨੂੰ ਹੋਰ ਚੰਗੀ ਤਰ੍ਹਾਂ ਜਾਣਨ ਤੇ ਸਮਝਣ ਵਿਚ ਸਹਾਈ ਹੋਵੇਗੀ।

ਪੰਜਾਬੀ ਯੂਨੀਵਰਸਿਟੀ,
ਪਟਿਆਲਾ।

**ਜੋਗਿੰਦਰ ਸਿੰਘ ਪੁਆਰ**
ਵਾਈਸ-ਚਾਂਸਲਰ

# ਭੂਮਿਕਾ

ਪੰਜਾਬੀ ਭਾਸ਼ਾ, ਸਾਹਿਤ ਅਤੇ ਸਭਿਆਚਾਰ ਦੇ ਅਮੀਰ ਵਿਰਸੇ ਨੂੰ ਉਜਾਗਰ ਕਰਨ ਅਤੇ ਇਸ ਦਾ ਸਹੀ ਮੁਲਾਂਕਣ ਕਰਨ ਦੇ ਉਦੇਸ਼ ਹਿਤ ਹੀ ਸੰਨ 1967 ਵਿਚ ਪੰਜਾਬੀ ਸਾਹਿਤ ਅਧਿਐਨ ਵਿਭਾਗ ਦੀ ਸਥਾਪਨਾ ਕੀਤੀ ਗਈ ਸੀ। ਇਸ ਵਿਭਾਗ ਵਲੋਂ ਸਾਹਿਤ-ਸਿਧਾਂਤਾਂ ਸੰਬੰਧੀ ਪੁਸਤਕ ਲੜੀ, ਪੰਜਾਬੀ ਸਾਹਿਤ-ਰੂਪਾਂ ਬਾਰੇ ਪੁਸਤਕ ਲੜੀ, ਸਾਹਿਤਿਕ ਸਵੈ-ਜੀਵਨੀ ਲੜੀ, ਮੇਰੀ ਪ੍ਰਤਿਨਿਧ ਰਚਨਾ ਲੜੀ, ਪੁਰਾਤਨ ਹੱਥ-ਲਿਖਤ ਸੰਪਾਦਨ ਲੜੀ ਆਦਿ ਯੋਜਨਾਵਾਂ ਅਧੀਨ ਅਨੇਕਾਂ ਪੁਸਤਕਾਂ ਪਰਕਾਸ਼ਤ ਕੀਤੀਆਂ ਗਈਆਂ ਹਨ। ਇਸੇ ਤਰ੍ਹਾਂ ਵਿਭਾਗ ਵਲੋਂ ਪੰਜਾਬੀ ਸਾਹਿਤ-ਕੋਸ਼, ਅੰਗਰੇਜ਼ੀ-ਪੰਜਾਬੀ ਕੋਸ਼, ਭਾਈ ਵੀਰ ਸਿੰਘ ਸਾਹਿਤ-ਕੋਸ਼ ਆਦਿ ਵੀ ਪਰਕਾਸ਼ਿਤ ਕੀਤੇ ਗਏ ਹਨ। ਇਹਨਾਂ ਤੋਂ ਇਲਾਵਾ ਵਿਭਾਗ ਦੁਆਰਾ ਅੰਗਰੇਜ਼ੀ ਦੀ 'ਇੰਗਲਿਸ਼ ਮੈੱਨ ਆਫ਼ ਲੈਟਰਜ਼ ਸੀਰੀਜ਼' ਦੇ ਸਮਾਨਾਂਤਰ 'ਪੰਜਾਬੀ ਲੇਖਕ ਲੜੀ' ਸ਼ੁਰੂ ਕੀਤੀ ਗਈ ਜਿਸ ਅਧੀਨ ਸੌ ਦੇ ਕਰੀਬ ਮੋਨੋਗਰਾਫ਼ ਲਿਖਵਾਏ ਗਏ, ਜਿਨ੍ਹਾਂ ਵਿਚ ਭਾਈ ਅਡਣ ਸ਼ਾਹ, ਮੌਲਾ ਬਖ਼ਸ਼ ਕੁਸ਼ਤਾ, ਫ਼ੀਰੋਜ਼ਦੀਨ ਸ਼ਰਫ਼, ਗਿਆਨੀ ਦਿਤ ਸਿੰਘ ਅਤੇ ਈਸ਼ਰ ਸਿੰਘ ਭਾਈਆ ਆਦਿ ਸ਼ਾਮਲ ਹਨ। ਇਸੇ ਲੜੀ ਅਧੀਨ ਹੱਥਲੀ ਪੁਸਤਕ "ਗਿਆਨੀ ਕਰਤਾਰ ਸਿੰਘ ਕਲਾਸਵਾਲੀਆ : ਜੀਵਨ ਤੇ ਰਚਨਾ" ਲਿਖਵਾਈ ਗਈ ਹੈ।

ਕਰਤਾਰ ਸਿੰਘ ਦਾ ਜਨਮ ਸ. ਜਗਤ ਸਿੰਘ ਦੇ ਘਰ ਪਿੰਡ ਕਲਾਸਵਾਲਾ ਤਹਿਸੀਲ ਪਸਰੂਰ, ਜ਼ਿਲ੍ਹਾ ਸਿਆਲਕੋਟ (ਪਾਕਿਸਤਾਨ) ਵਿਖੇ ਸੰਨ 1882 ਵਿਚ ਹੋਇਆ। 1895 ਈ. ਵਿਚ ਪਿਤਾ ਦੇ ਅਕਾਲ ਚਲਾਣਾ ਕਰ ਜਾਣ 'ਤੇ ਕਰਤਾਰ ਸਿੰਘ ਦੀ ਪੜ੍ਹਾਈ ਪਰਾਇਮਰੀ ਤਕ ਹੀ ਰਹਿ ਗਈ। ਕਰਤਾਰ ਸਿੰਘ ਨੇ ਆਪਣੇ ਤਾਇਆ ਜੀ ਭਾਈ ਦੁਸੌਂਧਾ ਸਿੰਘ ਪਾਸੋਂ ਸਿੱਖ ਧਰਮ, ਇਤਿਹਾਸ ਅਤੇ ਸਾਹਿਤ ਬਾਰੇ ਸਿੱਖਿਆ ਪਰਾਪਤ ਕੀਤੀ। ਕਰਤਾਰ ਸਿੰਘ ਦੇ ਫ਼ੌਜ ਵਿਚ ਭਰਤੀ ਹੋਣ 'ਤੇ ਉਸ ਨੂੰ 47 ਸਿੱਖ ਪਲਟਨ ਵਿਚ ਗੁਰਦੁਆਰਾ ਸਾਹਿਬ ਦੀ ਸੇਵਾ ਸੌਂਪੀ ਗਈ। ਇਸ ਸੇਵਾ ਦੌਰਾਨ ਕਰਤਾਰ ਸਿੰਘ ਨੇ ਗੁਰਬਾਣੀ, ਸਿੱਖ ਸਾਹਿਤ ਅਤੇ ਇਤਿਹਾਸ ਦੇ ਗੰਭੀਰ ਅਧਿਐਨ ਤੋਂ ਇਲਾਵਾ ਆਪਣੀ ਕਾਵਿ-ਰਚਨਾ ਸ਼ੁਰੂ ਕੀਤੀ। ਸੰਨ 1922 ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸ੍ਰੀ ਦਰਬਾਰ ਸਾਹਿਬ ਦਾ ਮੁਕੰਮਲ ਪ੍ਰਬੰਧ ਆਪਣੇ ਹੱਥ ਵਿਚ ਲੈਣ 'ਤੇ ਕਰਤਾਰ ਸਿੰਘ ਨੂੰ ਦਰਬਾਰ ਸਾਹਿਬ ਵਿਖੇ ਗ੍ਰੰਥੀ ਮੁਕੱਰਰ ਕਰ ਦਿਤਾ ਅਤੇ ਮਗਰੋਂ 1927 ਵਿਚ ਉਹ ਮੁੱਖ ਗ੍ਰੰਥੀ ਬਣਿਆ।

ਗਿਆਨੀ ਕਰਤਾਰ ਸਿੰਘ ਦੀ ਪ੍ਰਥਮ ਕਾਵਿ-ਰਚਨਾ 'ਧੰਨੀ ਸ਼ਿਵ ਸਿੰਘ' (1900

ਈ.) ਸੀ ਅਤੇ ਅੰਤਲੀ ਰਚਨਾ 1951 ਵਿਚ ਰਚੀ ਦਸੀ ਜਾਂਦੀ ਹੈ ਜਿਹੜੀ ਉਸ ਦੇ 1952 ਈ. ਵਿਚ ਸੁਰਗਵਾਸ ਹੋਣ ਕਰਕੇ ਪਰਕਾਸ਼ਤ ਨਹੀਂ ਹੋ ਸਕੀ। ਪੰਜ ਦਹਾਕਿਆਂ ਦੇ ਇਸ ਲੰਮੇਂ ਸਮੇਂ ਦੌਰਾਨ ਉਸ ਨੇ ਲਗਭਗ 50 ਰਚਨਾਵਾਂ ਪਰਕਾਸ਼ਤ ਕਰਵਾਈਆਂ ਜਿਨ੍ਹਾਂ 'ਚੋਂ ਬਹੁਤੀਆਂ ਗੁਰਮਤਿ ਅਤੇ ਸਿੱਖ ਇਤਿਹਾਸ ਨਾਲ ਸਬੰਧਤ ਹਨ। ਉਸ ਦੀਆਂ ਰਚਨਾਵਾਂ ਵਿਚ ਬਾਬਾ ਬੰਦਾ ਬਹਾਦਰ, ਸਿਦਕ ਖਾਲਸਾ, ਤੇਗ ਖ਼ਾਲਸਾ, ਰਾਜ ਖਾਲਸਾ, ਸ੍ਰੀ ਗੁਰੂ ਦਸ਼ਮੇਸ਼ ਪ੍ਰਕਾਸ਼, ਸ੍ਰੀ ਦੁਸ਼ਟ ਦਮਨ ਪ੍ਰਕਾਸ਼, ਨਿਰੰਜਨੀ ਜੋਤ, ਖ਼ੂਨਿ-ਸ਼ਹੀਦਾਂ ਅਰਥਾਤ ਸਾਕਾ ਸ੍ਰੀ ਨਨਕਾਣਾ ਸਾਹਿਬ ਆਦਿ ਤੋਂ ਇਲਾਵਾ ਕੁਝ ਕੁ ਕਿੱਸੇ ਵੀ ਸ਼ਾਮਲ ਹਨ।

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਦੇ ਪੰਜਾਬੀ ਸਾਹਿਤ ਅਤੇ ਵਿਸ਼ੇਸ਼ ਕਰਕੇ ਸਿੱਖ ਇਤਿਹਾਸ ਵਲੀਂ ਪਾਏ ਵਡਮੁਲੇ ਯੋਗਦਾਨ ਨੂੰ ਮੁਖ ਰਖਦਿਆਂ ਇਹ ਮੋਨੋਗਰਾਫ, ਡਾ. ਗੁਰਦੇਵ ਸਿੰਘ ਸਿੱਧੂ, ਰਾਜ ਸੰਪਰਕ ਅਧਿਕਾਰੀ, ਕੌਮੀ ਸੇਵਾ ਯੋਜਨਾ, ਚੰਡੀਗੜ੍ਹ ਪਾਸੋਂ ਲਿਖਵਾਇਆ ਗਿਆ ਹੈ, ਜਿਨ੍ਹਾਂ ਨੇ ਬੜੀ ਮਿਹਨਤ ਅਤੇ ਲਗਨ ਨਾਲ, ਵਖ-ਵਖ ਸਰੋਤਾਂ ਤੋਂ ਸਾਮਗਰੀ ਇਕਤਰ ਕਰਕੇ ਅਤੇ ਨਿਜੀ ਸੰਪਰਕ ਦੇ ਆਧਾਰ 'ਤੇ ਇਹ ਪੁਸਤਕ ਲਿਖ ਕੇ ਦਿਤੀ ਹੈ। ਇਸ ਪੁਸਤਕ ਨੂੰ ਯੂਨੀਵਰਸਿਟੀ ਵਲੋਂ ਪਰਕਾਸ਼ਤ ਕਰਨ ਲਈ ਵਿਸ਼ੇਸ਼ਗ ਰਾਏ ਡਾ. ਸਤਿੰਦਰ ਸਿੰਘ, ਪਰੋਫੈਸਰ, ਪੰਜਾਬੀ ਅਧਿਐਨ ਸਕੂਲ, ਗੁਰੂ ਨਾਨਕ ਦੇਵ ਯੂਨੀਵਰ-ਸਿਟੀ, ਅੰਮ੍ਰਿਤਸਰ ਨੇ ਦਿੱਤੀ। ਅਸੀਂ ਇਹਨਾਂ ਦੋਹਾਂ ਵਿਦਵਾਨਾਂ ਦੇ ਧੰਨਵਾਦੀ ਹਾਂ।

ਇਹ ਪੁਸਤਕ ਵਿਭਾਗ ਦੇ ਭੂਤ-ਪੂਰਵ ਮੁੱਖੀ ਡਾ. ਅਜਮੇਰ ਸਿੰਘ ਨੇ ਪਬਲੀਕੇਸ਼ਨ ਬਿਊਰੋ ਨੂੰ ਭੇਜੀ।

ਪੰਜਾਬੀ ਸਾਹਿਤ ਅਧਿਐਨ ਵਿਭਾਗ
ਪੰਜਾਬੀ ਯੂਨੀਵਰਸਿਟੀ ਪਟਿਆਲਾ।

**ਰਾਜਿੰਦਰ ਸਿੰਘ ਲਾਂਬਾ**
ਮੁੱਖੀ

# ਵਿਸ਼ੈ-ਸੂਚੀ

## ਅਧਿਆਇ—1
# ਜੀਵਨ ਅਤੇ ਸ਼ਖ਼ਸੀਅਤ

ਪਾਕਿਸਤਾਨੀ ਪੰਜਾਬ ਦੇ ਜ਼ਿਲ੍ਹਾ ਸਿਆਲਕੋਟ, ਦੀ ਤਹਿਸੀਲ ਪਸਰੂਰ ਦੇ ਪਿੰਡ ਕਲਾਸਵਾਲਾ ਨੇ ਪਹਿਲਾਂ ਪਹਿਲ ਅਠਾਰਵੀਂ ਸਦੀ ਦੌਰਾਨ ਇਤਿਹਾਸ ਵਿੱਚ ਉਦੋਂ ਆਪਣਾ ਸਥਾਨ ਬਣਾਇਆ, ਜਦੋਂ ਮਿਸਲਾਂ ਦੇ ਸਮੇਂ ਇੱਕ ਸਿੱਖ ਸਰਦਾਰ ਧੰਨਾ ਸਿੰਘ ਬਾਜਵਾ ਨੇ ਇਸ ਪਿੰਡ ਦੇ ਆਲੇ ਦੁਆਲੇ ਵੱਸਦੇ ਕੁੱਝ ਪਿੰਡਾਂ ਉੱਤੇ ਕਬਜ਼ਾ ਕਰਕੇ ਕਲਾਸਵਾਲਾ ਪਿੰਡ ਨੂੰ ਆਪਣਾ ਸਦਰ-ਮੁਕਾਮ ਬਣਾਇਆ। ਸ: ਧੰਨਾ ਸਿੰਘ ਨੇ ਇਸ ਪਿੰਡ ਵਿੱਚ ਹਵੇਲੀ ਅਤੇ ਕਿਲ੍ਹੇ ਦੀ ਉਸਾਰੀ ਵੀ ਕਰਵਾਈ। ਪਿੱਛੋਂ ਇਸ ਪਿੰਡ ਦੀ ਮਹੱਤਾ ਉਸ ਵੇਲੇ ਹੋਰ ਵੀ ਵੱਧ ਗਈ ਜਦੋਂ ਸ: ਧੰਨਾ ਸਿੰਘ ਦੇ ਭਰਾ ਸ: ਜੋਧ ਸਿੰਘ ਦੀ ਲੜਕੀ ਬੀਬੀ ਖੇਮ ਕੌਰ ਮਹਾਰਾਜਾ ਰਣਜੀਤ ਸਿੰਘ ਦੇ ਸਪੁੱਤਰ ਖੜਕ ਸਿੰਘ ਨੂੰ ਵਿਆਹੇ ਜਾਣ ਦੇ ਫਲਸਰੂਪ ਦੋਹਾਂ ਪਰਵਾਰਾਂ ਵਿੱਚ ਕੁੜਮਾਚਾਰੀ ਦੀ ਸਾਂਝ ਬਣੀ। ਇਸ ਰਿਸ਼ਤੇਦਾਰੀ ਕਾਰਨ ਹੀ ਇਸ ਪਰਵਾਰ ਦੀ ਮਾਲਕੀ ਸਿੱਖ ਰਾਜ ਸਮੇਂ ਜਿਉਂ ਦੀ ਤਿਉਂ ਬਣੀ ਰਹੀ।

ਵੀਹਵੀਂ ਸਦੀ ਦੇ ਪੂਰਬਾਰਧ ਦੌਰਾਨ ਇੱਕ ਵਾਰੀ ਫੇਰ ਇਹ ਪਿੰਡ ਸਿੱਖ-ਜਗਤ ਦਾ ਜਾਣਿਆ ਪਛਾਣਿਆ ਨਾਉਂ ਬਣ ਗਿਆ, ਜਦੋਂ ਇਸ ਪਿੰਡ ਦੇ ਵਸਨੀਕ ਗਿਆਨੀ ਕਰਤਾਰ ਸਿੰਘ ਦੁਆਰਾ ਸਿੱਖ ਇਤਿਹਾਸ ਨੂੰ ਵਿਸ਼ਾ ਬਣਾ ਕੇ ਪੰਜਾਬੀ ਕਵਿਤਾ ਵਿੱਚ ਰਚੇ ਗਏ ਪ੍ਰਸੰਗ ਘਰ ਘਰ ਪੜ੍ਹੇ ਜਾਣ ਲੱਗੇ। ਕਵੀ ਦੁਆਰਾ ਆਪਣੇ ਨਾਉਂ ਨਾਲ ਪਿੰਡ ਦਾ ਨਾਉਂ ਜੋੜ ਕੇ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਲਿਖੇ ਜਾਣ ਕਾਰਨ ਇਹ ਪਿੰਡ ਸਿੱਖ-ਸਮੁਦਾਇ ਵਿੱਚ ਸਰਬ-ਵਿੱਦਿਤ ਹੋ ਗਿਆ।

### ਪਿਛੋਕੜ

ਪਰ ਕਲਾਸਵਾਲਾ ਪਿੰਡ ਗਿਆਨੀ ਕਰਤਾਰ ਸਿੰਘ ਦਾ ਜੱਦੀ ਪੁਸ਼ਤੀ ਪਿੰਡ ਨਹੀਂ ਸੀ। ਉਸ ਦੇ ਵੱਡੇ ਵਡੇਰੇ ਕਪੂਰ ਗੋਤ ਦੇ ਖੱਤਰੀ, ਪਿੰਡ ਗੋਰੇ ਦੇ ਨੰਗਲ, ਜ਼ਿਲ੍ਹਾ ਅੰਮ੍ਰਿਤਸਰ ਦੇ ਵਸਨੀਕ ਸਨ। ਕਰਤਾਰ ਸਿੰਘ ਦਾ ਦਾਦਾ ਸ: ਲਾਲ ਸਿੰਘ ਪਿੰਡ ਕਲਾਸਵਾਲੇ ਵਿਆਹਿਆ ਹੋਇਆ ਸੀ। ਉਸ ਦੀ ਪਤਨੀ ਦਾ ਨਾਉਂ ਸਾਹਿਬ ਦੇਵੀ ਸੀ। ਮਾਪਿਆਂ ਦੀ ਇੱਕੋ ਇੱਕ ਔਲਾਦ ਹੋਣ ਕਾਰਨ ਸਾਹਿਬ ਦੇਵੀ ਆਪਣੇ ਪਤੀ ਸਮੇਤ ਆਪਣੇ ਪੇਕੇ ਪਿੰਡ ਹੀ ਰਹਿਣ ਲੱਗ ਪਈ। ਸ: ਲਾਲ ਸਿੰਘ ਦੇ ਘਰ ਸਾਹਿਬ ਦੇਵੀ ਦੀ ਕੁੱਖੋਂ ਦੋ ਲੜਕਿਆਂ ਨੇ ਜਨਮ ਲਿਆ। ਮਾਪਿਆਂ ਨੇ ਵੱਡੇ ਦਾ ਨਾਉਂ ਦੁਸੰਧਾ ਸਿੰਘ ਅਤੇ ਛੋਟੇ ਦਾ ਨਾਉਂ ਜਗਤ ਸਿੰਘ ਰੱਖਿਆ। ਦੁਸੰਧਾ ਸਿੰਘ ਬਚਪਨ ਤੋਂ ਹੀ ਸੰਤ ਸੁਭਾ ਹੋਣ ਕਾਰਨ ਗੁਰਮਤਿ ਨਾਲ ਦਿਲੀ ਲਗਾਓ ਰੱਖਦਾ ਸੀ। ਉਸਨੇ ਵਿਆਹ ਨਹੀਂ ਕਰਵਾਇਆ

ਅਤੇ ਵਿਰੱਕਤ ਵੱਜੋਂ ਉਮਰ ਗੁਜ਼ਾਰੀ। ਉਸ ਨੇ ਕਲਾਸਵਾਲਾ ਪਿੰਡ ਦੇ ਹੀ ਵਸਨੀਕ ਭਾਈ ਕਾਨ੍ਹ ਸਿੰਘ ਮਹਿੰਦਰੂ ਪਾਸੋਂ ਵਿੱਦਿਆ ਪ੍ਰਾਪਤ ਕੀਤੀ ਅਤੇ ਫਿਰ ਉਹ ਪਿੰਡ ਵਿੱਚ ਹੀ ਧਰਮਾਰਥ ਪਾਠਸ਼ਾਲਾ ਦੀ ਸਥਾਪਨਾ ਕਰਕੇ ਆਯੂ-ਪ੍ਰਯੰਤ ਬਾਲਕਾਂ ਨੂੰ ਗੁਰਮੁੱਖੀ ਦੀ ਸਿੱਖਿਆ ਅਤੇ ਗੁਰਮਤਿ ਗਿਆਨ ਦੇਣ ਦਾ ਧਾਰਮਿਕ ਕਾਰਜ ਕਰਦਾ ਰਿਹਾ। ਦੁਸੰਧਾ ਸਿੰਘ ਦੇ ਸਾਧੂ ਸੁਭਾ ਅਤੇ ਗੁਰਸਿੱਖੀ ਪ੍ਰਤੀ ਉਸ ਦੇ ਲਗਾਉ ਸਦਕਾ ਲੋਕ ਉਸ ਨੂੰ ਭਾਈ ਦੁਸੰਧਾ ਸਿੰਘ ਕਹਿੰਦੇ ਸਨ। ਹੌਲੀ ਹੌਲੀ ਭਾਈ ਅੱਲ ਸਾਰੇ ਪਰਵਾਰ ਨਾਲ ਹੀ ਜੁੜ ਗਈ। ਜਗਤ ਸਿੰਘ ਗੱਭਰੂ ਹੋਣ ਉੱਤੇ ਅੰਗ੍ਰੇਜ਼ੀ ਸੈਨਾ ਵਿੱਚ ਭਰਤੀ ਹੋ ਗਿਆ ਅਤੇ 12 ਸਿੱਖ ਪਲਟਨ ਤੋਂ ਹੌਲਦਾਰ ਵੱਜੋਂ ਸੇਵਾ-ਮੁਕਤ ਹੋਇਆ। ਪੈਨਸ਼ਨ ਪ੍ਰਾਪਤੀ ਉਪਰੰਤ ਜਗਤ ਸਿੰਘ ਆਪਣੇ ਪਿੰਡ ਦੇ ਜਾਗੀਰਦਾਰ ਸ: ਜਗਤ ਸਿੰਘ ਦੇ ਮੁਖਤਾਰ ਵੱਜੋਂ ਕੰਮ ਕਰਦਾ ਰਿਹਾ।

## ਜਨਮ ਅਤੇ ਸਿੱਖਿਆ

ਕਰਤਾਰ ਸਿੰਘ ਦਾ ਜਨਮ ਹੌਲਦਾਰ ਜਗਤ ਸਿੰਘ ਕਪੂਰ ਦੇ ਘਰ, ਪਿੰਡ ਕਲਾਸਵਾਲਾ ਵਿਖੇ ਹੋਇਆ। ਆਪਣੇ ਥਾਂ ਟਿਕਾਣੇ ਅਤੇ ਪਰਵਾਰਿਕ ਪਿਛੋਕੜ ਬਾਰੇ ਕਵੀ ਇਉਂ ਦੱਸਦਾ ਹੈ :

(ੳ) ਜਿਲ੍ਹੇ ਸਿਆਲਕੋਟ ਵਿੱਚ ਨਗਰ ਕਲਾਸਵਾਲਾ
ਡਾਕਖਾਨਾ ਖਾਸ ਤੇ ਤਸੀਲ ਪਸਰੂਰ ਜੀ।
ਕਰਦਾ ਕਵੀਸ਼ਰੀ ਮੈਂ ਬਾਲਕ ਉਮਰ ਵਿੱਚ,
ਭਾਈ ਸਾਡੀ ਅੱਲ ਜ਼ਾਤ ਖੱਤਰੀ ਕਪੂਰ ਜੀ।

(ਧੌਨੀ ਸ਼ਿਵ ਸਿੰਘ)

(ਅ) ਜਿਲ੍ਹਾ ਸਯਾਲਕੋਟ ਪਸਰੂਰ ਦੀ ਤਸੀਲ ਲੱਗੇ,
ਨਗਰ ਕਲਾਸਵਾਲਾ ਦੱਸਦਾ ਮਕਾਨ ਮੈਂ।
ਭਾਈ ਸਾਡੀ ਅੱਲ ਮਸ਼ਹੂਰ ਸਾਰੇ ਸ਼ਹਿਰ ਵਿੱਚ,
ਨਰ ਨਾਰੀ ਜਾਣਦੇ ਨੇ ਕਰਦਾ ਬਖਾਨ ਮੈਂ।

(ਨੱਥੇ ਦੀ ਨਾਰ)

ਉਸ ਦੀ ਮਾਤਾ ਦਾ ਅਸਲ ਅਤੇ ਪੂਰਾ ਨਾਉਂ ਕੀ ਸੀ ? ਇਹ ਜਾਣਕਾਰੀ ਨਹੀਂ ਮਿਲਦੀ ਪਰ ਇਹ ਪਤਾ ਲੱਗਾ ਹੈ, ਕਿ ਪਰਵਾਰ ਵਿੱਚ ਉਸਨੂੰ ਪਿਆਰ ਨਾਲ 'ਮਾਲਣ' ਕਹਿਕੇ ਬੁਲਾਇਆ ਜਾਂਦਾ ਸੀ। ਇਸ ਦਾ ਕਾਰਨ, ਸ਼ਾਇਦ ਇਹ ਹੋਵੇ ਕਿ ਉਹ ਸ: ਜਗਤ ਸਿੰਘ ਦੀ ਪਹਿਲੀ ਪਤਨੀ ਦੇ ਨਿਰਸੰਤਾਨ ਸੁਰਗਵਾਸ ਹੋ ਜਾਣ ਪਿੱਛੋਂ ਉਸ ਨਾਲ ਵਿਆਹੀ ਗਈ ਸੀ ਅਤੇ ਉਸਨੇ ਆਪਣੀ ਕੁੱਖੋਂ ਦੋ ਬੇਟਿਆਂ ਅਤੇ ਇੱਕ ਬੇਟੀ ਨੂੰ ਜਨਮ ਦੇ ਕੇ ਸ: ਜਗਤ ਸਿੰਘ ਦੇ ਬਾਗ ਪਰਵਾਰ ਦੀ ਮਾਲਣ ਵੱਜੋਂ ਪਾਲਣਾ ਪੋਸਣਾ ਕੀਤੀ। ਕਰਤਾਰ ਸਿੰਘ ਆਪਣੇ ਮਾਪਿਆਂ ਦੀ ਵਿਚਕਾਰਲੀ ਔਲਾਦ ਅਰਥਾਤ ਭਰਾ ਸੁੰਦਰ ਸਿੰਘ ਤੋਂ ਛੋਟਾ ਅਤੇ ਭੈਣ ਕਰਤਾਰ ਕੌਰ ਤੋਂ ਵੱਡਾ ਸੀ। ਉਸ ਦੇ ਜਨਮ ਸਾਲ ਬਾਰੇ ਬਾਹਰੀ ਪ੍ਰਮਾਣ ਤਾਂ ਕੋਈ ਨਹੀਂ ਮਿਲਦਾ ਪਰ ਉਸ ਦੀਆਂ ਰਚਨਾਵਾਂ ਵਿੱਚ ਦਰਜ ਸਵੈ-ਜੀਵਨਿਕ ਟਿੱਪਣੀਆਂ

## ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਦੀ ਬੰਸਾਵਲੀ




*ਇਸ ਅਧਿਆਇ ਵਿੱਚ ਦਰਜ ਬਹੁਤ ਸਾਰੀ ਜਾਣਕਾਰੀ ਦੇਣ ਲਈ ਲੇਖਕ ਬੀਬੀ ਗਿਆਨੀ ਮਹਿੰਦਰ ਕੌਰ ਕਲਾਸਵਾਲੀਆ ਸੁਪਤਨੀ ਸ. ਜਸਵੰਤ ਸਿੰਘ ਵੋਰਾ, ਲੁਧਿਆਣਾ ਦਾ ਹਾਰਦਿਕ ਧੰਨਵਾਦੀ ਹੈ।

ਤੋਂ ਇਸ ਬਾਰੇ ਜ਼ਰੂਰ ਕੁੱਝ ਜਾਣਕਾਰੀ ਮਿਲਦੀ ਹੈ। ਉਸ ਦੇ ਆਪਣੇ ਕਥਨ ਅਨੁਸਾਰ ਉਸ ਨੇ ਆਪਣੇ ਕਿੱਸੇ 'ਧੰਨੀ ਸ਼ਿਵ ਸਿੰਘ' ਦੀ ਰਚਨਾ ਮਾਘ, 1956 ਬਿਕ੍ਰਮੀ ਅਰਥਾਤ ਜਨਵਰੀ-ਫਰਵਰੀ, 1900 ਈਸਵੀ[1] ਵਿੱਚ ਕੀਤੀ ਅਤੇ ਉਹ ਇਸ ਸਮੇਂ ਉਮਰ ਦੇ 18 ਸਾਲ ਪੂਰੇ ਕਰ ਚੁੱਕਾ ਸੀ।[2] ਇਉਂ ਕਵੀ ਦਾ ਜਨਮ ਸਾਲ 1882 ਈਸਵੀ ਬਣਦਾ ਹੈ।

ਕਵੀ ਦੀ ਇਕ ਹੋਰ ਰਚਨਾ 'ਦਲੇਰ ਖਾਲਸਾ' ਵਿਚਲੇ ਹਵਾਲੇ ਅਨੁਸਾਰ ਵੀ ਕਵੀ ਦਾ ਜਨਮ 1882 ਈਸਵੀ ਵਿੱਚ ਹੋਣ ਦੀ ਪੁਸ਼ਟੀ ਹੁੰਦੀ ਹੈ। ਕਵੀ ਨੇ ਇਹ ਗ੍ਰੰਥ ਅਗਸਤ, 1938 ਈਸਵੀ ਵਿੱਚ ਰਚਿਆ[3] ਅਤੇ ਉਸ ਸਮੇਂ ਕਵੀ ਉਮਰ ਦਾ ਛਪੰਜਵਾ ਸਾਲ ਪੂਰਾ ਕਰਨ ਵਾਲਾ ਸੀ।[4] ਇਸ ਸੂਚਨਾ ਦੇ ਆਧਾਰ ਉੱਤੇ ਵੀ ਉਸ ਦਾ ਜਨਮ ਸਾਲ 1882 ਈਸਵੀ ਹੀ ਬਣਦਾ ਹੈ।

ਕਰਤਾਰ ਸਿੰਘ ਦਾ ਬਚਪਨ ਆਪਣੇ ਪਿੰਡ ਵਿੱਚ ਹੀ ਬੀਤਿਆ। ਹੌਲਦਾਰ ਜਗਤ ਸਿੰਘ ਦਾ ਕਿਉਂਜੋ ਫੌਜੀ ਸੇਵਾ ਦੌਰਾਨ ਵੱਡੇ ਅਫਸਰਾਂ ਅਤੇ ਹੋਰ ਲੋਕਾਂ ਨਾਲ ਵਾਹ ਪੈਂਦਾ ਰਿਹਾ ਸੀ, ਇਸ ਲਈ ਉਸ ਦੇ ਮਨ ਵਿੱਚ ਵੀ ਆਪਣੇ ਪੁੱਤਰ ਨੂੰ ਪੜ੍ਹਾ ਲਿਖਾਕੇ ਵੱਡਾ ਆਦਮੀ ਬਣਿਆ ਵੇਖਣ ਦੀ ਤਾਂਘ ਸੀ। ਫਲਸਰੂਪ ਉਸ ਨੇ ਕਰਤਾਰ ਸਿੰਘ ਨੂੰ ਪਿੰਡ ਦੇ ਪ੍ਰਾਇਮਰੀ ਸਕੂਲ ਵਿੱਚ ਪੜ੍ਹਣ ਪਾ ਦਿੱਤਾ ਜਿੱਥੋਂ ਉਸ ਨੇ 1893 ਈਸਵੀ ਵਿੱਚ ਪ੍ਰਾਇਮਰੀ ਦੀ ਪ੍ਰੀਖਿਆ ਪਾਸ ਕੀਤੀ। ਉਦੋਂ ਉਸਦੀ ਉਮਰ ਗਿਆਰਾਂ ਸਾਲ ਦੀ ਸੀ[5] ਪਰ ਵਧੇਰੇ ਸਕੂਲੀ ਵਿਦਿਆ ਪ੍ਰਾਪਤ ਕਰਨੀ ਕਰਤਾਰ ਸਿੰਘ ਦੇ ਨਸੀਬਾਂ ਵਿੱਚ ਨਹੀਂ ਸੀ ਕਿਉਂਕਿ 1895 ਈਸਵੀ ਵਿੱਚ ਪਿਤਾ ਦਾ ਸਾਇਆ ਉਸ ਦੇ ਸਿਰ ਉੱਤੋਂ ਉੱਠ ਜਾਣ ਉੱਤੇ ਉਸਨੂੰ ਸਕੂਲ ਛੱਡਣਾ ਪਿਆ।[6]

ਹੌਲਦਾਰ ਜਗਤ ਸਿੰਘ ਦੀ ਮ੍ਰਿਤੂ ਪਿੱਛੋਂ ਘਰ ਵਿੱਚ ਹੋਰ ਕੋਈ ਕਮਾਊ ਮਰਦ ਨਾ ਰਿਹਾ ਕਿਉਂਜੋ ਭਾਈ ਦਸੌਂਧਾ ਸਿੰਘ ਤਾਂ ਪਹਿਲਾਂ ਹੀ ਆਜ਼ਾਦਾਨਾ ਜੀਵਨ ਬਤੀਤ ਕਰ ਰਿਹਾ ਸੀ। ਕਰਤਾਰ ਸਿੰਘ ਅਜੇ ਸਕੂਲੀ ਸਿੱਖਿਆ ਹੀ ਪ੍ਰਾਪਤ ਕਰ ਰਿਹਾ ਸੀ ਅਤੇ ਉਸ ਤੋਂ ਵੱਡਾ ਭਰਾ ਸੁੰਦਰ ਸਿੰਘ ਵੀ ਅਜੇ ਕਿਸੇ ਰੁਜ਼ਗਾਰ ਉੱਤੇ ਨਹੀਂ ਸੀ ਲੱਗਾ। ਜਿਸ ਕਾਰਨ ਘਰ-ਗ੍ਰਹਿਸਥੀ ਦਾ ਸਾਰਾ ਬੋਝ ਕਰਤਾਰ ਸਿੰਘ ਦੀ ਮਾਤਾ ਨੂੰ ਉਠਾਉਣਾ ਪਿਆ। ਇਉਂ ਪਰਵਾਰਿਕ ਤੰਗ-ਦਸਤੀ ਕਾਰਨ ਕਰਤਾਰ ਸਿੰਘ ਨੂੰ ਆਪਣੀ ਸਿੱਖਿਆ ਵਿੱਚ-ਵਿਚਾਲੇ ਹੀ ਛੱਡਣੀ ਪਈ। ਆਰਥਿਕ ਤੰਗੀ ਨੇ ਕਰਤਾਰ ਸਿੰਘ ਦਾ ਸਕੂਲ ਤਾਂ ਛੁਡਾ ਦਿੱਤਾ ਪਰ ਉਸ ਦੇ ਮਨ ਵਿੱਚ ਵਿੱਦਿਆ ਪ੍ਰਾਪਤੀ ਦੀ ਤਾਂਘ ਬਣੀ ਰਹੀ। ਆਪਣੀ ਇਸ ਤਾਂਘ ਦੀ ਪੂਰਤੀ ਹਿਤ ਉਹ ਆਪਣੇ ਤਾਇਆ ਜੀ ਭਾਈ ਦਸੌਂਧਾ ਸਿੰਘ ਦੇ ਚਰਨੀਂ ਜਾ ਲੱਗਾ। ਇੱਥੇ ਹੀ ਕਰਤਾਰ ਸਿੰਘ ਨੇ ਪਹਿਲਾਂ ਗੁਰਮੁਖੀ ਸਿੱਖੀ ਅਤੇ ਫਿਰ ਸਿੱਖ ਧਰਮ, ਇਤਿਹਾਸ ਅਤੇ ਸਾਹਿੱਤ ਦੇ ਅਨੇਕ ਗ੍ਰੰਥਾਂ ਜਿਵੇਂ ਗੁਰ-ਬਿਲਾਸ, ਸੂਰਜ-ਪ੍ਰਕਾਸ਼, ਪੰਥ-ਪ੍ਰਕਾਸ਼ ਆਦਿ ਦਾ ਅਧਿਐਨ ਕੀਤਾ ਅਤੇ ਇਹਨਾਂ ਨੂੰ ਸਮਝਿਆ ਵਿਚਾਰਿਆ। ਭਾਈ ਦਸੌਂਧਾ ਸਿੰਘ ਪਾਸੋਂ ਹੀ ਉਸ ਨੇ ਪਿੰਗਲ ਗਿਆਨ ਪ੍ਰਾਪਤ ਕੀਤਾ। ਸੱਚੀ ਗੱਲ ਤਾਂ ਇਹ ਹੈ ਕਿ ਭਾਈ ਦਸੌਂਧਾ ਸਿੰਘ ਦੀ ਸੰਗਤ ਵਿੱਚ ਗੁਜ਼ਾਰੇ ਕੁੱਝ ਵਰ੍ਹਿਆਂ ਦਾ ਇਹੋ ਸਮਾਂ ਸੀ

ਜਿਸ ਨੇ ਕਰਤਾਰ ਸਿੰਘ ਦੇ ਭਾਵੀ ਜੀਵਨ ਨੂੰ ਦਿਸ਼ਾ ਦਿੱਤੀ। ਇਹੋ ਕਾਰਨ ਹੈ ਕਿ ਕਵੀ ਆਪਣੀਆਂ ਰਚਨਾਵਾਂ ਵਿੱਚ ਥਾਂ-ਪੁਰ-ਥਾਂ ਆਪਣੇ ਵਿੱਦਿਆ-ਗੁਰੂ ਪ੍ਰਤੀ ਆਪਣੀਆਂ ਸ਼ਰਧਾਪੂਰਨ ਭਾਵਨਾਵਾਂ ਅਭਿਵਿਅਕਤ ਕਰਦਾ ਹੈ। ਉਹ ਆਪਣੀ ਰਚਨਾ 'ਬਾਬਾ ਬੰਦਾ ਬਹਾਦਰ' ਵਿੱਚ ਲਿਖਦਾ ਹੈ :

ਧੰਨ ਧੰਨ ਮੇਰੇ ਗੁਰਦੇਵ ਸਵਾਮੀ ਜਿਨ੍ਹਾਂ ਵਿਦਯਾ ਪੜ੍ਹਨ ਸਿਖਾਇਆ ਏ।
ਦਿੱਤਾ ਮੇਟ ਅਗਯਾਨ ਅੰਧੇਰ ਸਾਰਾ ਦਿਲੋਂ ਤਿਮ੍ਹ ਅਗਯਾਨ ਮਿਟਾਇਆ ਏ।
ਕੀਤੀ ਬੁੱਧ ਪ੍ਰਕਾਸ਼ ਹੁਲਾਸ ਕਰਕੇ ਭਾਨ ਗਯਾਨ ਵਿਚਾਰ ਚੜ੍ਹਾਇਆ ਏ।
ਕੀਤਾ ਪਸ਼ੂ ਥੋਂ ਆਦਮੀ ਜੂਨ ਅੰਦਰ ਬੜੀ ਮੇਹਰ ਕਰ ਕਰਮ ਕਮਾਇਆ ਏ।
ਕਰਾਂ ਕੈਠ ਕੀ ਸਿਫ਼ਤ ਜ਼ਬਾਨ ਥੀਂ ਮੈਂ ਜਿਨ੍ਹਾਂ ਮਣਕਿਓਂ ਲਾਲ ਬਣਾਇਆ ਏ।
ਭੁੱਲੇ ਜਾਂਦੇ ਨੂੰ ਫੜਕੇ ਰਾਹ ਪਾਇਆ ਰੂਪ ਆਪਣੇ ਵਿੱਚ ਮਿਲਾਇਆ ਏ।
ਵਾਹ ਵਾਹ ਓਹ ਰੂਪ ਮਹਾਤਮਾ ਦਾ, ਮਾਰ ਤਮ੍ਹਾਂ ਤੇ ਕੂੜ ਗਵਾਇਆ ਏ।
ਕਾਮ ਕ੍ਰੋਧ ਤੇ ਲੋਭ ਹੰਕਾਰ ਤਾਈਂ ਵਿਚ ਗਿਆਨ ਦੀ ਨਦੀ ਰੁੜ੍ਹਾਇਆ ਏ।
ਬ੍ਰਹਮ ਵਿਦਯਾ ਜਿਨ੍ਹਾਂ ਨੂੰ ਹੋਈ ਪ੍ਰਗਟ, ਦਿਲੋਂ ਭਰਮ ਅਗਯਾਨ ਹਟਾਇਆ ਏ।
ਏਸ ਜੱਗ ਨੂੰ ਜਾਣ ਕੇ ਵਾਂਗ ਸੁਫਨੇ ਮੋਹ ਏਸ ਦੇ ਵਿਚ ਨਾ ਪਾਇਆ ਏ।
ਜਿਵੇਂ ਕੰਵਲ ਤਾਲਾਬ ਦੇ ਵਿਚ ਰਹਿੰਦਾ ਮੱਖੀ ਵਾਂਗ ਨਾ ਚਿੱਤ ਫਸਾਇਆ ਏ।
ਦੁੱਖ ਵੈਰ ਨਾ ਕਿਸੇ ਦੇ ਨਾਲ ਕੀਤਾ ਨਿਰਮੋਹ ਹੋ ਝੱਟ ਲੰਘਾਇਆ ਏ।
ਗੁਰਬਾਣੀ ਦੇ ਨਾਲ ਪ੍ਰੀਤ ਰੱਖੀ ਹੋਰ ਲਫ਼ਜ ਨਾ ਮੂੰਹੋਂ ਅਲਾਇਆ ਏ।
ਨਾਮ ਜਪਦਿਆਂ ਉਮਰ ਬਤੀਤ ਹੋਈ ਐਵੇਂ ਦਮ ਨਾ ਮੂਲ ਗਵਾਇਆ ਏ।
ਭਲੇ ਪੁਰਸ਼ ਮਰਦੇ ਉਮਰ ਭੋਗ ਸਾਰੀ ਘਟੇ ਪਾਪੀਆਂ ਆਖ ਸੁਨਾਇਆ ਏ।
ਅੱਜ ਤੀਕ ਰਹੀ ਦੇਹ ਅਰੋਗ ਡਿੱਠੀ ਸਾਲ ਵਿਚ ਗਿਣਤੀ ਸੌ ਆਇਆ ਏ।
ਜਪ ਸਾਹਿਬ ਤੇ ਸੁਖਮਨੀ ਪਾਠ ਕਰਦੇ ਨਿਤਨੇਮ ਦਾ ਨੇਮ ਠਹਿਰਾਇਆ ਏ।
ਬੁੱਧ ਰਹੀ ਚੇਤੰਨ ਹੈ ਹੁਣ ਤੱੜੀ ਜਨਮ ਸਫਲ ਮਨੁੱਖ ਦਾ ਪਾਇਆ ਏ।
ਦਸੌਂਧਾ ਸਿੰਘ ਗੁਰਦੇਵ, ਕਰਤਾਰ ਸਿੰਘਾ ਦੋ ਕਰ ਬੰਦਨਾਂ ਜਿਨ੍ਹਾਂ ਪੜ੍ਹਾਇਆ ਏ।

ਇਉਂ ਹੀ ਕਵੀ ਨੇ 'ਸਰਕਾਰ ਖਾਲਸਾ' ਗ੍ਰੰਥ ਵਿੱਚ ਆਪਣੇ ਵਿਦਿਆ-ਗੁਰੂ ਦਾ ਧੰਨਵਾਦ ਇਹਨਾਂ ਸ਼ਬਦਾਂ ਵਿਚ ਕੀਤਾ ਹੈ :

ਕਰਾਂ ਬੰਦਨਾਂ ਵਿਦਯਾ ਗੁਰਾਂ ਤਾਈਂ ਕੀਤੇ ਮੇਰੇ ਤੇ ਬੜੇ ਉਪਕਾਰ ਭਾਈ।
ਮੂੜ ਪਸ਼ੂ ਗਵਾਰ ਤੋਂ ਵਿਦਯਾ ਦੇਇ ਦਿੱਤਾ ਮਾਨੁੱਖ ਜਨਮ ਸੁਵਾਰ ਭਾਈ।
ਵਿਚ ਬਾਲਪਨ ਹੀ ਮੈਨੂੰ ਪਾਇ ਗੋਦੀ ਕੀਤਾ ਪੁੱਤਰਾਂ ਵਾਂਗ ਪਯਾਰ ਭਾਈ।
ਦਾਤਾਂ ਬਖਸ਼ੀਆਂ ਭਾਖਾ ਤੇ ਕਾਵਯ ਦੀਆਂ ਸੋਝੀ ਪਾਈ ਇਤਿਹਾਸ ਦੀ ਸਾਰ ਭਾਈ।
ਗੁਰਮਤ ਦੀ ਲਖਯਤਾ ਕੁੱਝ ਬਖਸ਼ੀ ਬਹੁਤਾ ਰਖਯਾ ਕਾਵਯ ਵਿਹਾਰ ਭਾਈ।
ਬਰਕਤ ਉਨ੍ਹਾਂ ਦੇ ਕਦਮ ਦੀ ਖ਼ਾਕ ਦੀ ਏ ਪਿਆ ਬੁੱਧ ਅੰਦਰ ਚਮਤਕਾਰ ਭਾਈ।
ਥੋੜਾ ਖੈਰ ਮੇਰੀ ਝੋਲੀ ਪੈ ਗਿਆ ਸੀ ਹੈਸਨ ਵਿਦਯਾ ਭਰੇ ਭੰਡਾਰ ਭਾਈ।
ਮੇਰੇ ਪਿਤਾ ਜੀ ਦੇ ਵੱਡੇ ਭਾਈ ਹੈਸਨ ਸੁੰਦਰ ਰੂਪ ਅਨੂਪ ਨੁਹਾਰ ਭਾਈ।

ਪਿਛਲੇ ਸਿੱਖਾਂ ਦਾ ਖਾਸ ਨਮੂਨਾ ਸਨ ਉਹ ਸਿੱਧਾ ਦਾਹੜਾ ਸਿੱਧੀ ਦਸਤਾਰ ਭਾਈ ;
ਦੁਨੀਆਂ ਰੰਗ ਨੇੜੇ ਢੁੱਕਾ ਮੂਲ ਨਾ ਸੀ ਸਦਾ ਰਹੇ ਵਿਰਕਤ ਸੰਸਾਰ ਭਾਈ ।
ਮੇਰੇ ਜਹੇ ਕਈ ਵਰੋਸਾਇ ਹੈ ਸਨ ਸੋਹਣਾ ਬ੍ਰਿਛ ਹੈਸਨ ਫਲਦਾਰ ਭਾਈ ।
ਜੋਹਣਾ ਨਾਮ ਦੁਸੰਧਾ ਸਿੰਘ ਸਮਝੋ ਸੂਰਬੀਰ ਤੇ ਭਗਤ ਦਾਤਾਰ ਭਾਈ ।
ਕਵਿਤਾ ਆਪਣੀ ਦੀ ਖਾਸ ਸਫਲਤਾ ਲਈ ਧੰਨਯਵਾਦ ਕਰਾਂ ਲੱਖ ਵਾਰ ਭਾਈ ।
ਮੇਰੀ ਕਾਵਯ ਹੋਇ ਸਫਲ ਕਰਤਾਰ ਸਿੰਘਾ ਕਵਿਤਾ ਕਦਰ ਪਾਵੇ ਸੰਸਾਰ ਭਾਈ ।

**ਅਸਫਲ ਇਸ਼ਕ :**

ਛੋਟੀ ਉਮਰ ਵਿੱਚ ਹੀ ਕਰਤਾਰ ਸਿੰਘ ਨੇ ਕਵਿਤਾ ਰਚਨੀ ਸ਼ੁਰੂ ਕਰ ਦਿੱਤੀ ਜਿਸ ਕਰਕੇ ਉਹ ਛੇਤੀ ਹੀ ਆਪਣੇ ਹਾਣੀਆਂ ਵਿੱਚ ਹਰਮਨ ਪਿਆਰਾ ਬਣ ਗਿਆ । ਭਾਵੇਂ ਮੁੱਖ ਤੌਰ ਉੱਤੇ ਉਸਦਾ ਅਧਿਐਨ ਖੇਤਰ ਸਿੱਖ-ਸਾਹਿੱਤ, ਸਿੱਖ-ਦਰਸ਼ਨ ਅਤੇ ਸਿੱਖ ਇਤਿਹਾਸ ਹੋਣ ਕਾਰਨ ਦੋਸਤਾਂ ਮਿੱਤਰਾਂ ਵਿੱਚ ਉਸਦੀ ਛਬੀ ਗੁਣੀ ਗਿਆਨੀ ਅਤੇ ਸੰਜਮੀ ਜੀਵਨ ਵਾਲੇ ਯੁਵਕ ਵਾਲੀ ਸੀ, ਪਰ ਉਸ ਦੇ ਇਹਨਾਂ ਗੁਣਾਂ ਕਾਰਨ ਹੀ ਉਸਦੀ ਕੋਈ ਹਾਨਣ ਮੁਟਿਆਰ ਉਸ ਨੂੰ ਆਪਣੇ ਮਨ ਮੰਦਰ ਵਿੱਚ ਵਸਾ ਬੈਠੀ । ਗੱਭਰੂ ਕਰਤਾਰ ਸਿੰਘ ਵੀ ਉਸ ਨੂੰ ਚਾਹੁਣ ਲੱਗਾ, ਪਰ ਜਿਵੇਂ ਕਿ ਸੁਭਾਵਿਕ ਸੀ, ਇਸ ਜੋੜੀ ਦੀ ਇਹ ਪਿਆਰ-ਲੀਲਾ ਅਧੂਰੀ ਰਹੀ । ਕਵੀ ਦੇ ਜੀਵਨ ਵਿੱਚ ਅਜਿਹੀ ਘਟਨਾ ਵਾਪਰਨ ਬਾਰੇ ਸੂਚਨਾ ਸਾਨੂੰ ਉਸਦੀ ਰਚਨਾ 'ਧੰਨੀ ਸ਼ਿਵ ਸਿੰਘ' ਵਿੱਚਲੀਆਂ ਇਹਨਾਂ ਪੰਕਤੀਆਂ ਤੋਂ ਮਿਲਦੀ ਹੈ :

ਦੁੱਖ ਰੋਦੀ ਯਾਰਾਂ ਦੇ ਭਰਾਵਾਂ ਵਾਲੇ ਲੈ ਕੇ ਨਾਮ
ਅਸਾਂ ਮਿੱਤ ਆਪਣੇ ਦੀ ਪ੍ਰੀਤ ਇਹ ਸੁਣਾ ਲਈ ।
ਸਾਨੂੰ ਭੀ ਵਿਛੋੜਾ ਲੱਗਾ ਮਿੱਤਰ ਪਿਆਰੇ ਵਾਲਾ
ਪਾ ਕੇ ਬਹਾਨਾ ਅੱਗ ਦਿਲ ਦੀ ਬੁਝਾ ਲਈ ।

**ਸੇਨਾ ਵਿੱਚ ਭਰਤੀ**

ਪਿਤਾ ਸੁਰਗਵਾਸ ਹੋ ਚੁੱਕਾ ਸੀ, ਪਿਆਰ-ਪੀਂਘ ਅੱਧ-ਵਿਚਾਲਿਓਂ ਟੁੱਟ ਗਈ, ਆਮਦਨ ਦਾ ਕੋਈ ਪੱਕਾ ਵਸੀਲਾ ਨਹੀਂ ਸੀ ਪਰ ਕਬੀਲਦਾਰੀ ਦਾ ਗੱਡਾ ਧੱਕਣਾ ਪੈ ਰਿਹਾ ਸੀ । ਅਜਿਹੇ ਵਾਤਾਵਰਨ ਵਿੱਚ ਕਰਤਾਰ ਸਿੰਘ ਦਾ ਮਨ ਉਚਾਟ ਰਹਿਣ ਲੱਗਾ । ਉਹ ਪਰਵਾਰਿਕ ਝਮੇਲਿਆਂ ਤੋਂ ਮੁਕਤ ਹੋ ਘੁੰਮ ਫਿਰ ਕੇ ਦੁਨੀਆਂ ਦੇਖਣੀ ਚਾਹੁੰਦਾ ਸੀ ਪਰ ਐਸੀ ਕੋਈ ਸਬੀਲ ਨਹੀਂ ਸੀ ਦਿਸ ਰਹੀ । ਅੰਤ ਅਜਿਹਾ ਸਬੱਬ ਉਦੋਂ ਬਣਿਆ ਜਦੋਂ ਉਹ ਸੈਨਾ ਵਿੱਚ ਗ੍ਰੰਥੀ ਭਰਤੀ ਹੋ ਗਿਆ ।

ਕਰਤਾਰ ਸਿੰਘ ਫੌਜ ਵਿੱਚ ਕਦੋਂ ਭਰਤੀ ਹੋਇਆ ? ਇਸ ਬਾਰੇ ਕੋਈ ਲਿਖਤੀ ਸੂਚਨਾ ਤਾਂ ਭਾਵੇਂ ਉਪਲੱਬਦ ਨਹੀਂ ਪਰ ਕਵੀ ਦੀਆਂ ਵਿਭਿੰਨ ਰਚਨਾਵਾਂ ਵਿੱਚ ਦਰਜ ਸਵੈ-ਜੀਵਨਿਕ ਹਵਾਲਿਆਂ ਦੇ ਆਧਾਰ ਉੱਤੇ ਅਨੁਮਾਨ ਜ਼ਰੂਰ ਲਾਇਆ ਜਾ ਸਕਦਾ ਹੈ । ਕਵੀ ਆਪਣੀ ਰਚਨਾ 'ਬਾਬਾ ਬੰਦਾ ਬਹਾਦਰ' ਵਿੱਚ ਆਪਣੇ ਵਿਦਿਆ ਗੁਰੂ ਪਾਸੋਂ ਹੋਰ ਗਿਆਨ ਪ੍ਰਾਪਤ ਨਾ ਕਰ ਸਕੱਣ ਬਾਰੇ ਆਪਣੇ ਪੱਖ ਨੂੰ ਸਪਸ਼ਟ ਕਰਦਿਆਂ ਲਿਖਦਾ ਹੈ :

ਜੇ ਤਾਂ ਭਾਗ ਹੁੰਦੇ ਹੋਰ ਪੜ੍ਹ ਲੈਂਦੇ ਵਿੱਚ ਘਰ ਹੈ ਸੀ ਗੰਗਾ ਧਾਰ ਬੇਲੀ ।

ਹੋਯਾ ਸਿਥਲ ਸਰੀਰ ਗੁਰਦੇਵ ਜੀ ਦਾ ਗਯਾਨ ਇੰਦ੍ਰੇ ਦੇ ਗਏ ਹਾਰ ਬੇਲੀ ।
ਨਾਲੇ ਸਾਨੂੰ ਭੀ ਲੋੜਾਂ ਨੇ ਤੰਗ ਕੀਤਾ ਚੱਲੇ ਘਰ ਦਾ ਨਾ ਕਾਰੋਬਾਰ ਬੇਲੀ ।
ਅੰਤ ਨੌਕਰੀ ਦੀ ਢੂੰਡ ਕਰਨ ਲੱਗੇ ਬੁਰਾ ਬੈਠ ਰਹਿਣਾ ਹੈ ਬੇਕਾਰ ਬੇਲੀ ।
ਚਿੱਤ ਚਾਹੁੰਦਾ ਜੱਗ ਦਾ ਸੈਰ ਕਰਾਂ ਵੇਖਾਂ ਰੰਗ ਫਿਰ ਕੇ ਦਿਨ ਚਾਰ ਬੇਲੀ ।
ਅੱਗੇ ਖਸਮ ਦੇ ਹੱਥ ਹੈ ਨੱਥ ਸਾਡੀ ਦਾਣੇ ਪਾਣੀ ਦੇ ਹੈ ਅਖਤਯਾਰ ਬੇਲੀ ।

ਇਸ ਗ੍ਰੰਥ ਦੀ ਰਚਨਾ ਦਸੰਬਰ, 1906 ਈਸਵੀ ਦੀ ਹੈ । ਸੋ ਮੰਨਿਆ ਜਾ ਸਕਦਾ ਹੈ ਕਿ ਕਵੀ ਇਸ ਤੋਂ ਪਿੱਛੋਂ ਭਾਵ 1907 ਈਸਵੀ ਵਿੱਚ ਸੈਨਾ ਵਿੱਚ ਭਰਤੀ ਹੋਇਆ ।

ਸੈਨਾ ਵਿੱਚ ਗਿਆਨੀ ਕਰਤਾਰ ਸਿੰਘ ਨੂੰ 47 ਸਿੱਖ ਪਲਟਨ ਵਿੱਚ ਗੁਰਦੁਆਰੇ ਦੀ ਸੇਵਾ ਸੌਂਪੀ ਗਈ । ਹੁਣ ਭਾਈ ਦਸੌਂਧਾ ਸਿੰਘ ਪਾਸੋਂ ਪ੍ਰਾਪਤ ਗਿਆਨ ਉਸ ਦੇ ਕੰਮ ਆਇਆ । ਕਲਾਸਿਕ ਸਿੱਖ-ਗ੍ਰੰਥਾਂ ਦੇ ਅਧਿਐਨ ਦੇ ਨਾਲ ਨਾਲ ਕਾਵਿ-ਰੁਚੀ ਨੇ ਸੋਨੇ ਉੱਤੇ ਸੁਹਾਗੇ ਦਾ ਕੰਮ ਕੀਤਾ । ਆਪਣੀ ਡਿਊਟੀ ਨਿਭਾਉਣ ਪਿੱਛੋਂ ਮਿਲਣ ਵਾਲੀ ਵਿਹਲ ਨੂੰ ਵੀ ਉਸ ਨੇ ਉਪਰੋਕਤ ਦੋਵਾਂ ਕਾਰਜਾਂ, ਭਾਵ ਅਧਿਐਨ ਅਤੇ ਕਾਵਿ-ਰਚਨਾ, ਦੇ ਲੇਖੇ ਲਾਇਆ । ਫਲਸਰੂਪ ਛੇਤੀ ਹੀ ਉਸ ਦੀ ਇੱਕ ਸੂਝਵਾਨ ਗ੍ਰੰਥੀ ਵੱਜੋਂ ਪੈਂਠ ਬਣ ਗਈ ਅਤੇ ਉਸਨੂੰ 'ਗਿਆਨੀ ਜੀ' ਕਹਿਕੇ ਸੰਬੋਧਨ ਕੀਤਾ ਜਾਣ ਲੱਗਾ । ਇੱਥੋਂ ਹੀ ਗਿਆਨੀ ਪਦ ਸਦਾ ਲਈ ਉਸ ਦੇ ਨਾਉਂ ਨਾਲ ਜੁੜ ਗਿਆ ਅਤੇ ਉਹ 'ਗਿਆਨੀ ਕਰਤਾਰ ਸਿੰਘ ਕਲਾਸਵਾਲੀਆ' ਨਾਉਂ ਨਾਲ ਪ੍ਰਸਿੱਧ ਹੋਇਆ ।[7] ਫੌਜ ਵਿੱਚ ਸੇਵਾ ਕਰਦਿਆਂ ਗਿਆਨੀ ਕਰਤਾਰ ਸਿੰਘ ਨੂੰ ਜੰਲਧਰ, ਬਰੇਲੀ, ਜਮਰੌਦ, ਦਿੱਲੀ, ਫਤਹਗੜ੍ਹ ਆਦਿ ਛਾਉਣੀਆਂ ਵਿੱਚ ਰਹਿਣ ਦਾ ਅਵਸਰ ਪ੍ਰਾਪਤ ਹੋਇਆ ।

ਜਦੋਂ ਕਰਤਾਰ ਸਿੰਘ ਸੈਨਾ ਵਿੱਚ ਭਰਤੀ ਹੋਇਆ ਸੀ, ਉਦੋਂ ਉਹ ਅੰਗ੍ਰੇਜ਼ੀ ਸਰਕਾਰ ਦੀਆਂ ਰਹਿਮਤਾਂ ਦਾ ਕਾਇਲ ਵਾਹਿਗੁਰੂ ਅੱਗੇ ਅੰਗ੍ਰੇਜ਼ੀ ਸਰਕਾਰ ਨੂੰ ਜੁੱਗੋ ਜੁੱਗ ਅਟੱਲ ਰੱਖਣ ਦੀਆਂ ਅਰਦਾਸਾਂ ਕਰਦਾ ਸੀ ਪਰ ਸੈਨਿਕ ਸੇਵਾ ਦੌਰਾਨ ਸੂਝਵਾਨ ਪੰਥ ਹਿਤੂ ਲੋਕਾਂ ਨਾਲ ਮੇਲ ਜੋਲ ਦੇ ਫਲਸਰੂਪ ਉਸ ਨੂੰ ਨਵੀਂ ਚੇਤਨਾ ਪ੍ਰਾਪਤ ਹੋਈ । ਉਹ ਅਜੇ ਸੈਨਾ ਵਿੱਚ ਹੀ ਸੀ ਜਦੋਂ ਗੁਰਦੁਆਰਿਆਂ ਨੂੰ ਮਹੰਤਾਂ ਦੇ ਪ੍ਰਬੰਧ ਹੇਠੋਂ ਕੱਢਣ ਲਈ ਸੰਘਰਸ਼ ਸ਼ੁਰੂ ਹੋ ਗਿਆ । ਇਸ ਤੋਂ ਪਹਿਲਾਂ ਕਾਮਾਗਾਟਾ ਮਾਰੂ ਜਹਾਜ਼ ਦੀ ਘਟਨਾ, ਜਲਿਆਂ ਵਾਲੇ ਬਾਗ ਦਾ ਸ਼ਹੀਦੀ ਸਾਕਾ ਆਦਿ ਨੇ ਉਸ ਦੀਆਂ ਅੱਖਾਂ ਖੋਲ੍ਹ ਦਿੱਤੀਆਂ ਸਨ । ਫਲਸਰੂਪ ਉਹ ਆਪ ਮੁਹਾਰੇ ਹੀ ਪੰਥਕ ਪਿਆਰ ਵਿੱਚ ਬੱਝਦਾ ਚਲਾ ਗਿਆ ਅਤੇ ਪੰਥਕ ਸਰਗਰਮੀਆਂ ਵਿੱਚ ਭਾਗ ਲੈਣ ਲੱਗ ਪਿਆ । ਅਪ੍ਰੈਲ, 1921 ਈਸਵੀ ਵਿੱਚ ਜਦੋਂ ਉਹ ਅਜੇ ਸੈਨਾ ਵਿੱਚ ਹੀ ਸੀ, ਉਸ ਦੇ ਆਪਣੇ ਪਿੰਡ ਵਿੱਚ ਸਥਿਤ 'ਭਾਈ ਜੈ ਰਾਮ ਸਿੰਘ ਦੀ ਧਰਮਸ਼ਾਲਾ' ਨੂੰ ਇਸ ਉੱਤੇ ਕਾਬਜ਼ ਮਹੰਤ ਦੇ ਕਬਜ਼ੇ ਵਿੱਚੋਂ ਛੁਡਾਉਣ ਲਈ 'ਦੁਜ਼ਪ ਖਾਲਸਾ ਦੀਵਾਨ' ਵੱਲੋਂ ਸਰਕਾਰ ਪਾਸ ਚਾਰਾਜੋਈ ਕੀਤੀ ਜਾ ਰਹੀ ਸੀ ਤਾਂ ਗਿਆਨੀ ਕਰਤਾਰ ਸਿੰਘ ਕਲਾਸ-ਵਾਲੀਆ ਨੇ ਇਸ ਕਾਰਵਾਈ ਵਿੱਚ ਸਰਗਰਮ ਭਾਗ ਲਿਆ ।

ਮਹੰਤਾਂ ਦਾ ਪੱਖ ਪੂਰ ਰਹੀ ਅੰਗ੍ਰੇਜ਼ ਸਰਕਾਰ ਅਤੇ ਗੁਰਦੁਆਰਿਆਂ ਦਾ ਪ੍ਰਬੰਧ ਪੰਥਕ ਪ੍ਰਤੀਨਿਧਾਂ ਦੇ ਹੱਥ ਵਿੱਚ ਲੈ ਆਉਣ ਲਈ ਸਰਗਰਮ ਸਿੱਖ ਸੰਗਤਾਂ ਦਰਮਿਆਨ

ਵਿਰੋਧ ਦਿਨੋ ਦਿਨ ਤਿੱਖਾ ਹੋ ਰਿਹਾ ਸੀ। ਕੌਮਪ੍ਰਸਤ ਸਿੱਖ ਵੀ ਸਰਕਾਰ ਦੀ ਇਸ ਨੀਤੀ ਕਾਰਨ ਬਦਜ਼ਨ ਹੋ ਰਹੇ ਸਨ। ਅਜਿਹੇ ਵਾਤਾਵਰਨ ਵਿਚ ਗਿਆਨੀ ਕਰਤਾਰ ਸਿੰਘ ਜਿਹੇ ਚੇਤੰਨ ਸਿੱਖ ਦਾ ਮਾਨਸਿਕ ਤੌਰ ਉੱਤੇ ਪੰਥਕ ਸੇਵਾ ਲਈ ਸੋਚਣਾ ਕੁਦਰਤੀ ਗੱਲ ਸੀ।

ਓਧਰ 1922 ਈਸਵੀ ਦੇ ਆਰੰਭ ਵਿੱਚ ਹੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦਾ ਮੁਕੰਮਲ ਪ੍ਰਬੰਧ ਆਪਣੇ ਹੱਥ ਲੈ ਲਿਆ। ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਵਿਖੇ ਪ੍ਰਚੱਲਤ ਅਨਮਤੀ ਰਸਮਾਂ ਤਿਆਗ ਕੇ ਇੱਥੇ ਗੁਰ-ਮਰਯਾਦਾ ਅਨੁਸਾਰ ਰਹੁ-ਰੀਤ ਸਥਾਪਤ ਕਰਨ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਕਿਸੇ ਐਸੇ ਵਿਅਕਤੀ ਦੀਆਂ ਸੇਵਾਵਾਂ ਦੀ ਲੋੜ ਸੀ ਜੋ ਸ੍ਰੀ ਦਰਬਾਰ ਸਾਹਿਬ ਵਿੱਚ ਗ੍ਰੰਥੀ ਦੀ ਜ਼ਿੰਮੇਵਾਰੀ ਸੰਭਾਲ ਸਕੇ। ਕੁਦਰਤੀ ਹੀ ਇਸ ਸਮੇਂ ਪੰਥਕ ਆਗੂਆਂ ਦੀ ਨਿਗਾਹ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਵੱਲ ਗਈ ਅਤੇ ਉਹਨਾਂ ਦੀ ਪ੍ਰੇਰਨਾ ਸਦਕਾ ਗਿਆਨੀ ਕਰਤਾਰ ਸਿੰਘ ਨੇ ਸੈਨਿਕ ਸੇਵਾ ਤੋਂ ਮੁਕਤੀ ਪ੍ਰਾਪਤ ਕਰ ਲਈ।[8]

## ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿੱਚ ਗ੍ਰੰਥੀ ਨਿਯੁਕਤ

ਸਿੱਖ ਧਰਮ ਅਸਥਾਨਾਂ ਨੂੰ ਦੁਰਾਚਾਰੀ ਅਤੇ ਧਰਮ ਤੋਂ ਬੇਮੁੱਖ ਮਹੰਤਾ, ਜੋ ਗੁਰ-ਦੁਆਰਿਆਂ ਦੀ ਆਮਦਨ ਨੂੰ ਧਰਮ ਪ੍ਰਚਾਰ ਅਤੇ ਸਮੁਦਾਇਕ ਭਲਾਈ ਲਈ ਵਰਤਨ ਦੀ ਥਾਂ ਨਿੱਜੀ ਸੁੱਖ-ਸੁਵਿਧਾ ਲਈ ਖਰਚ ਕਰ ਰਹੇ ਸਨ, ਤੋਂ ਸਿੱਖ ਧਰਮ ਅਸਥਾਨਾਂ ਨੂੰ ਮੁਕਤ ਕਰਾਉਣ ਲਈ ਸ਼ੁਰੂ ਹੋਏ ਜਨਤਕ ਸੰਘਰਸ਼ ਦੀ ਪਹਿਲੀ ਜਿੱਤ ਉਦੋਂ ਪ੍ਰਾਪਤ ਹੋਈ ਜਦੋਂ ਸਰਕਾਰ ਨੇ 1922 ਦੇ ਆਰੰਭ ਵਿੱਚ ਸ੍ਰੀ ਦਰਬਾਰ ਸਾਹਿਬ ਦੇ ਤੋਸ਼ਾਖਾਨੇ ਦੀਆਂ ਚਾਬੀਆਂ ਸਿੱਖਾਂ ਦੁਆਰਾ ਗੁਰਦੁਆਰਿਆਂ ਦੀ ਸਾਂਭ ਸੰਭਾਲ ਲਈ ਨਿਯੁਕਤ ਕੀਤੀ ਸ਼੍ਰੋਮਣੀ ਗੁਰ-ਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ. ਖੜਕ ਸਿੰਘ ਨੂੰ ਸੌਂਪ ਦਿੱਤੀਆਂ। ਇਉਂ ਇੱਕ ਤਰ੍ਹਾਂ ਨਾਲ ਸਰਕਾਰ ਨੇ ਸਿੱਖਾਂ ਦੁਆਰਾ ਗੁਰਦੁਆਰਿਆਂ ਦਾ ਪ੍ਰਬੰਧ ਚਲਾਉਣ ਲਈ ਆਪ ਥਾਪੀ ਕਮੇਟੀ ਨੂੰ ਪ੍ਰਵਾਨ ਕਰ ਲਿਆ।

ਇਸ ਸਮੇਂ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿੱਚ ਤਿੰਨ ਗ੍ਰੰਥੀ ਨਿਯੁਕਤ ਸਨ। ਸ਼੍ਰੋਮਣੀ ਕਮੇਟੀ ਨੇ ਦਰਬਾਰ ਸਾਹਿਬ ਦਾ ਪ੍ਰਬੰਧ ਸੰਭਾਲਣ ਉਪਰੰਤ ਗ੍ਰੰਥੀਆਂ ਲਈ ਕੁੱਝ ਬੰਧੇਜ ਲਾਗੂ ਕੀਤੇ, ਜਿਸ ਅਨੁਸਾਰ ਹਰ ਗ੍ਰੰਥੀ ਸਿੰਘ ਲਈ ਅੰਮ੍ਰਿਤਧਾਰੀ ਹੋਣਾ ਅਤੇ ਕਾਲੀ ਦਸਤਾਰ ਸਜਾਉਣਾ ਲਾਜ਼ਮੀ ਕੀਤਾ ਗਿਆ। ਗ੍ਰੰਥੀ ਪ੍ਰਤਾਪ ਸਿੰਘ ਇਹਨਾਂ ਸ਼ਰਤਾਂ ਦੀ ਪਾਲਣਾ ਕਰਨ ਤੋਂ ਇਨਕਾਰੀ ਸੀ, ਇਸ ਲਈ ਉਹ ਨੌਕਰੀ ਛੱਡ ਗਿਆ। ਦੂਜਾ ਗ੍ਰੰਥੀ ਭਾਈ ਗੁਰਬਚਨ ਸਿੰਘ ਪਿਛਲੇ ਕੁੱਝ ਸਮੇਂ ਤੋਂ ਬੀਮਾਰ ਚੱਲਿਆ ਆ ਰਿਹਾ ਸੀ, ਜਿਸ ਕਾਰਨ ਉਹ ਕਮੇਟੀ ਅਧੀਨ ਵੀ ਡਿਊਟੀ ਉੱਤੇ ਹਾਜ਼ਰ ਨਾ ਹੋਇਆ। ਇਹਨਾਂ ਦੋਹਾਂ ਦੀ ਗ਼ੈਰ-ਹਾਜ਼ਰੀ ਕਾਰਨ ਤੀਜੇ ਗ੍ਰੰਥੀ ਭਾਈ ਫਤਹਿ ਸਿੰਘ ਨੂੰ ਹੀ ਹਰ ਵਕਤ ਸੇਵਾ ਕਰਨੀ ਪੈਂਦੀ ਸੀ ਪਰ ਕਿਸੇ ਵੀ ਇੱਕ ਵਿਅਕਤੀ ਲਈ ਨਿਰੰਤਰ ਦਿਨ ਰਾਤ ਸੇਵਾ ਨਿਭਾਉਣੀ ਕਠਨ ਕਾਰਜ ਸੀ, ਇਸ ਲਈ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਸੇਵਾ ਲਈ ਹੋਰ ਗ੍ਰੰਥੀ ਨਿਯੁਕਤ ਕੀਤੇ ਜਾਣ ਦੀ ਅਵੱਸ਼ਕਤਾ ਸੀ। ਦੇਵਨੇਤ ਨਾਲ ਇਤਨੀ ਹੀ ਦਿਨੀਂ ਗਿਆਨੀ

ਕਰਤਾਰ ਸਿੰਘ ਸੈਨਿਕ ਸੇਵਾ ਤੋਂ ਮੁਕਤ ਹੋ ਕੇ ਆਇਆ ਤਾਂ ਇਹ ਸੇਵਾ ਉਸ ਨੂੰ ਸੌਂਪ ਦਿੱਤੀ ਗਈ। ਗਿਆਨੀ ਕਰਤਾਰ ਸਿੰਘ ਨੇ ਵਿਸਾਖੀ ਦੇ ਦਿਨ ਭਾਵ 13 ਅਪ੍ਰੈਲ, 1922 ਨੂੰ ਸ੍ਰੀ ਦਰਬਾਰ ਸਾਹਿਬ ਦੇ ਗ੍ਰੰਥੀ ਵੱਜੋਂ ਸੇਵਾ ਸੰਭਾਲੀ।[9]

47 ਸਿੱਖ ਪਲਟਨ ਦਾ ਗ੍ਰੰਥੀ ਹੋਣ ਸਮੇਂ ਗਿਆਨੀ ਕਰਤਾਰ ਸਿੰਘ ਰਚਿਤ ਸਿੱਖ-ਇਤਿਹਾਸ ਕਾਵਿ-ਗ੍ਰੰਥ ਸਿੱਖ ਜਨਤਾ ਵਿੱਚ ਬੜੇ ਸ਼ੌਕ ਅਤੇ ਸ਼ਰਧਾ ਨਾਲ ਪੜ੍ਹੇ ਜਾਂਦੇ ਸਨ ਜਿਸ ਕਾਰਨ ਸਿੱਖ ਜਗਤ ਵਿਚ ਗਿਆਨੀ ਕਰਤਾਰ ਸਿੰਘ ਨੂੰ ਸਿੱਖ ਧਰਮ ਦਰਸ਼ਨ ਦੇ ਪ੍ਰਚਾਰਕ ਵੱਜੋਂ ਮਾਨਤਾ ਮਿਲ ਚੁੱਕੀ ਸੀ। ਸੋ ਇਸ ਸੇਵਾ ਲਈ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨਿਸਚੇ ਹੀ ਇੱਕ ਯੋਗ ਵਿਅਕਤੀ ਸੀ। ਆਪਣੀ ਇਸ ਨਿਯੁਕਤੀ ਬਾਰੇ ਕਵੀ ਖੁਦ ਇਉਂ ਲਿਖਦਾ ਹੈ:

(ੳ) ਉਨੀ ਸੌ ਬਾਈ ਅਪ੍ਰੈਲ ਤੇਰਾਂ ਕੀਤੀ ਕ੍ਰਿਪਾ ਆਣ ਭਗਵਾਨ ਭਾਈ।
ਰਾਮਦਾਸ ਸਤਿਗੁਰੂ ਦੀ ਦਯਾ ਹੋਈ ਦਾਸ ਦਰ ਦਾ ਲਿਆ ਪਛਾਣ ਭਾਈ।
ਚਰਨੀਂ ਆਪਣੀ ਲਾ ਲਿਆ ਕੀਟ ਤਾਈਂ ਗੁਰੂ ਪੰਥ ਕੀਤੀ ਮਿਹਰ ਆਣ ਭਾਈ।
ਸ੍ਰੀ ਹਰੀ ਮੰਦਰ ਸੇਵਾ ਸੌਂਪ ਦਿੱਤੀ, ਪੁੰਨ ਜਾਗਯਾ ਕੋਈ ਮਹਾਨ ਭਾਈ।
(ਅਜੀਤ ਖਾਲਸਾ)

(ਅ) ਉਨੀ ਸੌ ਦੇ ਬਾਈਵੇਂ ਸਾਲ ਚੜ੍ਹਦੇ ਅੰਨ ਜਲ ਨੇ ਖਿੱਚ ਮੁਹਾਰ ਵੀਰੋ।
ਓਥੋਂ ਲੈ ਆਯਾ ਸੇਵਾ ਪੰਥ ਬਖਸ਼ੀ ਦਾਸ ਜਾਣ ਸ੍ਰੀ ਦਰਬਾਰ ਵੀਰੋ।
ਉੱਚੀ ਪਦਵੀ ਦੇ ਮੈਂ ਨਾ ਲਾਇਕ ਹੈ ਸਾਂ ਮੋਟੀ ਬੁੱਧ ਵੱਡਾ ਔਗੁਣਹਾਰ ਵੀਰੋ।
ਰਾਮਦਾਸ ਸਤਿਗੁਰੂ ਨੇ ਮਿਹਰ ਕੀਤੀ ਕੂਕਰ ਰੱਖਯਾ ਆਪਣੇ ਦੁਆਰ ਵੀਰੋ।
ਹੁਣ ਲਾਜ ਰੱਖੋ ਬ੍ਰਿਦ ਆਪਣੇ ਦੀ ਪਤ ਨਾਲ ਦੇਇ ਉਮਰ ਗੁਜ਼ਾਰ ਵੀਰੋ।
ਮੁੱਖ ਉੱਜਲੇ ਅੰਤ ਕਰਤਾਰ ਸਿੰਘਾ ਸਿਰੇ ਚੜ੍ਹ ਜਾਵੇ ਔਖੀ ਕਾਰ ਵੀਰੋ।
(ਸਰਕਾਰ ਖਾਲਸਾ)

ਇਹਨੀਂ ਦਿਨੀਂ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਗ੍ਰੰਥੀ ਵੱਜੋਂ ਸੇਵਾ ਨਿਭਾਉਣਾ ਇੱਕ ਬੜਾ ਜੋਖਮ ਭਰਿਆ ਪਰ ਮਹੱਤਵਪੂਰਨ ਕਾਰਜ ਸੀ। ਪਿਛਲੇ ਕਈ ਦਹਾਕਿਆਂ ਦੇ ਕੁਪ੍ਰਬੰਧ ਕਾਰਨ ਇਹ ਸਿੱਖ ਤੀਰਥ ਅਸਥਾਨ ਸਿੱਖ ਧਰਮ ਪ੍ਰਚਾਰ ਕੇਂਦਰ ਹੋਣ ਦੀ ਥਾਂ ਸਿੱਖੀ ਸਪਿਰਟ ਨੂੰ ਮੰਦ ਕਰਨ ਵਾਲੀਆਂ ਕੁਰੀਤੀਆਂ ਦਾ ਅੱਡਾ ਬਣ ਚੁੱਕਿਆ ਸੀ। ਗਿਆਨੀ ਕਰਤਾਰ ਸਿੰਘ ਨੇ ਇਸ ਅਵੱਸਥਾ ਨੂੰ ਆਪਣੇ ਗ੍ਰੰਥ 'ਸੁਧਾਰ ਖਾਲਸਾ' ਵਿੱਚ ਇਉਂ ਬਿਆਨ ਕੀਤਾ ਹੈ:

ਰੀਤਾਂ ਹਿੰਦੂਆਂ ਵਾਲੀਆਂ ਰਹੇ ਕਰਦੇ ਵਿੱਚ ਹਰੀਮੰਦਰ ਜੁਮੇਵਾਰ ਭਾਈ।
ਚਾਲਾਂ ਵਿਗੜੀਆਂ ਸਮੇਂ ਰਣਜੀਤ ਸਿੰਘ ਦੇ ਹਿੰਦੂ ਲੋਕ ਹੋਏ ਉਹਦੇਦਾਰ ਭਾਈ।
ਸੰਤ ਸਿੰਘ ਗਯਾਨੀ ਧਿਆਨ ਸਿੰਘ ਰਾਜੇ ਇਹ ਵਿਗਾੜ ਦਿੱਤੇ ਕਾਰੋਬਾਰ ਭਾਈ।
ਸ੍ਰੀ ਹਰਿਮੰਦਰ ਅੰਦਰ ਪੋਪ ਲੀਲ੍ਹਾ ਓਸ ਸਮੇਂ ਤੋਂ ਹੋਏ ਵਰਤਾਰ ਭਾਈ।
ਖੇਲਨ ਹੋਲੀਆਂ ਟਿੱਕੇ ਲਗਾਉਨ ਅੰਦਰ ਜਗੇ ਆਰਤੀ ਹੱਥ ਪਸਾਰ ਭਾਈ।
ਥਾਂ ਥਾਂ ਤੇ ਮੂਰਤਾਂ ਕਈ ਬਣੀਆਂ ਲੋਕ ਚਾੜ੍ਹਦੇ ਫੁੱਲਾਂ ਦੇ ਹਾਰ ਭਾਈ।

ਬੀਜੀ ਖੇਤਰੀ ਤਖਤ ਅਕਾਲ ਜਾਂਦੀ ਪਾਠ ਚੰਡੀ ਦੇ ਹੋਣ ਵਿਸਤਾਰ ਭਾਈ ।
ਦੁਰਗਾ ਪੂਜਾ ਦੁਸਹਿਰੇ ਨੂੰ ਹੋਈ ਪੂਰੀ ਕੱਟੇ ਬੱਕਰੇ ਜਾਣ ਦੋ ਚਾਰ ਭਾਈ ।
ਏਸੇ ਤਰ੍ਹਾਂ ਪਰਕਰਮਾ ਵਿੱਚ ਸਾਰੇ ਪੂਜਨ ਮੂਰਤਾਂ ਬਹਿ ਨਰ ਨਾਰ ਭਾਈ ।
ਗੁਰਪੁਰਬ ਮਨਾਏ ਨਾ ਮੂਲ ਜਾਂਦੇ ਨਾ ਸੀ ਕਿਸੇ ਦੇ ਤਾਈਂ ਪਿਯਾਰ ਭਾਈ ।
ਸ਼ਾਨ ਸ਼ੌਕਤ ਨਾਲ ਮਨਾਏ ਜਾਂਦੇ ਬਹੁਤੇ ਹਿੰਦੂਆਂ ਦਿਨ ਦਿਹਾਰ ਭਾਈ ।
ਗੁਰਮੱਤ ਅਸੂਲਾਂ ਨੂੰ ਢਿੱਲਿਆਂ ਕਰ ਹਿੰਦੂ ਮਤ ਸੀ ਦਿੱਤਾ ਉਭਾਰ ਭਾਈ ।
ਅੱਗੋਂ ਸਰਬ-ਰਾਹ ਭੀ ਦੱਬੇ ਰਹੇ ਓਵੇਂ ਲੋਭ ਆਮਦਨ ਦਾ, ਰਿਦੇ ਧਾਰ ਭਾਈ ।
ਏਸ ਕਾਲ ਨੇ ਵੇਖ ਕਰਤਾਰ ਸਿੰਘਾ ਦਿੱਤੇ ਅਸਲ ਅਸੂਲ ਵਿਗਾੜ ਭਾਈ ।

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਦੁਆਰਾ ਬਿਆਨ ਕੀਤੀ ਉਕਤ ਸਥਿਤੀ ਕਿਸੇ ਇੱਕ ਦੋ ਸਾਲ ਦੀ ਪੈਦਾਵਾਰ ਨਹੀਂ ਸੀ, ਸੱਗੋਂ ਇਹ ਨਿਘਾਰ ਤਾਂ ਪਿਛਲੀ ਲਗਭਗ ਪੌਣੀ ਸਦੀ ਤੋਂ ਹੌਲੀ ਹੌਲੀ ਆ ਰਿਹਾ ਸੀ। ਸਿੱਖ ਰਾਜ ਦੀ ਸਮਾਪਤੀ ਉਪਰੰਤ, ਉਨੀਂਵੀ ਸਦੀ ਦੇ ਅੱਧ ਦੇ ਨੇੜ ਦਰਬਾਰ ਸਾਹਿਬ ਚੌਗਿਰਦੇ ਦੇ ਅੰਦਰ ਜੋ ਹਾਲ ਸੀ, ਉਸ ਬਾਰੇ ਭਾਈ ਨਾਹਰ ਸਿੰਘ ਇਉਂ ਲਿਖਦੇ ਹਨ :

"ਸੰਨ 1850 ਈਸਵੀ ਤੱਕ ਸਿੱਖ ਮਤ ਅੰਦਰ ਰਿਲੀਜੀਅਸ ਪੈਟਹੀਜ਼ (ਧਾਰਮਿਕ ਬਾਪੂਆਂ) ਦਾ ਬੜਾ ਭਾਰੀ ਜ਼ੋਰ ਚੱਲਿਆ । ਇਸ ਸਮੇਂ ਬੇਦੀਆਂ, ਸੋਢੀਆਂ, ਗੁਰੂਕਿਆਂ ਸਾਹਿਬਜ਼ਾਦਿਆਂ, ਸਥਾਨਕ ਗੁਰੂਆਂ, ਸਾਧਾਂ ਦੀਆਂ ਜਮਾਤਾਂ ਨੇ ਸਿੱਖ ਪੰਥ ਨੂੰ ਲੁੱਟ ਖਾਧਾ । ਇਹ ਸੱਭ ਆਪਣੇ ਆਪਣੇ ਇਲਾਕੇ ਵਿੱਚ ਗੁਰੂ ਬਣ ਬੈਠੇ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਰਾਬਰ ਹੀ ਗੱਦੀਆਂ ਲਾ ਕੇ ਬੈਠਦੇ, ਗੁਰੂ ਸਿੱਖਾਂ ਤੋਂ ਆਪਣੇ ਪੈਰ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਹੀ ਪੂਜਵਾਂਦੇ ਅਤੇ ਪੂਜਾ ਦਾ ਧਨ ਆਪ ਹੀ ਹਜ਼ਮ ਕਰ ਜਾਂਦੇ । ਤਖਤਾਂ, ਧਾਮਾਂ, ਬੁਗਿਆਂ, ਡੇਰਿਆਂ ਨੂੰ ਮਹੰਤ ਜਾਂ ਨਾਜ਼ਮ ਆਪਣੀ ਜੱਦੀ ਜਾਇਦਾਦ ਸਮਝਣ ਲੱਗੇ । ਕੁਰੀਤੀਆਂ ਪਰਚੱਲਿਤ ਹੋ ਗਈਆਂ ਅਤੇ ਸਿੱਖ ਵਿਚਾਰੇ ਅੰਧ ਕੂਪ ਵਿੱਚ ਰਾਹ ਭਾਲਣ ਲਈ ਟੱਕਰਾਂ ਮਾਰਦੇ ਫਿਰਨ ਲੱਗੇ । ਗੁਰਦੁਆਰਿਆਂ ਦੇ ਵਿੱਚ ਰਾਮ, ਕ੍ਰਿਸ਼ਨ ਦੀਆਂ ਮੂਰਤੀਆਂ ਰੱਖਣੀਆਂ, ਪੁਰਾਣਾਂ ਦੀ ਕਥਾ ਕਹਾਣੀਆਂ ਦੀ ਚਰਚਾ ਕਰਨੀ ਅਤੇ ਸਾਰੇ ਹਿੰਦੂ ਤਿਉਹਾਰ ਮਨਾਉਣੇ, ਗੁਰੂ ਗ੍ਰੰਥ ਸਾਹਿਬ ਨੂੰ ਵੀ ਪੱਥਰ ਦੀਆਂ ਮੂਰਤੀਆਂ ਵਾਂਗ ਮੱਥਾ ਟੇਕ ਛੱਡਣਾ, ਸਿੱਖ ਗੁਰੂਆਂ ਨੂੰ ਵੀ ਹਿੰਦੁਸਤਾਨ ਦੇ ਤੇਤੀ ਕਰੋੜ ਦੇਵਤਿਆਂ ਵਿੱਚ ਸ਼ਾਮਲ ਕਰਨਾ, ਸਿੱਖਾਂ ਦੇ ਵਿਆਹ, ਮਰਨ ਆਦਿ ਦੇ ਸੰਸਕਾਰ ਵੀ ਹਿੰਦੂ ਰੀਤੀ ਅਨੁਸਾਰ ਕਰਾ ਦਿੰਦੇ ।"[10]

ਇਹ ਤਾਂ ਸੀ ਸਾਧਾਰਨ ਸਿੱਖਾਂ ਅਤੇ ਆਮ ਸਿੱਖ ਗੁਰਦੁਆਰਿਆਂ ਦੀ ਸਥਿਤੀ । ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਦੀ ਸਥਿਤੀ ਵੀ ਇਸ ਤੋਂ ਭਿੰਨ ਨਹੀਂ ਸੀ । ਗੌਰਮਿੰਟ ਕਾਲਜ, ਲਾਹੌਰ ਦੇ ਇੱਕ ਪ੍ਰੋਫ਼ੈਸਰ ਮਿਸਟਰ ਜੇ. ਸੀ ਓਮਾਨ ਨੇ ਉਨੀਂਵੀ ਸਦੀ ਦੀ ਅੰਤਲੀ ਚੌਥਾਈ ਦੌਰਾਨ ਸ੍ਰੀ ਦਰਬਾਰ ਸਾਹਿਬ ਦੀ ਯਾਤਰਾ ਕਰਨ ਉਪਰੰਤ ਉੱਥੋਂ ਦੇ ਹਾਲਾਤ ਇਉਂ ਕਾਨੀ ਬੰਦ ਕੀਤੇ ਹਨ :[11]

(ੳ) ਦਰਬਾਰ ਸਾਹਿਬ ਵਿੱਚ ਬ੍ਰਾਹਮਣ ਹਿੰਦੂ ਸ਼ਾਸਤਰਾਂ ਵਿੱਚੋਂ ਕਥਾ ਸੁਣਾ ਰਹੇ

ਸਨ। (ਪੰਨਾ 95)

(ਅ) ਦਰਬਾਰ ਸਾਹਿਬ ਦੀ ਪ੍ਰਕਰਮਾ ਦੇ ਆਲੇ ਦੁਆਲੇ ਭੈੜੇ ਆਚਰਨ ਵਾਲੇ ਮਰਦ ਔਰਤਾਂ ਰਹਿੰਦੇ ਸਨ ਜਿਹੜੇ ਧਰਮ ਦੀ ਓਟ ਲੈ ਕੇ ਦੁਰਾਚਾਰੀ ਦੇ ਸੌਦੇ ਕਰਦੇ ਸਨ ਤੇ ਗੁਰਦੁਆਰੇ ਦੇ ਪੁਜਾਰੀਆਂ ਵੱਲੋਂ ਉਹਨਾਂ ਨੂੰ ਹਰ ਪ੍ਰਕਾਰ ਦਾ ਸਮਰਥਨ ਪ੍ਰਾਪਤ ਸੀ। (ਪੰਨਾ 96)

(ੲ) ਪ੍ਰਕਰਮਾ ਦੀ ਉੱਤਰੀ ਬਾਹੀ ਵੱਲ ਦੀ ਲੰਘਦਿਆਂ ਅਸੀਂ ਦੇਖਿਆ ਕਿ ਇੱਕ ਬ੍ਰਾਹਮਣ ਗਣੇਸ਼ ਤੇ ਕ੍ਰਿਸ਼ਨ ਦੀਆਂ ਛੋਟੀਆਂ ਮੂਰਤੀਆਂ ਦੀ ਪੂਜਾ ਕਰ ਰਿਹਾ ਸੀ ਅਤੇ ਇੱਕ ਹੋਰ ਬ੍ਰਾਹਮਣ ਸੂਰਜ ਵੱਲ ਨੂੰ ਮੂੰਹ ਕਰਕੇ ਪੂਜਾ ਵਿੱਚ ਰੁੱਝਾ ਹੋਇਆ ਸੀ। (ਪੰਨਾ 97)

(ਸ) ਪ੍ਰਕਰਮਾ ਦੀ ਉੱਤਰ ਪੂਰਬੀ ਨੁੱਕਰ 'ਤੇ, ਸਰੋਵਰ ਦੇ ਕੰਢੇ, ਸ਼ਿਵਾ ਦਾ ਇੱਕ ਮੰਦਰ ਸੀ ਜਿੱਥੇ ਸ਼ਿਵ-ਲਿੰਗ ਦੀ ਪੂਜਾ ਹੋ ਰਹੀ ਸੀ। ਇਹ ਸ਼ਿਵ-ਲਿੰਗ 4 ਇੰਚ ਉੱਚਾ ਤੇ ਸੰਗਮਰਮਰ ਦੇ ਥੜ੍ਹੇ 'ਤੇ ਟਿਕਾਇਆ ਹੋਇਆ ਸੀ। (ਪੰਨਾ 97)

(ਹ) ਦੁੱਖਭੰਜਨੀ ਬੇਰੀ ਦੇ ਨੇੜੇ ਇੱਕ ਈਸਾਈ ਪ੍ਰਚਾਰਕ ਬਾਈਬਲ ਵਿੱਚੋਂ ਉਦਾਹਰਣ ਦੇ ਕੇ 'ਜੀਵਨ ਦਾ ਉਦੇਸ਼' ਲੰਘ ਰਹੇ ਯਾਤਰੂਆਂ ਨੂੰ ਸਮਝਾ ਰਿਹਾ ਸੀ। (ਪੰਨਾ 98)

(ਕ) ਪ੍ਰਕਰਮਾ ਵਿਚ ਜ਼ਰਾ ਅੱਗੇ ਲੰਘੇ ਤਾਂ ਇੱਕ ਛੋਟੇ ਜਿਹੇ ਮੰਦਰ ਵਿੱਚ ਦੇਵੀ ਦੀ ਮੂਰਤ ਰੱਖੀ ਹੋਈ ਸੀ ਤੇ ਨਾਲ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਹੋਇਆ ਸੀ। (ਪੰਨਾ 98)

(ਖ) ਅੱਗੇ ਗਏ ਤਾਂ ਇੱਕ ਬ੍ਰਾਹਮਣ 'ਸਾਲਗਰਾਮ' ਨਾਲ ਪੂਜਾ ਕਰ ਰਿਹਾ ਸੀ ਤੇ ਉਸ ਦੇ ਹੱਥ ਵਿੱਚ ਬਦਰੀ ਨਰਾਇਣ ਦੇ ਮੰਦਰ ਦੀ ਫੋਟੋ ਚੁੱਕੀ ਹੋਈ ਸੀ। ਇਕ ਹੋਰ ਬ੍ਰਾਹਮਣ ਸਾਲਗਰਾਮ ਨੂੰ ਤੁਲਸੀ ਨਾਲ ਸ਼ਿੰਗਾਰ ਰਿਹਾ ਸੀ। (ਪੰਨਾ 98)

ਅਜਿਹੀ ਸੀ ਉਦੋਂ ਧਾਰਮਿਕ ਸਥਿਤੀ, ਜਦੋਂ ਗਿਆਨੀ ਕਰਤਾਰ ਸਿੰਘ ਕਲਾਸ-ਵਾਲੀਆ ਨੇ ਦਰਬਾਰ ਸਾਹਿਬ, ਅੰਮ੍ਰਿਤਸਰ ਵਿੱਚ ਗ੍ਰੰਥੀ ਦੇ ਤੌਰ ਉੱਤੇ ਸੇਵਾ ਸੰਭਾਲੀ। ਇਸ ਸਮੇਂ ਭਾਈ ਫਤਹਿ ਸਿੰਘ ਸ੍ਰੀ ਦਰਬਾਰ ਸਾਹਿਬ ਦੇ ਮੁੱਖ ਗ੍ਰੰਥੀ ਵੱਜੋਂ ਸੇਵਾ ਨਿਭਾ ਰਿਹਾ ਸੀ। 1927 ਈਸਵੀ ਵਿੱਚ ਜਦੋਂ ਉਹ ਆਪਣੀ ਜ਼ਿੰਮੇਵਾਰੀ ਤੋਂ ਮੁਕਤ ਹੋਇਆ ਤਾਂ ਮੁੱਖ ਗ੍ਰੰਥੀ ਵੱਜੋਂ ਸੇਵਾ ਗਿਆਨੀ ਕਰਤਾਰ ਸਿੰਘ ਨੂੰ ਸੌਂਪ ਦਿੱਤੀ ਗਈ।

ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਦੇ ਮੁੱਖ ਗ੍ਰੰਥੀ ਵੱਜੋਂ ਸੇਵਾ ਕਰਦਿਆਂ ਗਿਆਨੀ ਕਰਤਾਰ ਸਿੰਘ ਨੇ ਗੁਰਮਤ ਦੇ ਪਰਚਾਰ ਹਿੱਤ ਗੰਭੀਰ ਯਤਨ ਕੀਤੇ। ਸ੍ਰੀ ਦਰਬਾਰ ਸਾਹਿਬ ਅਤੇ ਇਸ ਦਾ ਸਮੂਹ ਪਰਿਸਰ ਕੁੱਝ ਹੀ ਪਹਿਲੋਂ ਤੱਕ ਸਰਬਰਾਹ ਅਤੇ ਮਹੰਤਾਂ ਦੀ ਦੇਖਰੇਖ ਅਧੀਨ ਅਨਮਤੀ ਪ੍ਰਭਾਵ ਸਦਕਾ ਸ਼ੁੱਧ ਅਤੇ ਖਾਲਸ ਸਿੱਖ ਧਰਮ ਦਾ ਤੀਰਥ ਅਸਥਾਨ ਹੋਣ ਦੀ ਥਾਂ ਹਰ ਪ੍ਰਕਾਰ ਦੀਆਂ ਬੁਰਾਈਆਂ ਅਤੇ ਕੁਰੀਤੀਆਂ ਲਈ ਵਰਤਿਆ

ਜਾ ਰਿਹਾ ਸੀ। ਗਿਆਨੀ ਕਰਤਾਰ ਸਿੰਘ ਨੇ ਇੱਥੇ ਪੁਰਾਤਨ ਗੁਰਮੁਖੀ ਰਿਵਾਇਤਾਂ ਨੂੰ ਪ੍ਰਚੱਲਤ ਕਰਕੇ ਇਸਨੂੰ ਸਹੀ ਅਰਥਾਂ ਵਿੱਚ ਸਿੱਖ ਧਰਮ ਕੇਂਦਰ ਬਣਾਉਣ ਲਈ ਮਹੱਤਵ-ਪੂਰਨ ਯੋਗਦਾਨ ਪਾਇਆ। ਪਰ ਅਜਿਹਾ ਕਰਨ ਲਈ ਉਸਨੂੰ ਧਾਰਮਿਕ ਅਤੇ ਸਿਆਸੀ ਖੇਤਰ ਵਿੱਚ ਪੈਰ ਜਮਾ ਚੁੱਕੇ ਸਵਾਰਥੀ ਹਿੱਤਾਂ ਵੱਲੋਂ ਵਿਰੋਧਤਾ ਦਾ ਸਾਹਮਣਾ ਕਰਨਾ ਪਿਆ। ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਆਪਣੀ ਸਮਝ-ਸੂਝ ਅਨੁਸਾਰ ਸਿਦਕ ਅਤੇ ਭਾਵ ਦੀ ਸਿੱਖੀ ਦੇ ਪਰਚਾਰ ਹਿਤ ਯਤਨਸ਼ੀਲ ਸੀ ਜਿਹੜੀ ਸਵਾਰਥੀ ਹਿਤਾਂ ਨੂੰ ਰਾਸ ਨਹੀਂ ਸੀ ਆਉਂਦੀ। ਅਜਿਹੇ ਲੋਕ ਤਾਂ ਦੇਖਾ ਦੇਖੀ ਅਤੇ ਧੰਦੇ ਦੀ ਸਿੱਖੀ ਜਾਂ ਵੱਧ ਤੋਂ ਵੱਧ ਹਿਰਸ ਦੀ ਸਿੱਖੀ ਦੇ ਉਪਾਸ਼ਕ ਸਨ। ਅਜਿਹੇ ਵਿਹਾਰ ਦੀ ਇੱਕ ਉਦਾਹਰਨ ਦਿੰਦਿਆਂ ਗਿਆਨੀ ਕਰਤਾਰ ਸਿੰਘ ਦਰਬਾਰ ਸਾਹਿਬ ਵਿਖੇ ਰਹਿਰਾਸ ਦੇ ਪਾਠ ਉਪਰੰਤ ਕੱਢੀ ਜਾਣ ਵਾਲੀ ਚੌਕੀ ਬਾਰੇ ਇਉਂ ਲਿਖਦਾ ਹੈ :

ਬਾਬੇ ਬੁੱਢੇ ਚਲਾਈ ਇਹ ਰੀਤ ਸੋਹਣੀ ਹਣ ਤੋੜੀ ਓਵੇਂ ਚੱਲੀ ਆਇ ਵੀਰੋ।
ਪਰ ਸਮੇਂ ਨੇ ਏਸ ਦੇ ਵਿੱਚ ਭੀ ਆ ਕਈ ਨੁਕਸ ਦਿੱਤੇ ਵੱਡੇ ਪਾਇ ਵੀਰੋ।
ਚੌਂਕੀ ਵਿਚ ਮਹੰਤੀ ਆ ਵੜ ਬੈਠੀ ਹੰਕਾਰ ਲਏ ਪੈਰ ਟਿਕਾਇ ਵੀਰੋ।
ਏਸ ਚੌਂਕੀ ਦਾ ਜਿਹੜਾ ਮਹੰਤ ਬਣਦਾ ਖੁੱਲ੍ਹੇ ਆਪ ਨੂੰ ਮੱਥੇ ਟਿਕਵਾਇ ਵੀਰੋ।
ਪੁਲ ਉੱਤੇ ਹਜ਼ੂਰ ਦੇ ਸਾਹਮਣੇ ਜੀ ਪੈਰ ਆਪਣੇ ਖੜਾ ਪੂਜਵਾਇ ਵੀਰੋ।
ਓਸ ਵਕਤ ਪ੍ਰਸ਼ਾਦ ਦਾ ਥਾਲ ਆਉਂਦਾ ਅੰਦਰ ਭੇਟ ਨਾ ਕੋਈ ਕਰਾਇ ਵੀਰੋ।
ਓਹ ਮਹੰਤ ਹੀ ਵੰਡ ਕੇ ਖਾ ਛੱਡਣ ਦਿੱਤੀ ਵੱਡੀ ਕੁਰੀਤ ਚਲਾਇ ਵੀਰੋ।
ਗੁਰੂ ਘਰ ਅੰਦਰ ਗੁਰੂ ਗ੍ਰੰਥ ਬਿਨਾਂ ਪੂਜਾ ਕਿਸੇ ਦੀ ਨਹੀਂ ਸੁਹਾਇ ਵੀਰੋ।
'ਦੁਤੀਆ ਨਾਸਤਿ ਏਤ ਘਰ' ਇਹ ਭਾਈ ਗੁਰਦਾਸ ਸੁਨਾਇ ਵੀਰੋ।
ਸ਼ਹਿਨਸ਼ਾਹ ਦੇ ਸਾਹਵੇਂ ਕਰਤਾਰ ਸਿੰਘਾ ਨਜ਼ਰਾਂ ਲਏ ਸੋ ਬਾਗੀ ਅਖਵਾਇ ਵੀਰੋ।

(ਖੜਗੇਸ਼ ਪ੍ਰਕਾਸ਼)

ਸੋ ਗਿਆਨੀ ਕਰਤਾਰ ਸਿੰਘ ਨੂੰ ਇੱਕ ਪਾਸੇ ਤਾਂ ਦਰਬਾਰ ਸਾਹਿਬ ਵਿੱਚ ਧਾਰਮਿਕ ਰਹੁ-ਰੀਤਾਂ ਨਿਭਾਉਣ ਦੇ ਜ਼ਿੰਮੇਵਾਰ ਲੋਕਾਂ, ਜਿਨ੍ਹਾਂ ਦੇ ਗੁਰਮਤ ਭਾਵਨਾ ਪ੍ਰਤਿਕੂਲ ਵਿਹਾਰ ਕਾਰਨ ਗਿਆਨੀ ਕਰਤਾਰ ਸਿੰਘ ਉਹਨਾਂ ਦੀ ਆਲੋਚਨਾ ਕਰਦਾ ਸੀ, ਦੇ ਕ੍ਰੋਪ ਦਾ ਸ਼ਿਕਾਰ ਹੋਣਾ ਪਿਆ ਅਤੇ ਦੂਸਰੇ ਪਾਸੇ ਰਾਜਸੀ ਖੇਤਰ ਵਿੱਚ ਸਥਾਪਤ ਹੋ ਚੁੱਕੇ ਉਹ ਆਗੂ, ਜਿਨ੍ਹਾਂ ਦਾ ਆਚਰਣ ਆਦਰਸ਼ ਸਿੱਖ ਆਚਰਣ ਦੇ ਅਨੁਰੂਪ ਨਾ ਹੋਣ ਕਾਰਨ ਗਿਆਨੀ ਕਰਤਾਰ ਸਿੰਘ ਉਹਨਾਂ ਨੂੰ ਟੋਕਦਾ ਰਹਿੰਦਾ ਸੀ, ਵੀ ਗਿਆਨੀ ਜੀ ਦੀਆਂ ਟਿੱਪਣੀਆਂ ਕਾਰਨ ਨਾਰਾਜ਼ਗੀ ਕਰਨ ਲੱਗੇ। ਗਿਆਨੀ ਕਰਤਾਰ ਸਿੰਘ ਅਜਿਹੀ ਸਿੱਖੀ ਦਾ ਭਾਂਡਾ ਇਹਨਾਂ ਸ਼ਬਦਾਂ ਦੁਆਰਾ ਭੰਨਦਾ ਹੈ :

ਸਿੱਖ ਅਸੀਂ ਭੀ ਸੱਦੀ ਦੇ ਨਾਮ ਮਾਤਰ ਕਰਨੀ ਚਾਹੀਦੀ ਜ਼ਰਾ ਪਛਾਨ ਭਾਈ।
ਹਰ ਗੱਲ ਦਿਖਲਾਵੇ ਦੀ ਅਸੀਂ ਕਰਦੇ ਸਾਡੀ ਉਸਤਤ ਕਰੇ ਜਹਾਨ ਭਾਈ।
ਯਾ ਵਿਚ ਭਰਾਵਾਂ ਧਨਾਢ ਬਣੀਏ ਲੋਕ ਅਦਬ ਅਦਾਬ ਰਖਾਨ ਭਾਈ।
ਯਾ ਮਿਲ ਜਾਏ ਲੀਡਰੀ ਕਿਸੇ ਥਾਂ ਦੀ ਸਾਡਾ ਬਣ ਜਾਏ ਉੱਚਾ ਸ਼ਾਨ ਭਾਈ।

ਸਿੱਖੀ ਸੇਵਾ ਸਾਡੀ ਹੋਵੇ ਮਤਲਬਾਂ ਦੀ ਦਿਲੀਂ ਉਸਰੇ ਬੁਰਜ ਅਭਿਮਾਨ ਭਾਈ ।
ਦੱਸੋ, ਹੋਇਆ ਕੀਹ ਫੇਰ ਹਾਲ ਸਾਡਾ ਹੀਲਾ ਬਚਣ ਦਾ ਕਿਹੜਾ ਧਿਆਨ ਭਾਈ ।
ਅਸੀਂ ਰੋਗ ਹੰਕਾਰ ਦੇ ਗ੍ਰਸੇ ਹੋਏ ਹਾਂ ਮਰੀਜ਼ ਪੱਕੇ ਇਹੋ ਜਾਨ ਭਾਈ ।
ਧੱਕੇ ਜਾਵਾਂਗੇ ਪਿਛਾਂਹ, ਕਰਤਾਰ ਸਿੰਘਾ ਜਦੋਂ ਲੈਣਗੇ ਗੁਰੂ ਇਮਤਿਹਾਨ ਭਾਈ ।
(ਖੜਗੇਸ਼ ਪ੍ਰਕਾਸ਼)

1933 ਈਸਵੀ ਦੇ ਅਰੰਭ ਤੋਂ 1936 ਈਸਵੀ ਦੇ ਅਖੀਰ ਤੱਕ ਲਗਾਤਾਰ ਚਾਰ ਸਾਲ ਗਿਆਨੀ ਕਰਤਾਰ ਸਿੰਘ ਨੇ ਗੁਰੂ ਕੇ ਬਾਗ ਵਿਖੇ ਨਿਯਮਿਤ ਰੂਪ ਵਿੱਚ 'ਸੂਰਜ ਪ੍ਰਕਾਸ਼' ਦੀ ਕਥਾ ਕੀਤੀ, ਜਿਸਨੂੰ ਲੱਖਾਂ ਦੀ ਗਿਣਤੀ ਵਿੱਚ ਸਿੱਖ ਸੰਗਤਾਂ ਨੇ ਸੁਣਿਆ ਅਤੇ ਸਲਾਹਿਆ । ਇਸ ਸਮੇਂ ਚੜ੍ਹਾਵੇ ਵੱਜੋਂ ਇਕੱਠੀ ਹੋਈ ਮਾਇਆ ਨੂੰ ਗਿਆਨੀ ਜੀ ਨੇ ਨਿੱਜੀ ਲੋੜਾਂ ਦੀ ਪੂਰਤੀ ਲਈ ਨਹੀਂ ਵਰਤਿਆ, ਸਗੋਂ ਇਸ ਨਾਲ ਸ੍ਰੀ ਅਨੰਦਪੁਰ ਸਾਹਿਬ ਵਿਖੇ ਗੁਰਦੁਆਰਾ ਲੋਹਗੜ੍ਹ ਸਾਹਿਬ ਦੀ ਇਮਾਰਤ ਦੀ ਉਸਾਰੀ ਆਪਣੀ ਦੇਖ-ਰੇਖ ਹੇਠ ਕਰਵਾਈ । ਇਹ ਉਸਾਰੀ ਨਵੰਬਰ, 1933 ਤੋਂ ਦਸੰਬਰ, 1935 ਤੱਕ ਲਗਭਗ ਦੋ ਸਾਲ ਦੇ ਸਮੇਂ ਵਿੱਚ ਮੁਕੰਮਲ ਹੋਈ ।[12]

**ਜੇਲ੍ਹ-ਯਾਤਰਾ**

ਦਰਬਾਰ ਸਾਹਿਬ ਦੀ ਸੇਵਾ ਨਿਭਾਉਂਦਿਆਂ ਗਿਆਨੀ ਕਰਤਾਰ ਸਿੰਘ ਨੂੰ ਦੋ ਵਾਰ ਜੇਲ੍ਹ-ਯਾਤਰਾ ਕਰਨੀ ਪਈ । ਪਹਿਲੀ ਵਾਰ ਅਪ੍ਰੈਲ, 1924 ਵਿੱਚ, ਜਦੋਂ ਉਸਨੂੰ ਲਗਪਗ 2 ਮਹੀਨੇ ਜੇਲ੍ਹ ਵਿੱਚ ਰਹਿਣਾ ਪਿਆ । ਇਸ ਸਮੇਂ ਗੁਰਦੁਆਰਿਆਂ ਦਾ ਪ੍ਰਬੰਧ ਸਿੱਖ ਪ੍ਰਤੀਨਿੱਧਾਂ ਦੇ ਹੱਥਾਂ ਵਿੱਚ ਲੈਣ ਲਈ ਅਰੰਭ ਹੋਈ ਗੁਰਦੁਆਰਾ ਸੁਧਾਰ ਲਹਿਰ ਜ਼ੋਰਾਂ ਉੱਤੇ ਸੀ । ਹਜ਼ਾਰਾਂ ਦੀ ਗਿਣਤੀ ਵਿੱਚ ਸਿੱਖ ਗੁਰਦੁਆਰਿਆਂ ਉੱਤੇ ਕਾਬਜ਼ ਮਹੰਤਾਂ ਦੀ ਪਿੱਠ ਥਾਪ ਰਹੀ ਅੰਗ੍ਰੇਜ਼ ਸਰਕਾਰ ਵਿਰੁੱਧ ਅੰਦੋਲਨ ਵਿੱਚ ਭਾਗ ਲੈਣ ਲਈ, ਮੈਦਾਨ ਵਿੱਚ ਨਿੱਤਰੇ ਹੋਏ ਸਨ । ਗਿਆਨੀ ਕਰਤਾਰ ਸਿੰਘ ਨਾ ਤਾਂ ਅਕਾਲੀ ਵਲੰਟੀਅਰਾਂ ਵਿੱਚ ਸ਼ਾਮਲ ਸੀ ਅਤੇ ਨਾ ਹੀ ਉਸ ਵਿਰੁੱਧ ਕਿਸੇ ਗੈਰ-ਕਾਨੂੰਨੀ ਕਾਰਵਾਈ ਵਿੱਚ ਸ਼ਰੀਕ ਹੋਣ ਬਾਰੇ ਕੋਈ ਮੁਕੱਦਮਾ ਦਰਜ ਕੀਤਾ ਗਿਆ ਸੀ । ਉਸ ਦਾ ਇਹੋ ਕਸੂਰ ਸੀ ਕਿ ਉਹ ਗ੍ਰੰਥੀ ਸੀ ਸ੍ਰੀ ਦਰਬਾਰ ਸਾਹਿਬ ਦਾ, ਜਿੱਥੋਂ ਅਕਾਲੀ ਸਤਿਆਗ੍ਰਹੀਆਂ ਨੂੰ ਅੰਗ੍ਰੇਜ਼ੀ ਜਬਰ-ਜ਼ੁਲਮ ਵਿਰੁੱਧ ਸੰਘਰਸ਼, ਚਾਹੇ ਉਹ ਉੱਚਤਮ ਪੱਧਰ ਦਾ ਸ਼ਾਂਤਮਈ ਅੰਦੋਲਨ ਹੀ ਸੀ, ਕਰਨ ਲਈ ਪ੍ਰੇਰਨਾ ਅਤੇ ਸ਼ਕਤੀ ਮਿਲਦੀ ਸੀ ।

ਗਿਆਨੀ ਕਰਤਾਰ ਸਿੰਘ ਨੂੰ ਦੂਜੀ ਵਾਰ ਫੇਰ ਜੇਲ੍ਹ ਦੀ ਹਵਾ ਉਦੋਂ ਖਾਣੀ ਪਈ ਜਦੋਂ 1935 ਈਸਵੀ ਵਿੱਚ ਕ੍ਰਿਪਾਨ ਦਾ ਮੋਰਚਾ ਚੱਲ ਰਿਹਾ ਸੀ । ਕ੍ਰਿਪਾਨ ਸਿੱਖ ਰਹਿਤ-ਬਹਿਤ ਦੇ ਪੰਜ ਲਾਜ਼ਮੀ ਕਕਾਰਾਂ ਵਿੱਚੋਂ ਇੱਕ ਹੋਣ ਕਾਰਨ ਖਾਲਸਾ ਪੰਥ ਦੀ ਸਾਜਨਾ ਦੇ ਦਿਨ ਤੋਂ ਅੰਮ੍ਰਿਤਧਾਰੀ ਸਿੰਘ ਇਸ ਨੂੰ ਪਹਿਨਦੇ ਆਏ ਸਨ ਪਰ ਅੰਗ੍ਰੇਜ਼ੀ ਹਕੂਮਤ ਦੇ ਕਾਨੂੰਨ ਇਸ ਦੀ ਅਖੌਤੀ ਆਗਿਆ ਨਹੀਂ ਸਨ ਦਿੰਦੇ । ਫਲਸਰੂਪ ਕ੍ਰਿਪਾਨ ਪਹਿਨਣ ਦੀ ਆਜ਼ਾਦੀ ਸਿੱਖਾਂ ਲਈ ਭਖਵਾਂ ਮਸਲਾ ਬਣ ਗਿਆ । ਇਸ ਹੱਕ ਦੀ ਪ੍ਰਾਪਤੀ ਲਈ ਸਿੱਖਾਂ ਨੂੰ ਮੋਰਚਾ ਲਾਉਣਾ ਪਿਆ । ਸਰਕਾਰ ਹਰ ਕ੍ਰਿਪਾਨਧਾਰੀ ਸਿੱਖ ਵਿਰੁੱਧ ਆਰਮਜ਼ ਐਕਟ

ਦੀ ਉਲੰਘਣਾ ਦਾ ਦੋਸ਼ ਲਾ ਕੇ ਉਸ ਨੂੰ ਜੇਲ੍ਹ ਭੇਜਣ ਲੱਗ ਪਈ। ਗਿਆਨੀ ਕਰਤਾਰ ਸਿੰਘ ਕੇਵਲ ਸਿੱਖ ਰਹਿਤ ਮਰਿਆਦਾ ਵਿੱਚ ਪਰਪੱਕ ਗੁਰ ਸਿੰਘ ਹੀ ਨਹੀਂ ਸੀ, ਉਹ ਤਾਂ ਗੁਰੂ ਘਰ ਦਾ ਜ਼ਿੰਮੇਵਾਰ ਹਜ਼ੂਰੀ ਟਹਿਲੂਆ ਵੀ ਸੀ, ਜਿਸ ਕਾਰਨ ਉਹ ਹਰ ਸਮੇਂ ਕ੍ਰਿਪਾਨ ਧਾਰਨ ਕਰਕੇ ਰੱਖਦਾ ਸੀ। ਨਤੀਜਾ ਇਹ ਹੋਇਆ ਕਿ ਪੁਲਸ ਨੇ ਉਸ ਨੂੰ ਵੀ ਗ੍ਰਿਫਤਾਰ ਕਰਕੇ ਜੇਲ੍ਹ ਵਿੱਚ ਡੱਕ ਦਿੱਤਾ, ਪਰ ਥੋੜੇ ਦਿਨਾਂ ਪਿੱਛੋਂ ਉਸਨੂੰ ਰਿਹਾ ਕਰ ਦਿੱਤਾ ਗਿਆ।

## ਪ੍ਰਕਾਸ਼ਕ ਨਾਲ ਮੁਕੱਦਮੇਬਾਜ਼ੀ

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ ਵੀਹਵੀਂ ਸਦੀ ਦੇ ਪਹਿਲੇ ਦਹਾਕੇ ਦੌਰਾਨ ਹੀ ਸਿੱਖ ਇਤਿਹਾਸ ਨੂੰ ਕਾਵਿ-ਰੂਪ ਵਿੱਚ ਬਿਆਨ ਕਰਨ ਦੀ ਯੋਜਨਾ ਉੱਤੇ ਕੰਮ ਕਰਨਾ ਸ਼ੁਰੂ ਕਰ ਦਿੱਤਾ ਸੀ। ਇਸ ਯੋਜਨਾ ਅਨੁਸਾਰ ਬਾਬਾ ਬੰਦਾ ਬਹਾਦਰ ਤੋਂ ਮਹਾ-ਰਾਜਾ ਰਣਜੀਤ ਸਿੰਘ ਦੇ ਕਾਲਵੱਸ ਹੋਣ ਤੱਕ ਦੇ ਸਿੱਖ ਇਤਿਹਾਸ ਨੂੰ 'ਜੌਹਰ ਖਾਲਸਾ' ਉਨਵਾਨ ਅਧੀਨ ਚਾਰ ਸੈਂਚੀਆਂ 'ਬਾਬਾ ਬੰਦਾ ਬਹਾਦਰ', 'ਸਿਦਕ ਖਾਲਸਾ', 'ਤੇਗ ਖਾਲਸਾ' ਅਤੇ 'ਰਾਜ ਖਾਲਸਾ' ਵਿੱਚ ਲਿਖਿਆ। ਕਵੀ ਨੇ ਇਹਨਾਂ ਚੌਹਾਂ ਸੈਂਚੀਆਂ ਨੂੰ ਛਾਪਣ ਅਤੇ ਵੇਚਣ ਦੇ ਹੱਕ ਭਾਈ ਲੱਧਾ ਸਿੰਘ ਐਂਡ ਸੰਨਜ਼, ਪੁਸਤਕਾਂ ਛਾਪਣ ਤੇ ਵੇਚਣ ਵਾਲੇ, ਲੁਹਾਰੀ ਦਰਵਾਜ਼ਾ, ਲਾਹੌਰ ਦੇ ਮਾਲਕ ਭਾਈ ਲੱਧਾ ਸਿੰਘ ਨੂੰ ਵੇਚ ਦਿੱਤੇ। ਕੇਵਲ ਇਹੋ ਗ੍ਰੰਥ ਨਹੀਂ, ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਵਿਖੇ ਸੇਵਾ ਸ਼ੁਰੂ ਕਰਨ ਤੋਂ ਪਹਿਲਾਂ ਰਚੀਆਂ ਹੋਰ ਕਈ ਰਚਨਾਵਾਂ ਵੀ ਭਾਈ ਲੱਧਾ ਸਿੰਘ ਦੁਆਰਾ ਹੀ ਪ੍ਰਕਾਸ਼ਿਤ ਕੀਤੀਆਂ ਗਈਆਂ। ਕਵੀ ਨੇ ਪ੍ਰਕਾਸ਼ਕ ਨਾਲ ਆਪਣੇ ਸਨੇਹ ਨੂੰ ਆਪਣੇ ਕਈ ਗ੍ਰੰਥਾਂ ਵਿਚ ਮੁਕਤ-ਮਨ ਨਾਲ ਪ੍ਰਵਾਨ ਕੀਤਾ ਹੈ।[13]

ਸਿੰਘ ਸਭਾ ਲਹਿਰ ਦੇ ਪਰਚਾਰ ਕਾਰਨ ਆਪਣੀ ਵਿਲੱਖਣ ਹੋਂਦ ਬਾਰੇ ਸੁਚੇਤ ਹੋ ਰਿਹਾ ਸਿੱਖ ਜਗਤ ਆਪਣੇ ਵਿਰਸੇ ਨੂੰ ਜਾਨਣ ਦੀ ਜਗਿਆਸਾ ਪੂਰੀ ਕਰਨ ਲਈ ਸਿੱਖ ਇਤਿਹਾਸਿਕ ਗ੍ਰੰਥਾਂ ਦੀ ਖੋਜ ਵਿੱਚ ਸੀ। ਇਸ ਵਿਸ਼ੇ ਨਾਲ ਸੰਬੰਧਤ ਕਾਵਿ-ਗ੍ਰੰਥ ਨਿਰੋਲ ਬ੍ਰਿਜਭਾਸ਼ਾ ਜਾਂ ਬ੍ਰਿਜਭਾਸ਼ਾ ਦੀ ਭਾਰੀ ਮਿੱਸ ਵਾਲੀ ਪੰਜਾਬੀ ਭਾਸ਼ਾ ਵਿੱਚ ਰਚੇ ਮਿਲਦੇ ਸਨ ਪਰ ਠੇਠ ਸਰਲ ਪੰਜਾਬੀ ਕਵਿਤਾ ਵਿੱਚ ਅਜਿਹੇ ਗ੍ਰੰਥਾਂ ਦੀ ਘਾਟ ਸੀ। ਸਿੱਖ ਇਤਿਹਾਸ ਬਾਰੇ ਪੰਜਾਬੀ ਵਾਰਤਕ ਵਿੱਚ ਪੁਸਤਕਾਂ ਜ਼ਰੂਰ ਮਿਲਦੀਆਂ ਸਨ ਪਰ ਪਾਠਕ ਕਾਵਿ-ਰਚਨਾਵਾਂ ਨੂੰ ਪਸੰਦ ਕਰਦੇ ਸਨ। ਗਿਆਨੀ ਕਰਤਾਰ ਸਿੰਘ ਰਚਿਤ ਇਸ ਕਾਵਿ-ਲੜੀ ਨੇ ਪੰਜਾਬੀ ਪਾਠਕਾਂ ਦੀ ਇਹ ਲੋੜ ਪੂਰੀ ਕੀਤੀ, ਜਿਸ ਕਾਰਨ ਇਹ ਗ੍ਰੰਥ ਧੜਾਧੜ ਵਿਕਣ ਲੱਗੇ ਅਤੇ ਇਉਂ ਥੋੜੇ ਸਮੇਂ ਵਿੱਚ ਹੀ ਗਿਆਨੀ ਕਰਤਾਰ ਸਿੰਘ ਨੂੰ ਸਿੱਖ ਇਤਿਹਾਸ ਦੇ ਕਵੀ ਵੱਜੋਂ ਸਿੱਖ ਜਗਤ ਵਿੱਚ ਮਾਨਤਾ ਅਤੇ ਮਕਬੂਲੀਅਤ ਪ੍ਰਾਪਤ ਹੋਈ।

ਲਗਪਗ ਡੇਢ ਦਹਾਕੇ ਦੀ ਸੈਨਿਕ ਸੇਵਾ ਦੌਰਾਨ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ ਸਿੱਖ ਇਤਿਹਾਸ ਦਾ ਹੋਰ ਵਧੇਰੇ ਡੂੰਘਾਈ ਅਤੇ ਵਿਸਥਾਰ ਨਾਲ ਅਧਿਐਨ ਕੀਤਾ। ਉਸਨੇ ਗੁਰਬਾਣੀ ਅਤੇ ਗੁਰਮਤ ਵਿਚਾਰਧਾਰਾ ਨੂੰ ਸਮਝਿਆ-ਵਿਚਾਰਿਆ ਅਤੇ ਇਤਿਹਾਸਕਾਰਾਂ ਦੁਆਰਾ ਬਿਆਨੀਆਂ ਘਟਨਾਵਾਂ ਨੂੰ ਇਸ ਦੀ ਲੋਅ ਵਿੱਚ ਨਿਰਖ ਪਰਖ ਕੇ ਅਸਲੀਅਤ ਉੱਤੇ ਪਹੁੰਚਣ ਦਾ ਯਤਨ ਕੀਤਾ। ਇਸ ਯਤਨ ਦੌਰਾਨ ਉਸਨੂੰ

ਆਪਣੀਆਂ ਲਿਖਤਾਂ ਵਿੱਚ ਕਈ ਕੱਚਿਆਈਆਂ ਪ੍ਰਤੀਤ ਹੋਈਆਂ। ਫਲਸਰੂਪ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦਾ ਗ੍ਰੰਥੀ ਨਿਯੁਕਤ ਹੋਣ ਉਪਰੰਤ ਉਸਨੇ ਸਿੱਖ ਇਤਿਹਾਸ ਦੇ ਓਸੇ ਕਾਲ ਨੂੰ, ਜਿਸਨੂੰ ਉਹ ਪਹਿਲਾਂ ਵੀ ਕਾਵਿ-ਰੂਪ ਵਿੱਚ ਬਿਆਨ ਕਰ ਚੁੱਕਾ ਸੀ, ਨਵੇਂ ਸਿਰੇ ਤੋਂ ਕਾਵਿਬੱਧ ਕਰਨਾ ਸ਼ੁਰੂ ਕਰ ਦਿੱਤਾ। ਨਵੀਂ ਯੋਜਨਾ ਅਨੁਸਾਰ ਬਾਬਾ ਬੰਦਾ ਬਹਾਦਰ ਦੇ ਸਮੇਂ ਤੋਂ ਮਹਾਰਾਜ ਦਲੀਪ ਸਿੰਘ ਤੱਕ ਦੇ ਸਮੇਂ ਨੂੰ ਸੱਤ ਭਾਗਾਂ ਵਿੱਚ ਵੰਡਕੇ 'ਨਿਰਭੈ ਯੋਧਾ', 'ਅਜੀਤ ਖਾਲਸਾ', ਜੌਹਰ ਖਾਲਸਾ', 'ਪ੍ਰਕਾਸ਼ ਖਾਲਸਾ', 'ਸਰਕਾਰ ਖਾਲਸਾ', 'ਦਰਬਾਰ ਖਾਲਸਾ', ਅਤੇ 'ਬੇਤਾਜ ਖਾਲਸਾ', ਉਨਵਾਨ ਅਧੀਨ ਰਚਿਆ ਜਾਣਾ ਸੀ। ਹੁਣ ਤੱਕ ਗਿਆਨੀ ਕਰਤਾਰ ਸਿੰਘ ਨੇ ਆਪਣੀਆਂ ਰਚਨਾਵਾਂ ਦੇ ਪ੍ਰਕਾਸ਼ਨ ਹਿਤ ਅੰਮ੍ਰਿਤਸਰ ਵਿਖੇ ਕਲਾਸਵਾਲਾ ਪੁਸਤਕ ਭੰਡਾਰ ਦੀ ਸਥਾਪਨਾ ਕਰ ਲਈ ਸੀ ਜਿਸ ਦੀ ਦੇਖਰੇਖ ਉਸ ਦਾ ਭਤੀਜਾ ਗੁਰਦਿਆਲ ਸਿੰਘ ਅਤੇ ਕਵੀ ਦਾ ਲੜਕਾ ਭਾਈ ਦੀਪਿੰਦਰ ਸਿੰਘ ਕਰਦੇ ਸਨ। ਸੋ ਇਸ ਫਰਮ ਦੁਆਰਾ ਪ੍ਰਕਾਸ਼ਿਤ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਰਚਿਤ ਗ੍ਰੰਥਾਂ ਦੀ ਵਿੱਕਰੀ ਧੜਾ ਧੜ ਹੋਣ ਲੱਗੀ, ਕਿਉਂਕਿ ਗਿਆਨੀ ਕਰਤਾਰ ਸਿੰਘ ਆਪ ਇੱਕ ਸਰਬ-ਉੱਚ ਸਿੱਖ ਧਰਮ ਅਸਥਾਨ ਦੀ ਸੇਵਾ ਕਰ ਰਿਹਾ ਸੀ ਅਤੇ ਆਉਣ ਵਾਲੀਆਂ ਸੰਗਤਾਂ ਨੂੰ ਆਪਣੀਆ ਨਵੀਆਂ ਕਾਵਿ-ਰਚਨਾਵਾਂ ਪੜ੍ਹਨ ਦੀ ਪ੍ਰੇਰਨਾ ਦਿੰਦਾ ਸੀ। ਉਸਦੇ ਨਵੇਂ ਕਾਵਿ ਗ੍ਰੰਥਾਂ ਵਿੱਚ ਕੁੱਝ ਇਸ ਤਰ੍ਹਾਂ ਦਾ 'ਢੰਡੋਰਾ' ਵੀ ਪ੍ਰਕਾਸ਼ਿਤ ਕੀਤਾ ਜਾਣ ਲੱਗਾ :

ਜਿਨੇ ਮੇਰੇ ਗ੍ਰੰਥ ਹੁਣ ਛਪਣ ਅੱਗੋਂ ਉੱਪਰ ਮੇਰੀ ਤਸਵੀਰ ਵਿਚਾਰ ਹੋਵੇ।
ਕਾਲਾ ਗਾਤਰਾ ਤੇ ਚਿੱਟਾ ਹੋਇ ਕੁੜਤਾ ਬੱਧੀ ਸਿਰ, 'ਤੇ ਕਾਲੀ ਦਸਤਾਰ ਹੋਵੇ।
ਕਰਤਾਰ ਸਿੰਘ ਦੇ ਨਾਲ ਕਲਾਸਵਾਲਾ ਪਿੰਡ ਪੜ੍ਹ ਲੈਣਾ ਦਰਕਾਰ ਹੋਵੇ।
ਪੱਕੀ ਰਖੋਗੇ ਇਹ ਪਛਾਨ ਜੇਕਰ ਫੇਰ ਕਦੇ ਨਾ ਧੋਖੇ ਦੀ ਕਾਰ ਹੋਵੇ।
ਨਵਾਂ ਛਪੇ ਗ੍ਰੰਥ ਲਾਹੌਰ ਕੋਈ ਨਾ ਅੰਮ੍ਰਿਤਸਰ ਪ੍ਰਬੰਧ ਕਰਾਇ ਸਾਰੇ।
ਭਾਰੀ ਤਜਰਬਾ ਕਰ ਕਰਤਾਰ ਸਿੰਘਾ, ਹੱਕ ਆਪਣੇ ਪਾਸ ਰਖਾਇ ਸਾਰੇ।

(ਨਿਰਭੈ ਯੋਧਾ)

ਸੋ ਜਿਵੇਂ ਸੁਭਾਵਿਕ ਸੀ, ਇਹਨਾਂ ਪੁਸਤਕਾਂ ਦੇ ਬਾਜ਼ਾਰ ਵਿੱਚ ਆਉਣ ਨਾਲ ਭਾਈ ਲੱਧਾ ਸਿੰਘ, ਲਾਹੌਰ, ਦੁਆਰਾ ਪ੍ਰਕਾਸ਼ਿਤ ਪੁਸਤਕਾਂ ਦੀ ਵਿੱਕਰੀ ਘੱਟ ਗਈ। ਲਗਪਗ ਇਕ ਦਹਾਕਾ ਤਾਂ ਭਾਈ ਲੱਧਾ ਸਿੰਘ ਜਿਵੇਂ ਕਿਵੇਂ ਇਸ ਸੱਭ ਕੁਝ ਨੂੰ ਸਹਿਣ ਕਰਦਾ ਰਿਹਾ ਪਰ ਜਦੋਂ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ 1930 ਈਸਵੀ ਵਿੱਚ ਗੁਰੂ ਗੋਬਿੰਦ ਸਿੰਘ ਜੀ ਬਾਰੇ ਆਪਣਾ ਨਵਾਂ ਕਾਵਿ-ਗ੍ਰੰਥ 'ਸ੍ਰੀ ਦੁਸ਼ਟ ਦਮਨ ਪ੍ਰਕਾਸ਼' ਪ੍ਰਕਾਸ਼ਿਤ ਕਰਨਾ ਸ਼ੁਰੂ ਕਰ ਦਿੱਤਾ ਤਾਂ ਭਾਈ ਲੱਧਾ ਸਿੰਘ ਇਸ ਹਾਲਾਤ ਨੂੰ ਸਹਿਣ ਨਾ ਕਰ ਸਕਿਆ ਅਤੇ ਉਸਨੇ 14 ਅਕਤੂਬਰ, 1930 ਈਸਵੀ ਨੂੰ ਜ਼ਿਲ੍ਹਾ ਜੱਜ, ਲਾਹੌਰ ਦੀ ਅਦਾਲਤ ਵਿੱਚ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਵਿਰੁੱਧ 'ਕਾਪੀ-ਰਾਈਟ' ਦੀ ਉਲੰਘਣਾ ਕਰਨ ਦੇ ਦੋਸ਼ ਅਧੀਨ ਮੁਕੱਦਮਾ ਦਾਇਰ ਕਰਵਾ ਦਿੱਤਾ। ਭਾਈ ਲੱਧਾ ਸਿੰਘ ਦੀ ਦਲੀਲ ਸੀ ਕਿ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ 'ਸ੍ਰੀ ਦਸ਼ਮੇਸ਼ ਪ੍ਰਕਾਸ਼'

ਨਾਉਂ' ਦੇ ਓਸੇ ਗ੍ਰੰਥ ਨੂੰ ਨਵੇਂ ਉਨਵਾਨ ਅਧੀਨ ਪ੍ਰਕਾਸ਼ਿਤ ਕਰ ਰਿਹਾ ਹੈ ਜਿਸ ਦੇ 'ਕਾਪੀ-ਰਾਈਟ' ਉਹ ਭਾਈ ਲੱਧਾ ਸਿੰਘ ਪਾਸ ਪਹਿਲਾਂ ਹੀ ਵੇਚ ਚੁੱਕਾ ਹੈ। ਲਗਪਗ ਦੋ ਮਹੀਨੇ ਦੀ ਸੁਣਵਾਈ ਉਪਰੰਤ ਅਦਾਲਤ ਨੇ 16 ਦਸੰਬਰ, 1930 ਨੂੰ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਦੇ ਵਕੀਲ ਦੀ ਗੈਰਹਾਜ਼ਰੀ ਵਿੱਚ ਮੁਕੱਦਮੇ ਦਾ ਫੈਸਲਾ ਭਾਈ ਲੱਧਾ ਸਿੰਘ ਦੇ ਹੱਕ ਵਿੱਚ ਸੁਣਾਉਂਦਿਆਂ ਨਵੀਂ ਪ੍ਰਕਾਸ਼ਨਾਂ ਜ਼ਬਤ ਕਰਨ ਦੇ ਹੁਕਮ ਸੁਣਾਏ।

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ ਜ਼ਿਲ੍ਹਾ ਜੱਜ ਦੇ ਫੈਸਲੇ ਵਿਰੁੱਧ ਹਾਈਕੋਰਟ ਲਾਹੌਰ ਵਿੱਚ ਅਪੀਲ ਕੀਤੀ, ਜਿੱਥੇ ਜਸਟਸ ਆਗਾ ਹੈਦਰ ਅਤੇ ਜਸਟਸ ਬਖਸ਼ੀ ਟੇਕ ਚੰਦ ਨੇ ਇਸ ਮੁਕੱਦਮੇ ਦੀ ਸੁਣਵਾਈ ਕੀਤੀ। ਭਾਈ ਲੱਧਾ ਸਿੰਘ ਵੱਲੋਂ ਮਿਹਰ ਚੰਦ ਮਹਾਜਨ ਅਤੇ ਕਵੀ ਵੱਲੋਂ ਰਾਇ ਬਹਾਦਰ ਬਦਰੀ ਦਾਸ ਅਤੇ ਸ: ਚਰਨ ਸਿੰਘ ਸੂਦ ਵਕੀਲ ਪੇਸ਼ ਹੋਏ। ਅੰਤ ਅਦਾਲਤ ਨੇ ਦਸੰਬਰ, 1933 ਵਿੱਚ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਦੀ ਅਪੀਲ ਪ੍ਰਵਾਨ ਕਰਦਿਆਂ ਮਤ ਪ੍ਰਗਟ ਕੀਤਾ ਕਿ 'ਕਾਪੀ ਰਾਈਟ' ਦੀ ਆੜ ਲੈ ਕੇ ਇੱਕ ਮੁਦਈ ਅਦਾਲਤ ਨੂੰ ਕਦੇ ਭੀ ਨਹੀਂ ਕਹਿ ਸਕਦਾ ਕਿ ਉਹ ਕਿਸੇ ਦੀ ਵਿੱਦਿਆ ਦੀ ਤਰੱਕੀ, ਖੋਜ ਤੇ ਮਿਹਨਤ ਦੇ ਰਸਤੇ ਨੂੰ ਸਦਾ ਲਈ ਬੰਦ ਕਰ ਦੇਵੇ। ਉਸਨੇ ਹੇਠਲੀ ਅਦਾਲਤ ਦੇ ਫੈਸਲੇ ਨੂੰ ਰੱਦ ਕਰਦਿਆਂ ਦੋਹਾਂ ਅਦਾਲਤਾਂ ਦਾ ਖਰਚਾ ਭਾਈ ਲੱਧਾ ਸਿੰਘ ਦੇ ਸਿਰ ਪਾ ਦਿੱਤਾ। ਅਦਾਲਤ ਨੇ ਇਸ ਨਿਰਣੇ ਉੱਤੇ ਪੁੱਜਣ ਲਈ ਇਹ ਦਲੀਲਾਂ ਦਿੱਤੀਆਂ :

(ੳ) ਗਿਆਨੀ ਕਰਤਾਰ ਸਿੰਘ ਇੱਕ ਖਾਸ ਮਸ਼ਹੂਰ ਕਵੀ ਹੈ।

(ਅ) ਪਹਿਲੀ ਪੁਸਤਕ 'ਦਸ਼ਮੇਸ਼ ਪ੍ਰਕਾਸ਼' ਨਾਲੋਂ ਦੂਸਰੀ ਪੁਸਤਕ ਵਿੱਚ ਵਾਕਿਆਤ ਵਧੇਰੇ ਸਫ਼ਾਈ ਨਾਲ ਦਿੱਤੇ ਗਏ ਹਨ। ਮਜ਼ਮੂਨਾਂ ਦੇ ਵਾਧੇ ਦੇ ਨਾਲ ਨਾਲ ਕਵਿਤਾ ਵੀ ਉੱਚ ਦਰਜੇ ਦੀ ਹੈ ਅਤੇ ਦੂਜੀ ਪੁਸਤਕ ਦਾ ਆਕਾਰ ਭੀ ਪਹਿਲੀ ਨਾਲੋਂ ਵੱਡਾ ਹੈ।

(ੲ) ਭਾਵੇਂ ਦੋਹਾਂ ਪੁਸਤਕਾਂ ਵਿੱਚ ਸਾਖੀਆਂ ਮਿਲਦੀਆਂ ਜੁਲਦੀਆਂ ਹਨ ਪਰ ਉਹਨਾਂ ਨੂੰ ਕਵਿਤਾ ਦੇ ਵੱਖੋ ਵੱਖਰੇ ਲਿਬਾਸਾਂ ਵਿੱਚ ਦਿਖਾਇਆ ਗਿਆ ਹੈ। ਇਸ ਵਾਸਤੇ ਇਹ ਨਹੀਂ ਕਿਹਾ ਜਾ ਸਕਦਾ ਕਿ ਦੂਸਰੀ ਪੁਸਤਕ ਪਹਿਲੀ ਦੀ ਨਕਲ ਹੈ।

(ਸ) ਏਸ ਦੇ ਵਿੱਚ ਵੀ ਸ਼ੱਕ ਨਹੀਂ ਕਿ ਦੂਸਰੀ ਪੁਸਤਕ ਪਹਿਲੀ ਪੁਸਤਕ ਨਾਲੋਂ ਵਧੇਰੇ ਕੀਮਤੀ ਅਤੇ ਚੰਗੀ ਖੋਜ ਤੇ ਵਿਸਥਾਰ ਨਾਲ ਲਿਖੀ ਗਈ ਹੈ।

(ਹ) ਦੋਹਾਂ ਧਿਰਾਂ ਦੇ ਬਿਆਨਾਂ ਤੇ ਸਬੂਤਾਂ ਤੋਂ ਅਸੀਂ ਏਸ ਸਿੱਟੇ ਉੱਤੇ ਪਹੁੰਚੇ ਹਾਂ ਕਿ ਦੂਸਰੀ ਪੁਸਤਕ ਪਹਿਲੀ ਦੀ ਨਕਲ ਨਹੀਂ, ਬਿਲਕੁੱਲ ਵੱਖਰੀ ਹੈ।

(ਕ) ਦੂਸਰਾ ਫਰੀਕ ਕਾਪੀ ਰਾਈਟ ਦੇ ਤੋੜਣ ਸੰਬੰਧੀ ਕੋਈ ਸਬੂਤ ਸਾਡੇ ਸਾਹਮਣੇ ਪੇਸ਼ ਨ ਹੀਂ ਕਰ ਸਕਿਆ।

(ਖ) ਕਾਨੂੰਨ ਨੂੰ ਠੀਕ ਖੁੱਲ੍ਹੇ ਤੌਰ ਉੱਤੇ ਵਰਤਦਿਆਂ ਹੋਇਆਂ ਅਦਾਲਤ ਦੀ

ਰਾਇ ਵਿੱਚ ਦੂਸਰੀ ਪੁਸਤਕ ਪਹਿਲੀ ਪੁਸਤਕ ਨਾਲੋਂ ਇੱਕ ਵੱਖਰੀ ਹੀ ਪੁਸਤਕ ਹੈ। ਇਸ ਲਈ ਮੁਦਈ ਦੇ ਕਹੇ ਦੂਸਰੀ ਪੁਸਤਕ ਬੰਦ ਕਰਨ ਦਾ ਹੁਕਮ ਨਹੀਂ ਦਿੱਤਾ ਜਾ ਸਕਦਾ।

ਗਿਆਨੀ ਕਰਤਾਰ ਸਿੰਘ ਆਪਣੇ ਪੱਖ ਵਿਚ ਇੱਕ ਹੋਰ ਦਲੀਲ ਦਿੰਦਾ ਸੀ :

ਹੈਨ ਨਵੇਂ ਪੁਰਾਣੇ ਬਨਾਏ ਮੈਂ ਹੀ ਕੋਈ ਹੋਰ ਨਹੀਂ ਜਿਧੀ ਮੈਂ ਨਕਲ ਕੀਤੀ।
ਇਹ ਤਾਂ ਉਹੋ ਹੋਈ ਕਿਸੇ ਕਾਰੀਗਰ ਤੋਂ ਓਹਦੀ ਚੀਜ਼ ਬਣੀ ਕਿਸੇ ਲੈ ਲੀਤੀ।
ਓਹ ਓਦੂੰ ਚੰਗੀ ਜੇ ਬਣਾਇ ਦੂਜੀ ਰੱਤ ਆਪਣੇ ਮਗਜ਼ ਦੀ ਓਸ ਪੀਤੀ।
ਕੀ ਉਸ ਨਕਲ ਕੀਤੀ ਯਾਂ ਤਰੱਕੀ ਕੀਤੀ ਖੋਜ ਕਰਨੀ ਲਿਖਾਰੀ ਦੀ ਸ਼ੁਭ ਰੀਤੀ।

(ਨਿਰਭੈ ਯੋਧਾ)

ਜੱਜਾਂ ਨੇ ਦੋਵਾਂ ਧਿਰਾਂ ਨੂੰ ਸੁਣਿਆ, ਪੜਤਾਲ ਕੀਤੀ ਅਤੇ ਫੈਸਲਾ ਗਿਆਨੀ ਕਰਤਾਰ ਸਿੰਘ ਦੇ ਹੱਕ ਵਿੱਚ ਸੁਣਾਇਆ। ਇਸ ਬਾਰੇ ਕਵੀ ਲਿਖਦਾ ਹੈ :

ਹੁੰਦੀ ਨਕਲ ਤੇ ਛੱਡਦਾ ਲੱਧਾ ਸਿੰਘ ਨਾ ਹਾਈ ਕੋਰਟ ਜਿਸ ਮੈਨੂੰ ਪੁਚਾਇਆ ਜੀ।
ਜੱਜਾਂ ਲਿਖਯਾ ਨਕਲ ਨਹੀਂ ਏਸਦਾ ਨਾਂ ਕਵੀ ਕਰ ਕਮਾਲ ਦਿਖਾਇਆ ਜੀ।
ਪਹਿਲੇ ਗ੍ਰੰਥਾਂ ਦਾ ਦੂਜੇ ਗ੍ਰੰਥਾਂ ਦੇ ਵਿਚ ਇੱਕ ਬੈਂਤ ਭੀ ਨਹੀਂ ਰਲਾਇਆ ਜੀ।
ਅੱਗੇ ਨਾਲੋਂ ਚੰਗਾ ਕਰਤਾਰ ਸਿੰਘ ਨੇ ਦੂਜੀ ਵਾਰੀ ਇਤਿਹਾਸ ਬਣਾਇਆ ਜੀ।

(ਨਿਰਭੈ ਯੋਧਾ)

## ਉਪਰਾਮਤਾ

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਸਰਵੋਤਮ ਸਿੱਖ ਤੀਰਥ ਅਸਥਾਨ ਸ੍ਰੀ ਦਰਬਾਰ ਸਾਹਿਬ ਦਾ ਮੁੱਖੀ ਗ੍ਰੰਥੀ ਹੋਣ ਦੇ ਨਾਲ ਨਾਲ ਉੱਚ-ਕੋਟੀ ਦਾ ਪੰਜਾਬੀ ਕਵੀ ਵੀ ਸੀ। ਸੋ ਇਹ ਗੱਲ ਕੁਦਰਤੀ ਹੈ ਕਿ ਉਸ ਦੇ ਮਨ ਵਿੱਚ ਸਿੱਖ ਮਤ ਅਤੇ ਪੰਜਾਬੀ ਦੇ ਵਿਕਾਸ ਲਈ ਅਨੇਕ ਵਿਚਾਰ ਉਗਮਦੇ ਹੋਣਗੇ ਪਰ ਇਹਨਾਂ ਵਿਚਾਰਾਂ ਨੂੰ ਅਮਲ ਵਿੱਚ ਲਿਆਉਣ ਲਈ ਕਿਸੇ ਅਜਿਹੇ ਸਰਪ੍ਰਸਤ ਦੀ ਲੋੜ ਸੀ ਜੋ ਮਾਇਕ ਅਤੇ ਹੋਰ ਪੱਖਾਂ ਤੋਂ ਉਸ ਨੂੰ ਹੱਲਾਸ਼ੇਰੀ ਦਿੰਦਾ ਰਹੇ। ਅਜਿਹਾ ਸਰਪ੍ਰਸਤ ਕੋਈ ਸਿੱਖ ਮਹਾਰਾਜਾ ਹੀ ਹੋ ਸਕਦਾ ਸੀ। ਸੋ ਗਿਆਨੀ ਕਰਤਾਰ ਸਿੰਘ ਨੇ ਆਪਣੀਆਂ ਯੋਜਨਾਵਾਂ ਨੂੰ ਅਮਲ ਵਿੱਚ ਲਿਆਉਣ ਲਈ ਮਹਾਰਾਜਾ ਪਟਿਆਲਾ ਦੀ ਸਹਾਇਤਾ ਲੈਣੀ ਚਾਹੀ। ਫਲਸਰੂਪ ਉਹ ਫਰਵਰੀ, 1936 ਦੌਰਾਨ ਮਹਾਰਾਜਾ ਸਾਹਿਬ ਨਾਲ, ਮੁਲਾਕਾਤ ਕਰਨ ਹਿੱਤ ਪਟਿਆਲੇ ਪਹੁੰਚਿਆ ਪਰ ਉਸ ਵੱਲੋਂ ਲੱਖ ਯਤਨ ਕਰਨ ਉੱਤੇ ਡਿਉਢੀ-ਬਰਦਾਰ ਸ. ਗੁਰਦਿਆਲ ਸਿੰਘ ਢਿੱਲੋਂ ਨੇ ਉਸ ਦੀ ਮਹਾਰਾਜੇ ਨਾਲ ਮੁਲਾਕਾਤ ਨਾ ਹੋਣ ਦਿੱਤੀ। ਅਜਿਹੀ ਪਰਿਸਥਿਤੀ ਵਿੱਚ ਕਵੀ ਦਾ ਮਨ ਉਚਾਟ ਹੋ ਗਿਆ ਅਤੇ ਉਸਨੇ ਆਪਣੀ ਉਪਰਾਮਤਾ ਦਾ ਪ੍ਰਗਟਾ ਇਹਨਾਂ ਸ਼ਬਦਾਂ ਵਿੱਚ ਕੀਤਾ :

ਬੇ-ਕਦਰੇ ਦੇਸ਼ ਪੰਜਾਬ ਅੰਦਰ ਪੈਦਾ ਹੋ ਕੇ ਉਮਰ ਵੰਜਾ ਬੈਠਾ।
ਮਾਤ-ਭਾਸ਼ਾ ਦੀ ਏਥੇ ਕਦਰ ਕੋਈ ਨਾ ਕਈ ਬਰਸਾਂ ਢੋਲ ਵਜਾ ਬੈਠਾ।
ਮਾਤ-ਭਾਸ਼ਾ ਦੀ ਕਦਰ ਨਾ ਰਾਜਿਆਂ ਨੂੰ ਸਿੱਖ ਰਾਜ ਦਾ ਬੂਹਾ ਖੜਕਾ ਬੈਠਾ।

ਮੈਥੋਂ ਬੜੇ ਬੜੇ ਕਵੀ ਪਏ ਰੁਲਦੇ ਕੋਈ ਨਾ ਪੁੱਛਦਾ ਵੇਖ ਵਿਖਾ ਬੈਠਾ ।
ਦਿਲ ਟੁੱਟਦਾ ਵੇਖ ਬੇਕਦਰੀ ਨੂੰ ਕਈ ਵਾਰ ਹੀ ਹੌਸਲਾ ਢਾ ਬੈਠਾ ।
ਬਿਕ੍ਰਮ ਭੋਜ ਮਰ ਗਏ ਕਰਤਾਰ ਸਿੰਘਾ ਸਮਾਂ ਹੋਰ ਹੀ ਸ਼ਕਲ ਵਟਾ ਬੈਠਾ ।

(ਦਲੇਰ ਖਾਲਸਾ)

## ਗ੍ਰੰਥੀ ਪਦ ਤੋਂ ਮੁਕਤ

ਇਸ ਸਦੀ ਦੇ ਚੌਥੇ ਦਹਾਕੇ ਦੇ ਮੱਧ ਵਿੱਚ ਆ ਕੇ ਗਿਆਨੀ ਕਰਤਾਰ ਸਿੰਘ ਦੀ ਸਿਹਤ ਠੀਕ ਨਾ ਰਹੀ । ਉਸਨੂੰ ਗ੍ਰੰਥੀ ਵੱਜੋਂ ਆਪਣੀ ਡਿਊਟੀ ਨਿਭਾਉਣ ਤੋਂ ਔਖ ਮਹਿਸੂਸ ਹੋਣ ਲੱਗੀ ਤਾਂ ਉਸਨੇ 1937 ਈਸਵੀ ਵਿਚ ਆਪਣੇ ਪਦ ਤੋਂ ਅਸਤੀਫ਼ਾ ਦੇ ਦਿੱਤਾ ਪਰ ਗੁਰੂ ਕੇ ਬਾਗ ਵਿੱਚ ਹਰ ਰੋਜ਼ ਸ਼ਾਮ ਵੇਲੇ ਸਿੱਖ ਧਾਰਮਿਕ ਗ੍ਰੰਥਾਂ ਦੀ ਕਥਾ ਉਹ ਪਹਿਲਾਂ ਵਾਂਗ ਹੀ ਉਦੋਂ ਤੱਕ ਕਰਦਾ ਰਿਹਾ ਜਦੋਂ ਤੱਕ ਸਿਹਤ ਉੱਕਾ ਹੀ ਜਵਾਬ ਨਾ ਦੇ ਗਈ ।

ਜਦੋਂ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਦਾ ਸਰੀਰ ਨਿਰੰਤਰ ਹੀ ਢਿੱਲਾ ਰਹਿਣ ਲੱਗਾ, ਤਾਂ ਉਹ ਅੰਮ੍ਰਿਤਸਰ ਛੱਡ, ਗੰਜੀ ਬਾਰ ਦੇ ਇਲਾਕੇ ਵਿੱਚ ਚੱਕ ਨੰ. 147/9 ਐੱਲ. ਆਪਣੇ ਪਰਵਾਰ ਪਾਸ ਚਲਾ ਗਿਆ । ਉਹ ਸਮਝਦਾ ਸੀ ਕਿ ਅੰਮ੍ਰਿਤਸਰ ਵਿਚਲੇ ਦੁਨਿਆਵੀ ਝਮੇਲਿਆਂ ਤੋਂ ਦੂਰ ਜਾ ਕੇ ਉਹ ਆਰਾਮ ਕਰੇਗਾ ਪਰ ਹੋਇਆ ਇਸ ਤੋਂ ਉਲਟ । ਅੰਮ੍ਰਿਤਸਰ ਵਿੱਚ ਰਹਿੰਦਿਆਂ ਪੜ੍ਹਨ-ਲਿਖਣ ਅਤੇ ਮੇਲ-ਮੁਲਾਕਾਤਾਂ ਦਾ ਸਿਲਸਿਲਾ ਬਣਿਆ ਰਹਿਣ ਕਾਰਨ ਉਸ ਦਾ ਮਨ ਪਰਚਿਆ ਰਹਿੰਦਾ ਸੀ ਪਰ ਬਾਰ ਵਿੱਚ ਜਾ ਕੇ ਉਹ ਨਿਤਾ ਪ੍ਰਤੀ ਦੇ ਜੀਵਨ ਦੀਆਂ ਸਰਗਰਮੀਆਂ, ਜੋ ਵਰ੍ਹਿਆਂ ਬੱਧੀ ਉਸ ਦੀ ਜੀਵਨ ਜਾਚ ਦਾ ਭਾਗ ਬਣੀਆਂ ਆ ਰਹੀਆਂ ਸਨ, ਨਾਲੋਂ ਟੁੱਟ ਕੇ ਇਕੱਲਤਾ ਮਹਿਸੂਸ ਕਰਨ ਲੱਗਾ । ਉਸਨੇ ਆਪਣੀ ਅਜਿਹੀ ਮਨੋਅਵਸਥਾ ਦਾ ਜ਼ਿਕਰ 'ਦਲੇਰ ਖਾਲਸਾ' ਵਿੱਚ ਇਉਂ ਕੀਤਾ ਹੈ :

ਅੰਮ੍ਰਿਤਸਰ ਤੋਂ ਚੁੱਕਯਾ ਅੰਨ ਪਾਣੀ ਦੂਰ ਆਣ ਬੈਠਾ ਗੰਜੀ ਬਾਰ ਦੇ ਵਿੱਚ ।
ਬਾਰ ਵਿੱਚ ਆ ਚਿੱਤ ਉਦਾਸ ਹੋਯਾ ਲੱਗਾ ਦਿਲ ਨਾ ਮੋਟੇ ਵਿਹਾਰ ਦੇ ਵਿੱਚ ।
ਨਾ ਕੋਈ ਸੰਗਤ ਨ ਕੋਈ ਧਰਮ ਚਰਚਾ ਨਾ ਕਿਸੇ ਦੀ ਪ੍ਰੇਮ ਗੁਫਤਾਰ ਦੇ ਵਿੱਚ ।
ਸਮਾ ਵਿਹਲਯਾਂ ਕੱਟਨਾ ਹੋਯਾ ਔਖਾ ਦਿਲ ਦੁਖੀ ਬ੍ਰਿਹੋਂ ਦਿਲਦਾਰ ਦੇ ਵਿੱਚ ।
ਕਰਮਾਂ ਸੁੱਟਯਾ ਭੌਰ ਨੂੰ ਵਿੱਚ ਜੰਗਲ ਕੱਟੀ ਉਮਰ ਜਿਸ ਨੇ ਗੁਲਜ਼ਾਰ ਦੇ ਵਿੱਚ ।
ਜਿੱਥੇ ਰੱਖੇ ਰਹਿਨਾ ਕਰਤਾਰ ਸਿੰਘਾ ਸੁਰਤ ਰਹੇਗੀ ਸ੍ਰੀ ਦਰਬਾਰ ਦੇ ਵਿੱਚ ।

ਬਾਰ ਵਿੱਚ ਰਹਿੰਦਿਆਂ ਗਿਆਨੀ ਜੀ ਦੀ ਸਿਹਤਯਾਬੀ ਲਈ ਕਈ ਉਪਚਾਰ ਕੀਤੇ ਗਏ ਪਰ ਇਲਾਜ ਕਰਵਾਏ ਜਾਣ ਦੇ ਬਾਵਜੂਦ ਵੀ ਉਸ ਦੀ ਸਿਹਤ ਦਿਨੋਂ ਦਿਨ ਡਿੱਗਦੀ ਗਈ । ਫਲਸਰੂਪ ਗਿਆਨੀ ਜੀ ਦੀ ਮਾਨਸਿਕ ਪ੍ਰੇਸ਼ਾਨੀ ਵੀ ਵੱਧਦੀ ਗਈ । ਅਜਿਹਾ ਸਰੀਰਕ ਕਸ਼ਟ ਅਤੇ ਮਾਨਸਿਕ ਪ੍ਰੇਸ਼ਾਨੀ ਭੋਗਦਿਆਂ ਅਪ੍ਰੈਲ, 1940 ਈਸਵੀ ਵਿੱਚ ਉਸ ਉੱਤੇ ਅਧਰੰਗ ਨੇ ਆ ਹਮਲਾ ਕੀਤਾ, ਜਿਸ ਨਾਲ ਸਰੀਰ ਦਾ ਇੱਕ ਪਾਸਾ ਮਾਰਿਆ ਗਿਆ । ਜੀਵਨ ਜੋਤੀ ਆਖਰੀ ਪਲਾਂ ਵਿੱਚ ਦੀ ਗੁਜ਼ਰਦੀ ਸਮਝਕੇ ਗਿਆਨੀ ਜੀ ਨੇ

ਅੰਤਮਵਾਰ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਦੇ ਦਰਸ਼ਨ ਕਰਨ ਦੀ ਅਭਿਲਾਸ਼ਾ ਪ੍ਰਗਟਾਈ। ਇਸ ਇੱਛਾ ਪੂਰਤੀ ਖਾਤਰ ਪਰਵਾਰ-ਜਨ ਗਿਆਨੀ ਕਰਤਾਰ ਸਿੰਘ ਨੂੰ ਅੰਮ੍ਰਿਤਸਰ ਲੈ ਆਏ ਅਤੇ ਵੈਦ ਕਿਸ਼ਨ ਦਿਆਲ, ਮਾਲਕ, ਹਿੰਦੁਸਤਾਨੀ ਦਵਾਈ ਘਰ ਅਤੇ ਪ੍ਰਤਾਪ ਫਾਰਮੇਸੀ, ਅੰਮ੍ਰਿਤਸਰ ਪਾਸੋਂ ਉਪਚਾਰ ਕਰਵਾਇਆ ਜਾਣ ਲੱਗਾ। ਵਾਹਿ-ਗੁਰੂ ਦੀ ਰਜ਼ਾ, ਥੋੜ੍ਹੇ ਦਿਨਾਂ ਵਿੱਚ ਹੀ ਗਿਆਨੀ ਕਰਤਾਰ ਸਿੰਘ ਦੀ ਸਿਹਤ ਨੂੰ ਮੋੜਾ ਪੈ ਗਿਆ ਅਤੇ ਉਹ ਕੁੱਝ ਹੀ ਸਮੇਂ ਵਿੱਚ ਮੁੜ ਚੱਲਣ ਫਿਰਨ ਲੱਗ ਪਿਆ।

## ਪਰਵਾਰਿਕ ਜੀਵਨ

ਗਿਆਨੀ ਕਰਤਾਰ ਸਿੰਘ ਦਾ ਵੱਡਾ ਭਰਾ ਸੁੰਦਰ ਸਿੰਘ ਪਿੰਡ ਧੀਰੋਵਾਲੀ, ਥਾਣਾ ਝਸਕਾ, ਦੇ ਵਸਨੀਕ ਸੰਤ ਰਾਮ ਖੁੱਲਰ ਦੀ ਲੜਕੀ ਨਿਰੰਜਨ ਕੌਰ ਨਾਲ ਵਿਆਹਿਆ ਹੋਇਆ ਸੀ। ਗਿਆਨੀ ਕਰਤਾਰ ਸਿੰਘ ਦੀ ਸ਼ਾਦੀ ਨਿਰੰਜਣ ਕੌਰ ਦੀ ਛੋਟੀ ਭੈਣ ਬਸੰਤ ਕੌਰ ਨਾਲ ਹੋਈ। ਬਸੰਤ ਕੌਰ ਦੇ ਪੇਟੋਂ ਦੋ ਲੜਕੀਆਂ ਸ਼ਰਨਜੀਤ ਕੌਰ ਅਤੇ ਸਤਵੰਤ ਕੌਰ ਅਤੇ ਇੱਕ ਲੜਕੇ ਦੀਪਿੰਦਰ ਸਿੰਘ ਨੇ ਜਨਮ ਲਿਆ। ਵੱਡੀ ਲੜਕੀ ਸ਼ਰਨਜੀਤ ਕੌਰ ਗੁਰਦਾਸਪੁਰ ਵਿਆਹੀ ਗਈ ਸੀ ਅਤੇ ਛੋਟੀ ਸਤਵੰਤ ਕੌਰ ਦੀ ਸ਼ਾਦੀ ਅੰਮ੍ਰਿਤਸਰ ਵਿਚ ਹੀ ਹੋਈ।

ਗਿਆਨੀ ਕਰਤਾਰ ਸਿੰਘ ਦਾ ਲੜਕਾ ਦੀਪਿੰਦਰ ਸਿੰਘ ਪਹਿਲਾ ਤਾਂ ਆਪਣੇ ਪਿਤਾ ਜੀ ਵਲੋਂ ਖੋਲ੍ਹੀ ਗਈ ਪੁਸਤਕਾਂ ਦੀ ਦੁਕਾਨ ਚਲਾਉਂਦਾ ਰਿਹਾ। ਫਿਰ ਉਹ ਦੁਕਾਨ ਬੰਦ ਕਰਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿੱਚ ਮੁਖ਼ਤਾਰ ਨਿਯੁਕਤ ਹੋ ਗਿਆ। ਜਦੋਂ ਅੰਮ੍ਰਿਤਸਰ ਵਿਖੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੀ ਸਥਾਪਨਾ ਹੋਈ ਤਾਂ ਉਸਨੇ ਯੂਨੀ-ਵਰਸਿਟੀ ਵਿੱਚ ਨੌਕਰੀ ਲੈ ਲਈ। ਐਮ.ਏ.ਐਲ.ਐਲ.ਬੀ. ਪਾਸ ਦੀਪਿੰਦਰ ਸਿੰਘ ਯੂਨੀ-ਵਰਸਿਟੀ ਸੇਵਾ ਤੋਂ ਸੁਪਰਡੈਂਟ ਵੱਜੋਂ ਰਿਟਾਇਰ ਹੋਇਆ। ਉਸ ਨੇ ਕੁੱਝ ਸਮਾਂ ਅੰਮ੍ਰਿਤਸਰ ਕਚਹਿਰੀਆਂ ਵਿੱਚ ਵਕਾਲਤ ਵੀ ਕੀਤੀ।

ਸ੍ਰੀ ਦਰਾਬਰ ਸਾਹਿਬ, ਅੰਮ੍ਰਿਤਸਰ ਵਿਖੇ ਗ੍ਰੰਥੀ ਵੱਜੋਂ ਸੇਵਾ ਕਰਨ ਸਮੇਂ ਗਿਆਨੀ ਕਰਤਾਰ ਸਿੰਘ ਨੇ ਦਰਬਾਰ ਸਾਹਿਬ ਪਰਿਸਰ ਦੇ ਨਾਲ ਲੱਗਦੀ ਬਾਗ ਵਾਲੀ ਗਲੀ ਵਿੱਚ ਮਕਾਨ ਖਰੀਦ ਲਿਆ ਸੀ। 'ਗਲਿਆਰਾ ਸੁਧਾਰ ਯੋਜਨਾ' ਅਧੀਨ ਸ੍ਰੀ ਦਰਬਾਰ ਸਾਹਿਬ ਪਰਿਸਰ ਦੇ ਆਲੇ ਦੁਆਲੇ ਬਣੇ ਮਕਾਨਾਂ ਨੂੰ ਢਾਹੁਣ ਸਮੇਂ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਦੇ ਇਸ ਮਕਾਨ ਦੀ ਹੋਂਦ ਵੀ ਖਤਮ ਹੋ ਗਈ।

## ਦੇਸ਼ ਵੰਡ

ਅਗਸਤ 1947 ਵਿੱਚ ਸੁਤੰਤਰਤਾ ਪ੍ਰਾਪਤੀ ਤੋਂ ਪਹਿਲਾਂ ਦੇਸ਼—ਖਾਸ ਕਰਕੇ ਬੰਗਾਲ ਅਤੇ ਪੰਜਾਬ—ਨੂੰ ਫਿਰਕੂ ਦੰਗਿਆਂ ਦੀ ਅੱਗ ਵਿੱਚ ਦੀ ਗੁਜ਼ਰਨਾ ਪਿਆ। ਇਹਨੀਂ ਦਿਨੀਂ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਅੰਮ੍ਰਿਤਸਰ ਹੀ ਰਹਿ ਰਿਹਾ ਸੀ। ਅੰਮ੍ਰਿਤਸਰ ਸ਼ਹਿਰ ਦੀ ਅੰਦਰਲੀ ਵੱਸੋਂ ਹਿੰਦੂ ਸਿੱਖ ਬਹੁਗਿਣਤੀ ਵਾਲੀ ਸੀ ਪਰ ਬਾਹਰ ਵਸੇ ਗੜ੍ਹ ਅਤੇ ਗੰਜ ਮੁਸਲਮ ਬਹੁਗਿਣਤੀ ਵਾਲੇ ਖੇਤਰ ਸਨ। ਮੁਸਲਮਾਨ ਸਾਰੇ ਪੰਜਾਬ ਨੂੰ ਪਾਕਿਸਤਾਨ ਵਿੱਚ ਸ਼ਾਮਲ ਕੀਤੇ ਜਾਣ ਦੀਆਂ ਯੋਜਨਾਵਾਂ ਘੜ ਰਹੇ ਸਨ, ਜਿਸ ਦਾ ਇੱਕ

ਪੜਾ ਇਸ ਖੇਤਰ ਵਿੱਚ ਮੁਸਲਮ ਵੱਸੋਂ ਦੀ ਪ੍ਰਤੀਸ਼ਤ ਵਧਾਉਣ ਦੀ ਨੀਤ ਨਾਲ ਫਸਾਦ ਕਰਕੇ ਵੱਧ ਤੋਂ ਵੱਧ ਹਿੰਦੂ ਸਿੱਖਾਂ ਨੂੰ ਘਰ ਘਾਟ ਛੱਡਕੇ ਹਿੰਦੂ ਬਹੁਗਿਣਤੀ ਦੇ ਇਲਾਕਿਆਂ ਵੱਲ ਚਲੇ ਜਾਣ ਲਈ ਮਜ਼ਬੂਰ ਕਰਨਾ ਸੀ। ਇਸ ਨੀਤੀ ਅਧੀਨ ਹੀ ਮੁਸਲਮਾਨਾਂ ਨੇ 1947 ਈਸਵੀ ਦੇ ਮਾਰਚ ਮਹੀਨੇ ਤੋਂ ਹੀ ਅੰਮ੍ਰਿਤਸਰ ਵਿੱਚ ਲੁੱਟ ਮਾਰ ਅਤੇ ਕਤਲੋਗਾਰਦ ਦੀ ਕਾਰਵਾਈ ਸ਼ੁਰੂ ਕਰ ਦਿੱਤੀ। ਸ਼ਹਿਰੀ ਪੁਲਸ ਵਿੱਚ ਮੁਸਲਮਾਨ ਅਫਸਰਾਂ ਦੀ ਬਹੁਗਿਣਤੀ ਹੋਣ ਕਾਰਨ ਮੁਸਲਮਾਨਾਂ ਦੀਆਂ ਲੁੱਟੂ ਧਾੜਾਂ ਨਿੱਡਰ ਹੋ ਕੇ ਹਿੰਦੂ ਸਿੱਖ ਵੱਸੋਂ ਵਾਲੇ ਇਲਾਕਿਆਂ ਵਿੱਚ ਜਾ ਵੜਦੀਆਂ। ਭੂਤਰੇ ਮੁਸਲਮਾਨ ਗੁੰਡਿਆਂ ਨੇ ਇਹ ਆਖਣਾ ਸ਼ੁਰੂ ਕਰ ਦਿੱਤਾ ਕਿ ਉਹ ਛੇਤੀ ਹੀ ਸਾਰੇ ਸ਼ਹਿਰ ਉੱਤੇ ਕਾਬਜ਼ ਹੋ ਜਾਣਗੇ ਅਤੇ ਫਿਰ ਦਰਬਾਰ ਸਾਹਿਬ ਵਿੱਚ ਜਾ ਕੇ ਨਮਾਜ਼ ਪੜ੍ਹਣਗੇ।

ਸ਼ਹਿਰ ਦੀ ਹਿੰਦੂ ਸਿੱਖ ਵੱਸੋਂ ਨੂੰ ਮੁਸਲਮਲੀਗ ਦੀ ਸ਼ਹਿ ਪ੍ਰਾਪਤ ਇਹਨਾਂ ਲੁਟੇਰਿਆਂ ਦੇ ਜ਼ਬਰ ਜ਼ੁਲਮ ਤੋਂ ਬਚਾਉਣ ਲਈ ਜਿਹੜੇ ਸਿੱਖ ਆਗੂ ਅੱਗੇ ਆਏ, ਉਹਨਾਂ ਵਿੱਚ ਗਿਆਨੀ ਕਰਤਾਰ ਸਿੰਘ ਵੀ ਸ਼ਾਮਲ ਸੀ। ਭਾਵੇਂ ਵੱਡੀ ਉਮਰ ਅਤੇ ਬੀਮਾਰੀ ਦੀ ਕਮਜ਼ੋਰੀ ਕਾਰਨ ਉਹ ਖੁਦ ਤਾਂ ਬਹੁਤੀ ਭੱਜ ਨੱਠ ਕਰਨ ਤੋਂ ਅਸਮਰੱਥ ਸੀ ਪਰ ਉਸਨੇ ਜੱਥੇਦਾਰ ਸੋਹਣ ਸਿੰਘ ਜਲਾਲ ਉਸਮਾਨ, ਜੱਥੇਦਾਰ ਊਧਮ ਸਿੰਘ ਨਾਗੋਕੇ ਆਦਿ ਨੂੰ ਪ੍ਰੇਰਨਾ ਕਰਕੇ ਸ੍ਰੀ ਦਰਬਾਰ ਸਾਹਿਬ ਦੀ ਸੁਰੱਖਿਆ ਯਕੀਨੀ ਬਣਾਈ ਰੱਖਣ ਲਈ ਉਪਰਾਲੇ ਕੀਤੇ। ਦੁੱਖੀ ਹਿੰਦੂ ਸਿੱਖ ਵੱਸੋਂ ਦੀ ਸਾਰ ਲੈਣ ਵਾਲਿਆਂ ਵਿੱਚ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਦਾ ਗੱਭਰੂ ਪੁੱਤਰ ਦੀਪਿੰਦਰ ਸਿੰਘ ਆਪਣੇ ਲਗਪਗ ਦੋ ਦਰਜਨ ਸਾਥੀਆਂ ਨਾਲ ਮੋਹਰੀ ਰਿਹਾ। ਸ਼ਹਿਰ ਦੇ ਜਿਸ ਮਹੱਲੇ ਅਥਵਾ ਕੱਟੜੇ ਨੂੰ ਮੁਸਲਮ ਫਸਾਦੀ ਨਿਸ਼ਾਨਾ ਬਣਾਉਣ ਦੀ ਸਕੀਮ ਬਣਾਉਂਦੇ, ਦੀਪਿੰਦਰ ਸਿੰਘ ਦਾ ਜੱਥਾ ਉੱਥੇ ਹੀ ਮੁਸਲਮ ਗੁੰਡਿਆਂ ਦਾ ਟਾਕਰਾ ਕਰਨ ਲਈ ਪੁੱਜ ਜਾਂਦਾ। ਇਸ ਜੱਥੇ ਦੀ ਸਿਦਕ-ਦਿਲੀ ਅਤੇ ਬਹਾਦਰੀ ਨੂੰ ਦੇਖਦਿਆਂ ਮੁਸਲਮਾਨ ਬਲਵਾਕਾਰੀਆਂ ਨੂੰ ਹਿੰਦੂ ਸਿੱਖ ਵੱਜੋਂ ਦੇ ਇਲਾਕਿਆਂ ਉੱਤੇ ਹਮਲਾ ਕਰਨ ਦੀ ਨੀਤੀ ਬਦਲਣੀ ਪਈ ਅਤੇ ਉਹ ਇੱਕੜ ਦੁੱਕੜ ਰਾਹਗੀਰ ਹਿੰਦੂ ਸਿੱਖਾਂ ਉੱਤੇ ਹਮਲਾ ਕਰਨ ਲੱਗ ਪਏ।

ਮੁਸਲਮਾਨ ਫਸਾਦੀਆਂ ਦੀਆਂ ਕਾਰਵਾਈਆਂ ਦੇ ਪ੍ਰਤੀਕਰਮ ਵੱਜੋਂ ਹਿੰਦੂ ਸਿੱਖ ਗੁੰਡਿਆਂ ਨੇ ਰਲਕੇ ਮੁਸਲਮਾਨਾਂ ਨੂੰ ਲੁੱਟਣਾ ਮਾਰਨਾ ਸ਼ੁਰੂ ਕਰ ਦਿੱਤਾ। ਕੱਟੜਾ ਰਾਮਗੜ੍ਹੀਆਂ ਵਿੱਚ ਚੌਕ ਪ੍ਰਾਗਦਾਸ ਦੇ ਆਸਪਾਸ ਕੁੱਝ ਮੁਸਲਮਾਨ ਪਰਵਾਰ ਰਹਿੰਦੇ ਸਨ ਜੋ ਇੱਥੇ ਬਣੀ ਮਸੀਤ ਵਿੱਚ ਇਕੱਠੇ ਹੋ ਗਏ। ਇਹ ਗੁੰਡੇ ਉਹਨਾਂ ਨੂੰ ਜਾ ਪਏ ਅਤੇ ਬਹੁਤ ਸਾਰੇ ਮੁਸਲਮਾਨ ਮਾਰ ਦਿੱਤੇ, ਉਹਨਾਂ ਦੀਆਂ ਤੀਹ ਚਾਲੀ ਔਰਤਾਂ, ਬੱਚੇ ਅਤੇ ਬੱਚੀਆਂ ਜ਼ਖਮੀ ਹੋਈਆਂ। ਜਦੋਂ ਦੀਪਿੰਦਰ ਸਿੰਘ ਨੂੰ ਇਸ ਹਾਦਸੇ ਬਾਰੇ ਪਤਾ ਲੱਗ ਤਾਂ ਉਹ ਝੱਟ ਪੱਟ ਆਪਣੇ ਸਾਥੀਆਂ ਨਾਲ ਘਟਨਾ ਵਾਲੀ ਥਾਂ ਪੁੱਜਾ ਅਤੇ ਜ਼ਖਮੀ ਔਰਤਾਂ ਨੂੰ ਸੁਰੱਖਿਅਤ ਗੁਰੂ ਰਾਮਦਾਸ ਹਸਪਤਾਲ ਲੈ ਕੇ ਆਇਆ ਜਿੱਥੇ ਉਹਨਾਂ ਦੀ ਮੱਲ੍ਹਮ ਪੱਟੀ ਕੀਤੀ ਗਈ ਅਤੇ ਫਿਰ ਉਹਨਾਂ ਨੂੰ ਕੋਤਵਾਲੀ ਪਹੁੰਚਾਇਆ ਗਿਆ।

ਜਦੋਂ ਚੌਂਕ ਪ੍ਰਾਗਦਾਸ ਦੀ ਘਟਨਾ ਬਾਰੇ ਗ੍ਰਿਫਤਾਰੀਆਂ ਸ਼ੁਰੂ ਹੋਈਆਂ ਤਾਂ ਪੁਲਸ

ਗਿਆਨੀ ਕਰਤਾਰ ਸਿੰਘ ਨੂੰ ਵੀ ਫੜ ਕੇ ਲੈ ਗਈ ਪਰ ਪੁੱਛ ਪੜਤਾਲ ਕਰਨ ਉਪਰੰਤ ਜਦੋਂ ਉਸ ਦਾ ਕੋਈ ਕਸੂਰ ਨਾ ਦਿੱਸਿਆ ਤਾਂ ਛੱਡ ਦਿੱਤਾ ਗਿਆ।

ਅਗਸਤ, 1947 ਵਿੱਚ ਜਦੋਂ ਸਾਰਾ ਹਿੰਦੁਸਤਾਨ ਸੁਤੰਤਰਤਾ ਪ੍ਰਾਪਤੀ ਦੇ ਜਸ਼ਨ ਮਨਾ ਰਿਹਾ ਸੀ, ਪੰਜਾਬੀ ਲੋਕ ਪੰਜਾਬ ਦੇ ਦੋ ਟੋਟੇ ਕਰ ਦਿੱਤੇ ਜਾਣ ਦੇ ਸਿੱਟੇ ਵੱਜੋਂ ਉਪਜੇ ਦੁਖਾਂਤ ਨੂੰ ਭੋਗ ਰਹੇ ਸਨ। ਇਨਸਾਨੀ ਕਟਾ ਵੱਢ ਦੀਆਂ ਘਟਨਾਵਾਂ ਨੇ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੂੰ ਧੁਰ ਅੰਦਰ ਤੱਕ ਹਿਲਾ ਦਿੱਤਾ। ਮਾਨਵ ਭਾਈਚਾਰੇ ਅਤੇ ਆਪਸੀ ਪ੍ਰੇਮ-ਪਿਆਰ ਵਿੱਚ ਵਿਸ਼ਵਾਸ ਰੱਖਣ ਵਾਲਾ ਇਹ ਗੁਰਸਿੱਖ ਇਨਸਾਨ ਇਸ ਹੈਵਾਨੀ ਮਾਹੌਲ ਨੂੰ ਦੇਖਦਿਆਂ ਹਸਾਸ ਹੋ ਗਿਆ। ਉਸ ਦਾ ਮਾਨਸਿਕ ਬਲ ਖੀਣ ਹੋ ਗਿਆ ਅਤੇ ਸਰੀਰਕ ਬਲ ਵੀ ਦਿਨੋਂ ਦਿਨ ਘਟਦਾ ਗਿਆ। ਅੰਤ 20 ਫਰਵਰੀ, 1952 ਈਸਵੀ ਨੂੰ ਉਹ ਇਸ ਨਾਸ਼ਵਾਨ ਸੰਸਾਰ ਨੂੰ ਤਿਆਗ ਅਕਾਲ ਪੁਰਖ ਪਿਤਾ ਦੇ ਚਰਨਾਂ ਵਿੱਚ ਜਾ ਬਿਰਾਜਿਆ।

**ਸ਼ਖ਼ਸੀਅਤ :**

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਦਾ ਕੱਦ ਛੇ ਫੁੱਟ ਦੇ ਨੇੜੇ ਸੀ। ਪਤਲੇ ਛਾਂਟਵੇ ਸਰੀਰ ਅਤੇ ਸੋਹਣੇ ਨੈਣ ਨਕਸ਼ਾਂ ਵਾਲਾ ਗਿਆਨੀ ਕਰਤਾਰ ਸਿੰਘ ਆਪਣੀ ਦਰਮਿਆਨੀ ਲੰਬਾਈ ਵਾਲੀ ਦਾੜ੍ਹੀ ਨੂੰ ਸਦਾ ਖੁੱਲ੍ਹੀ ਰੱਖਦਾ ਸੀ। ਵਧੇਰੇ ਲਿਖਣ ਪੜ੍ਹਣ ਵਿੱਚ ਰੁੱਝਿਆ ਰਹਿਣ ਕਾਰਨ ਉਸ ਦੀ ਅੱਖਾਂ ਦੀ ਜੋਤ ਕਮਜ਼ੋਰ ਸੀ, ਜਿਸ ਲਈ ਉਹ ਹਰ ਸਮੇਂ ਨਜ਼ਰ ਵਾਲੀਆਂ ਐਨਕਾਂ ਦੀ ਵਰਤੋਂ ਕਰਦਾ। ਉਹ ਸਿਰ ਉਪਰ ਪੀਲੇ ਰੰਗ ਦੀ ਕੇਸਕੀ ਬੰਨ੍ਹਣ ਉਪਰੰਤ ਕਾਲੇ ਰੰਗ ਦੀ ਦਸਤਾਰ ਸਜਾਉਂਦਾ ਸੀ। ਸਿੱਧੀ ਗੁਰਮੁੱਖੀ ਪੱਗ ਨਾਲ ਸਫੈਦ ਰੰਗ ਦਾ ਕਲੀਆਂ ਵਾਲਾ ਖੁੱਲ੍ਹਾ ਕੁੜਤਾ ਅਤੇ ਰੇਬ ਪਜਾਮਾ ਉਸਦੀ ਹਮੇਸ਼ਾ ਦੀ ਪੁਸ਼ਾਕ ਸੀ। ਉਹ ਸਰਦੀਆਂ ਦੇ ਮੌਸਮ ਵਿੱਚ ਕਮੀਜ਼ ਉੱਪਰ ਦੀ ਅਚਕਨ ਪਹਿਨਦਾ।

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ ਆਪਣੇ ਜੀਵਨ ਦਾ ਅਰੰਭ ਆਮ ਯੁਵਕਾਂ ਵਾਂਗ ਰੋਮਾਂਟਿਕ ਸੁਪਨ ਸੰਸਾਰ ਦੀ ਕਲਪਣਾ ਕਰਦਿਆਂ ਕੀਤਾ। ਉਨੀਂਵੀ ਸਦੀ ਦੇ ਅੰਤਲੇ ਸਮੇਂ ਸਿੰਘ ਸਭਾ ਲਹਿਰ ਦੀਆ ਸਰਗਰਮੀਆਂ ਜ਼ੋਰਾਂ ਉੱਤੇ ਹੋਣ ਕਾਰਨ ਸਿੱਖ ਸਮੁਦਾਇ ਅੰਦਰ ਧਾਰਮਿਕ ਪੁਨਰ ਉਥਾਨ ਦਾ ਕਾਰਜ ਚੱਲ ਰਿਹਾ ਸੀ। ਇਸ ਲਈ ਗਿਆਨੀ ਕਰਤਾਰ ਸਿੰਘ, ਜਿਸ ਦੀ ਸਿੱਖਿਆ-ਦੀਖਿਆ ਪਹਿਲਾਂ ਹੀ ਭਾਈ ਦੁਸੌਧਾ ਸਿੰਘ ਦੀ ਦੇਖਰੇਖ ਹੇਠ ਧਾਰਮਿਕ ਵਾਤਾਵਰਨ ਵਿੱਚ ਹੋਈ ਸੀ, ਛੇਤੀ ਹੀ ਸਿੰਘ ਸਭਾ ਦੀਆਂ ਗਤੀਵਿਧੀਆਂ ਨਾਲ ਜੁੜ ਗਿਆ। ਉਸਨੇ ਸਿੱਖ ਸਮਾਜ ਵਿੱਚੋਂ ਕੁਰੀਤੀਆਂ ਨੂੰ ਦੂਰ ਕਰਨ ਅਤੇ ਸਿੱਖ ਇਤਿਹਾਸ ਦੀ ਜਾਣਕਾਰੀ ਹਰ ਗੁਰਸਿੱਖ ਤੱਕ ਪਹੁੰਚਾਉਣ ਨੂੰ ਆਪਣਾ ਨਿਸ਼ਾਨਾ ਮਿੱਥ ਲਿਆ। ਫਲਸਰੂਪ ਉਸ ਨੂੰ ਆਪਣੀਆਂ ਰੋਮਾਂਟਿਕ ਅਤੇ ਪੌਰਾਣਿਕ ਵਿਸ਼ਿਆਂ ਨੂੰ ਲੈ ਕੇ ਕੀਤੀਆਂ ਕਾਵਿ-ਰਚਨਾਵਾਂ ਅਰਥਹੀਨ ਅਤੇ ਇਹਨਾਂ ਦੀ ਰਚਨਾ ਲਈ ਲਗਾਇਆ ਸਮਾਂ ਅਜਾਈਂ ਗਿਆ ਪ੍ਰਤੀਤ ਹੋਣ ਲੱਗਾ। ਆਪਣੀਆਂ ਇਹਨਾਂ ਭਾਵਨਾਵਾਂ ਦੀ ਅਭਿ-ਵਿਅਕਤੀ ਕਰਦਿਆਂ ਕਵੀ ਲਿਖਦਾ ਹੈ :

ਵਿੱਚ ਉਮਰ ਛੋਟੀ ਮੈਨੂੰ ਸ਼ੌਕ ਲੱਗਾ, ਨਹੀਂ ਹਟਿਆ ਬਹੁਤ ਹਟਾਇਆ ਏ ।
ਕਿੱਸੇ ਕਈ ਬਣਾ ਤਿਆਰ ਕੀਤੇ, ਸਿਰ ਮੁਫਤ ਦੇ ਵਿਚ ਖਪਾਇਆ ਏ ।
ਰਿਹਾ ਅੱਲੜਾਂ ਪੱਲੜਾਂ ਵਿੱਚ ਲੱਗਾ, ਕੁੱਝ ਫਾਇਦਾ ਨਹੀਂ ਉਠਾਇਆ ਏ ।
ਕੁੱਝ ਯਾਦਗੀਰੀ ਵਾਲਾ ਲਿਖਿਆ ਨਾ, ਸੋਨਾ ਕੱਚ ਦੇ ਭਾਅ ਲੁਟਾਇਆ ਏ ।
ਇਹੋ ਸੋਚ ਛੱਡੇ ਕਿੱਸੇ ਲਿਖਣੇ ਜੀ, ਬੇਫਾਇਦਾ ਮਗਜ਼ ਚੁਆਇਆ ਏ ।
(ਸਿਦਕ ਖਾਲਸਾ)

## ਪੱਖ-ਪਾਤ ਤੋਂ ਰਹਿਤ

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਪੂਰਨ ਰੂਪ ਵਿੱਚ ਗੁਰਸਿੱਖ ਸੀ ਪਰ ਸਿੱਖ ਧਰਮ ਦਰਸ਼ਨ ਨੂੰ ਇਸ ਦੇ ਖ਼ਾਲਸ ਰੂਪ ਵਿੱਚ ਸਮਝਣ ਦੀ ਬੁੱਧ ਉਸਨੂੰ ਜਨਮ ਤੋਂ ਹੀ ਨਹੀਂ ਸੀ ਮਿਲੀ । ਉਸਦੇ ਜਨਮ ਸਮੇਂ ਸਿੱਖੀ ਦੀ ਜੋ ਦਸ਼ਾ ਸੀ, ਉਸ ਬਾਰੇ ਅਸੀਂ ਪਹਿਲਾਂ ਲਿਖ ਚੁੱਕੇ ਹਾਂ । ਧਾਰਮਿਕ ਵਿਸ਼ਵਾਸਾਂ ਦੀ ਮਿੱਸ਼ ਵਾਲੇ ਇਹੋ ਜਿਹੇ ਵਾਤਾਵਰਨ ਵਿੱਚ ਜਨਮ ਲੈਣ ਅਤੇ ਪਾਲੇ ਪੋਸੇ ਜਾਣ ਵਾਲੇ ਵਿਅਕਤੀ ਤੋਂ ਖਾਲਸ ਸਿੱਖ ਮਤ ਦਾ ਧਾਰਨੀ ਹੋਣ ਦੀ ਆਸ਼ਾ ਨਹੀਂ ਕੀਤੀ ਜਾ ਸਕਦੀ । ਉਸ ਸਮੇਂ ਦੇ ਸਨਾਤਨੀ ਸਿੱਖ ਵਿਦਵਾਨ ਵੀ ਅਜਿਹੇ ਮਿਲਗੋਭੇ ਧਰਮ ਦੀ ਸਿੱਖਿਆ ਦਿੰਦੇ ਸਨ । ਇਹ ਹੀ ਕਾਰਨ ਹੈ ਕਿ ਜਵਾਨੀ ਦੇ ਦਿਨਾਂ ਤੱਕ ਕਰਤਾਰ ਸਿੰਘ ਗੁਰੂ ਸਾਹਿਬਾਨ ਨਾਲ ਦੇਵੀ ਦੇਵਤਿਆਂ ਨੂੰ ਵੀ ਮਨੋਕਾਮਨਾ ਪੂਰੀ ਕਰਨ ਵਾਲੀ ਸ਼ਕਤੀ ਵੱਜੋਂ ਦੇਖਦਾ-ਸਤਿਕਾਰਦਾ ਸੀ । ਉਸਦੇ ਪ੍ਰਥਮ ਕਿੱਸੇ 'ਧੰਨੀ ਸ਼ਿਵ ਸਿੰਘ' (1900 ਈ:) ਦੇ ਆਰੰਭ ਵਿੱਚ ਇਸ਼ਟ ਆਰਾਧਨਾ ਹਿਤ ਲਿਖੇ ਗਏ ਤਿੰਨ ਬੰਦ ਉਕਤ ਕਥਨ ਦੀ ਪੁਸ਼ਟੀ ਕਰਦੇ ਹਨ । ਰਚਨਾ ਦੇ ਅਰੰਭਕ ਬੰਦ ਵਿੱਚ ਉਹ 'ਸਾਰਦ ਮਾਤ' ਨੂੰ ਇਉਂ ਧਿਆਉਂਦਾ ਹੈ :

ਸਾਰਦ ਸਰਦ ਚੰਦ ਚੰਦ ਸੌ ਮੁਖਾਰਬਿੰਦ
ਕਰ ਬੀਨ ਦੰਡ ਅਰ ਹੰਸ ਅਸਵਾਰੀ ਹੈ ।
ਮੁਖ ਕਾ ਉਚਾਰ ਬੇਦ ਭੇਦ ਨ ਬਿਘਨ ਭਾਰੇ
ਫੂਲ ਤੋਂ ਕਵਲ ਹਾਥ ਸੋਭਾ ਤੋਂ ਨਿਆਰੀ ਹੈ ।
ਸਿਰ ਪੈ ਮੁਗਟ ਕਾਨ ਕਾਨਫੂਲ ਸ਼ੋਭਤ ਹੈ
ਗਲ ਮਹਿ ਹਾਰ ਮਾਲਾ ਫੂਲਨ ਕੀ ਧਾਰੀ ਹੈ ।
ਚੰਦਨ ਕਾਫੂਰ ਧੂਪ ਮੇਲ ਕਰਤਾਰ ਸਿੰਘਾ
ਕਰ ਮਈਆ ਪੂਜਨ ਗਹਿ ਸ਼ਰਨ ਤਿਹਾਰੀ ਹੈ ॥ 1 ॥

ਰਚਨਾ ਦੇ ਦੂਜੇ ਬੰਦ ਵਿੱਚ ਕਵੀ ਗੁਰੂ ਗੋਬਿੰਦ ਸਿੰਘ ਜੀ ਤੋਂ ਇਹਨਾਂ ਸ਼ਬਦਾਂ ਵਿੱਚ ਕਵਿਤਾ ਦਾ ਦਾਨ ਮੰਗਦਾ ਹੈ :

ਗੁਰੂ ਮੈਂ ਸ਼ਰਨ ਤੂੰ ਹੀ ਕਾਰਨ ਕਰਨ
ਮੇਰੇ ਕਾਟੀਓ ਬਿਘਨ ਆਪ ਪੰਥ ਹੂੰ ਕੇ ਵਾਲੀ ਜੀ ।
ਸਾਜ ਕਰ ਪੰਥ ਤੋਂ ਬਨਾਏ ਹੈ ਗਰੰਥ ਜੱਗ
ਪਾਲੀ ਸਿਖਸਾਲੀ ਆਪ ਬਣ ਕਰ ਮਾਲੀ ਜੀ ।

ਮਾਰ ਕੇ ਮਲੇਛਣ ਕੋ ਧੂੜ ਮੈਂ ਮਿਲਾਇ ਦੀਨਾ
ਚੰਡਕਾ ਭਵਾਨੀ ਚੜ੍ਹ ਸਿੰਘ ਸੰਗ ਕਾਲੀ ਜੀ ।
ਦੀਜੋ ਤੋ ਗਿਆਨ ਮੋਹਿ ਗੁਰੂ ਜੀ ਗੋਬਿੰਦ ਸਿੰਘ
ਕਵਿਤਾ ਉਚਾਰਨੀ ਹੋ ਦਾਸ ਕੋ ਸੁਖਾਲੀ ਜੀ ॥ 2 ॥

ਫਿਰ ਕਵੀ ਇਹੋ ਵਰਦਾਨ ਲੈਣ ਲਈ ਰਚਨਾ ਦੇ ਤੀਜੇ ਬੰਦ ਵਿੱਚ 'ਜਵਾਲਾ ਜੀ' ਪ੍ਰਤੀ ਇਉਂ ਬੇਨਤੀ ਕਰਦਾ ਹੈ :—

ਜਵਾਲਾ ਤੇਰਾ ਨਾਮ ਦਾਨ ਦੇਹਿ ਪੂਰਾ ਕਵਿਤਾ ਕਾ
ਦੀਜੋ ਵਰਦਾਨ ਤੋ ਗਿਆਨ ਹੈ ਕਵੀਸ਼ਰੀ ।
ਧਰੂੰ ਤੇਰੀ ਓਟ ਦੀਜੇ ਕਵਿਤਾ ਕੇ ਕੋਟ
ਮੋਹਿ ਆਵੇ ਨਾਹੀ ਤੋਟ ਪਾਊਂ ਬੋਧ ਜੋ ਅਨੀਸੁਰੀ ।
ਖੜਾ ਹੱਥ ਜੋੜ ਮੇਰੀ ਅਰਜ਼ ਕਬੂਲ ਕਰੋ
ਧਰੋ ਸੋ ਬਚਨ ਮੁੱਖ ਨਮੋਂ ਹੋ ਅਕੀਸ ਰੀ ।
ਘਟ ਮੇਰਾ ਖੋਲ੍ਹ ਬੋਲ ਕਰਾਂ ਮੈਂ ਕਵੀਸ਼ਰੀ ਨੂੰ
ਆਇਆ ਹੈ ਸ਼ਰਨ ਕਰਤਾਰ ਸਿੰਘ ਈਸ਼ਰੀ ॥ 3 ॥

ਇਹੋ ਦਿਨ ਸਨ ਜਦੋਂ ਸਿੰਘ ਸਭਾ ਲਹਿਰ ਦੇ ਪ੍ਰਭਾਵ ਅਧੀਨ ਕਰਤਾਰ ਸਿੰਘ ਦੀ ਸ਼ਖ਼ਸੀਅਤ ਨੇ ਨਵਾਂ ਰੂਪ ਧਾਰਨ ਕਰਨਾ ਸ਼ੁਰੂ ਕੀਤਾ । ਗੁਰਮੱਤ ਦੇ ਸ਼ੁੱਧ ਸਰੂਪ ਦਾ ਬੀਜ ਬਚਪਨ ਤੋਂ ਹੀ ਉਸ ਦੇ ਮਨ ਵਿੱਚ ਬੀਜਿਆ ਹੋਇਆ ਸੀ, ਹੁਣ ਸਿੰਘ ਸਭਾ ਲਹਿਰ ਦੀ ਵਿਚਾਰਧਾਰਾ ਤੋਂ ਮਿਲੀ ਸਮਝ-ਸ਼ਕਤੀ ਨਾਲ ਇਸ ਬੀਜ ਨੇ ਪੁੰਗਰਣਾ ਅਤੇ ਪਸਰਨਾ ਸ਼ੁਰੂ ਕਰ ਦਿੱਤਾ । ਛੇਤੀ ਹੀ ਉਸ ਦੇ ਦਿਲਦਿਮਾਗ ਤੋਂ ਅਨਮਤ ਦਾ ਭਰਮ ਜਾਲ ਹਟ ਗਿਆ ਅਤੇ ਉਸਨੂੰ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਦੁਆਰਾ ਦਿਖਾਏ ਗਏ ਮਾਰਗ ਦੀ ਸੋਝੀ ਹੋ ਗਈ। ਕਵੀ ਦੇ ਚਿੰਤਨ ਵਿੱਚ ਆਏ ਇਸ ਪਰਿਵਰਤਨ ਦਾ ਬੋਧ ਉਸਦੀ ਅਗਲੀ ਰਚਨਾ, 'ਪ੍ਰਹਿਲਾਦ ਭਗਤ' (1901 ਈਸਵੀ) ਵਿੱਚ ਇਸ਼ਟ ਆਰਾਧਨਾ ਲਈ ਲਿਖੇ ਉਹਨਾਂ ਬੰਦਾਂ ਤੋਂ ਹੋ ਜਾਂਦਾ ਹੈ, ਜਿਨ੍ਹਾਂ ਵਿੱਚ ਉਸਨੇ ਕਿਸੇ ਦੇਵੀ ਦੇਵਤੇ ਨੂੰ ਧਿਆਉਣ ਦੀ ਥਾਂ ਕੇਵਲ ਪਰਮਾਤਮਾ ਨੂੰ ਹੀ ਧਿਆਇਆ ਹੈ । ਉਹ ਲਿਖਦਾ ਹੈ :

ਆਦਿ ਸਰੂਪ ਪਰਮਾਤਮਾ ਦੀਨ ਦਯਾਲ ਕ੍ਰਿਪਾਲ ।
ਜਨਰੰਜਨ ਭੰਜਨ ਸੁ ਦੁਸ਼ਟ ਕੀਜੇ ਬੁਧ ਬਿਸਾਲ ॥
ਨਾਮ ਵਾਹਿਗੁਰੂ ਪ੍ਰਥਮ ਅਰ ਸਤਿਗੁਰ ਕਰਕੇ ਯਾਦ ।
ਭਰਿਆ ਭਗਤੀ ਪ੍ਰੇਮ ਕਾ ਲਿਖੂੰ ਪ੍ਰਸੰਗ ਪ੍ਰਹਿਲਾਦ ॥

ਅਗਲੀਆਂ ਸਾਰੀਆ ਰਚਨਾਵਾਂ ਵਿੱਚ ਵੀ ਕਵੀ ਨੇ ਅਕਾਲ ਪੁਰਖ, ਸਿੱਖ ਗੁਰੂ ਸਾਹਿਬਾਨ ਅਤੇ ਕਿਸੇ ਕਿਸੇ ਰਚਨਾ ਵਿੱਚ ਉਪਰੋਕਤ ਦੇ ਨਾਲ ਨਾਲ ਆਪਣੇ ਵਿੱਦਿਆ ਗੁਰੂ ਪ੍ਰਤੀ ਸ਼ਰਧਾ ਦੇ ਸ਼ਬਦ-ਪੁਸ਼ਪ ਅਰਪਨ ਕੀਤੇ ਹਨ । ਉਹ ਸਾਰੀ ਉਮਰ ਗੁਰਮਤ ਦਾ ਪ੍ਰਚਾਰ ਕਰਦਾ ਰਿਹਾ ਪਰ ਕਦੇ ਵੀ ਸਿੱਖ ਧਰਮ ਦੇ ਪੱਖ ਵਿੱਚ ਉਲਾਰ ਨਹੀਂ ਹੋਇਆ । ਉਹ ਯਕੀਨਨ ਸਿੱਖ ਧਰਮ ਨੂੰ ਆਤਮਿਕ ਪੰਧ ਉੱਤੇ ਉਚੇਰੇ ਲਕਸ਼ਾਂ ਦੀ ਪ੍ਰਾਪਤੀ ਦਾ ਇੱਕ

ਵਧੀਆ ਅਤੇ ਸੌਖਾ ਮਾਰਗ ਤਾਂ ਮੰਨਦਾ ਸੀ ਪਰ ਇੱਕੋ ਇੱਕ ਮਾਰਗ ਨਹੀਂ ਸੀ ਮੰਨਦਾ। ਇਹੋ ਕਾਰਨ ਹੈ ਕਿ ਭਾਵੇਂ ਉਸ ਦੀਆਂ ਰਚਨਾਵਾਂ ਦਾ ਉਦੇਸ਼ ਸਿੱਖ ਇਤਿਹਾਸ ਦੀਆਂ ਉਲੇਖਣੀ ਘਟਨਾਵਾਂ ਦਾ ਬਿਆਨ ਕਰਕੇ ਸਿੱਖ ਚਰਿੱਤਰ ਦੀ ਉੱਚਤਾ ਨੂੰ ਪਾਠਕਾਂ ਦੇ ਦ੍ਰਿਸ਼ਟੀਗੋਚਰ ਕਰਨਾ ਸੀ ਪਰ ਅਜਿਹਾ ਕਰਨ ਲਈ ਉਸਨੇ ਕਿਸੇ ਹੋਰ ਨੂੰ ਨੀਵਾਂ ਦਿਖਾਉਣ ਦੀ ਵਿਧੀ ਨਹੀਂ ਵਰਤੀ। ਉਸਦੀ ਮਾਨਤਾ ਸੀ ਕਿ ਹਿੰਦੂ, ਸਿੱਖ ਜਾਂ ਮੁਸਲਮਾਨ ਸਾਰੇ ਇੱਕ ਪਰਮਾਤਮਾ ਦੀ ਔਲਾਦ ਹੋਣ ਕਾਰਨ ਜਮਾਂਦਰੂ ਰੂਪ ਵਿੱਚ ਇੱਕੋ ਜਿਹੇ ਹਨ ਪਰ ਵਿਅਕਤੀ ਦੁਆਰਾ ਕੀਤੇ ਜਾਣ ਵਾਲੇ ਕਰਮ ਉਸ ਨੂੰ ਮੰਦਾ ਜਾਂ ਚੰਗਾ ਬਣਾਉਣ ਦਾ ਕਾਰਨ ਬਣਦੇ ਹਨ। ਸੰਸਾਰ ਦਾ ਕੋਈ ਵੀ ਧਾਰਮਿਕ ਫ਼ਿਰਕਾ ਪੂਰੇ ਦਾ ਪੂਰਾ ਨਾ ਭੈੜਾ ਹੈ ਨਾ ਚੰਗਾ। ਹਰ ਫ਼ਿਰਕੇ ਵਿੱਚ ਵਧੀਆ ਇਨਸਾਫ ਵੀ ਹੁੰਦੇ ਹਨ ਅਤੇ ਘਟੀਆ ਵੀ, ਇਸ ਲਈ ਕਿਸੇ ਵੀ ਸਾਰੇ ਦੇ ਸਾਰੇ ਫਿਰਕੇ ਨੂੰ ਇੱਕ ਰੱਸੇ ਨਹੀਂ ਬੰਨ੍ਹਿਆ ਜਾ ਸਕਦਾ। ਕੋਈ ਲੇਖਕ, ਖਾਸ ਕਰਕੇ ਇਤਿਹਾਸਕਾਰ, ਜੇਕਰ ਹਰ ਸਮੇਂ ਇਹ ਤੱਥ ਸਾਹਮਣੇ ਰੱਖੇ, ਉਹ ਤਾਂ ਹੀ ਆਪਣੇ ਵਿਸ਼ੇ ਨਾਲ ਇਨਸਾਫ ਕਰ ਸਕਦਾ ਹੈ। ਗਿਆਨੀ ਕਰਤਾਰ ਕਲਾਸਵਾਲੀਆ ਕਾਵਿ-ਰਚਨਾ ਕਰਦਿਆਂ ਇਸ ਸੋਚ ਅਨੁਸਾਰ ਚੱਲਦਾ ਸੀ। ਇਸ ਦੀ ਗੁਆਹੀ ਉਸ ਦੀਆਂ ਰਚੀਆਂ ਗਈਆਂ ਇਹ ਪੰਕਤੀਆਂ ਦਿੰਦੀਆਂ ਹਨ :

ਲਿਖ ਰੋਕ ਕੇ ਦਿਲ ਦਰਯਾ ਤਾਂਈ ਭਰਿਆ ਨਿੱਤ ਪਯਾ ਲਹਿਰਾਂ ਮਾਰਦਾ ਏ।
ਤੂੰ ਲਿਖ ਸੱਚੋ ਸੱਚ ਪੱਖ ਨਾ ਕਰ ਕੰਮ ਮਨਾਂ ਇੱਕ ਸੋਚ ਵਿਚਾਰ ਦਾ ਏ।
ਕਰ ਕਿਸੇ ਦੀ ਮੂਲ ਨਾ ਧੜਾਬਾਜੀ ਪੱਖ ਰੱਖਣਾ ਕੰਮ ਗਵਾਰ ਦਾ ਏ।
ਜੋ ਸਿੱਖ ਤੇਰੇ ਹੈਨ ਵੀਰ ਸੱਕੇ ਮੁਸਲਮਾਨ ਭੀ ਰੂਪ ਕਰਤਾਰ ਦਾ ਏ।
ਦੋਵਾਂ ਧਿਰਾਂ ਕੀਤੀ ਜੇਹੜੀ ਲਿਖ ਸੱਚੀ ਖੌਫ ਰੱਖ ਦਿਲੋਂ ਪਰਵਰਦਗਾਰ ਦਾ ਏ।

(ਸਿਦਕ ਖ਼ਾਲਸਾ)

ਇਸੇ ਤਰ੍ਹਾਂ ਜਦੋਂ ਕਵੀ ਨੇ ਮਹਾਰਾਜਾ ਦਲੀਪ ਸਿੰਘ ਬਾਰੇ 'ਬੇਤਾਜ ਖ਼ਾਲਸਾ' ਦੀ ਰਚਨਾ ਕਰਨੀ ਸ਼ੁਰੂ ਕੀਤੀ ਤਾਂ ਫਿਰ ਉਸਨੂੰ ਦਵੰਧ ਵਿੱਚ ਦੀ ਗੁਜ਼ਰਨਾ ਪਿਆ। ਇੱਕ ਪਾਸੇ ਮਜ਼ਲੂਮ ਸਿੱਖ ਮਹਾਰਾਜਾ ਅਤੇ ਦੂਜੇ ਪਾਸੇ ਧੱਕੜ ਅੰਗਰੇਜ਼ ਸਰਕਾਰ, ਕਵੀ ਕਰੇ ਤਾਂ ਕੀ ਕਰੇ ? ਆਖਰ ਉਸ ਨੇ ਸੱਚੀ ਸੱਚੀ ਗੱਲ ਲਿਖਣ ਦਾ ਮਨ ਬਣਾਇਆ। ਆਪਣੇ ਇਸ ਫੈਸਲੇ ਬਾਰੇ ਉਹ ਲਿਖਦਾ ਹੈ :

ਏਸ ਲੜੀ ਦਾ ਹੈ ਸੰਬੰਧ ਬਹੁਤਾ ਆਦਿ ਅੰਤ ਅੰਗਰੇਜ਼ੀ ਸਰਕਾਰ ਦਾ ਜੀ।
ਲਿਖਣਾ ਕਵੀ ਦੇ ਵਾਸਤੇ ਖਰਾ ਔਖਾ ਪਦ ਪਦ ਤੇ ਕੰਮ ਵਿਚਾਰ ਦਾ ਜੀ।
ਇਕ ਤਰਫ਼ ਦਲੀਪ ਮਜ਼ਲੂਮ ਖੜਾ ਬਾਹਵਾਂ ਉੱਚੀਆਂ ਕਰ ਪੁਕਾਰਦਾ ਜੀ।
ਦੂਜੀ ਤਰਫ਼ ਅੰਗਰੇਜ਼ ਦੀ ਪਾਲਸੀ ਸੀ ਝੂਠ ਸੱਚ ਦਾ ਸੀ ਡਰ ਮਾਰਦਾ ਜੀ।
ਕਲਮ ਫੜੀ ਹੈ ਇਹ ਪ੍ਰਣ ਕਰਕੇ ਲੇਖ ਲਿਖਣਾ ਨਹੀਂ ਕੋਈ ਖਾਰ ਦਾ ਜੀ।
ਨਹੀਂ ਸੱਚ ਲੁਕਾ ਕੇ ਝੂਠ ਲਿਖਣਾ ਫੋਟੋ ਖਿੱਚਣਾ ਅਸਲ ਆਕਾਰ ਦਾ ਜੀ।
ਦੁੱਧ ਪਾਣੀ ਤੋਂ ਵੱਖ ਦਿਖਾਲ ਦੇਣਾ ਭੇਦ ਖੋਹਲਣਾ ਸਾਰ ਅਸਾਰ ਦਾ ਜੀ।

(ਬੇਤਾਜ ਖ਼ਾਲਸਾ)

**ਆਜ਼ਾਦ ਤਬੀਅਤ :**

ਗਿਆਨੀ ਕਰਤਾਰ ਸਿੰਘ ਆਜ਼ਾਦ ਤਬੀਅਤ ਦਾ ਮਾਲਕ ਸੀ । ਪਿਤਾ ਦੇ ਅਚਾਨਕ ਅਕਾਲ-ਚਲਾਣੇ ਉਪਰੰਤ ਪਰਵਾਰਿਕ ਹਾਲਾਤ ਸਾਜ਼ਗਾਰ ਨਾ ਰਹਿਣ ਕਾਰਨ ਉਸਨੂੰ ਫੌਜ ਦੀ ਨੌਕਰੀ ਕਰਨੀ ਪਈ, ਪਰ ਆਜ਼ਾਦ ਉੱਡਣ ਵਾਲਾ ਸ਼ਾਇਰ-ਮਨ ਖੁੱਲ੍ਹੀਆਂ ਉਡਾਰੀਆਂ ਲਾਉਣੀਆਂ ਚਾਹੁੰਦਾ ਸੀ । ਸੰਭਵ ਹੈ, ਕਵੀ ਅਜਿਹੀ ਬਿਰਤੀ ਅਤੇ ਪਰਿਵਰਤਤ ਰਾਜਨੀ-ਤਿਕ ਸਥਿਤੀ ਕਾਰਨ ਹੀ ਪੰਦਰਾ ਸਾਲ ਦੀ ਨਿਰਧਾਰਿਤ ਸੈਨਿਕ ਸੇਵਾ ਪੂਰੀ ਕਰਨ ਤੋਂ ਪਹਿਲਾਂ ਨੌਕਰੀ ਛੱਡ ਆਇਆ ਹੋਵੇ । ਫੌਜ ਵਿੱਚੋਂ ਆਉਣ ਉਪਰੰਤ ਉਸ ਨੇ ਆਪਣੀ ਧਾਰਮਿਕ ਬਿਰਤੀ ਨਾਲ ਮੇਲ ਖਾਂਦੀ ਜ਼ਿੰਮੇਵਾਰੀ, ਸ੍ਰੀ ਦਰਬਾਰ ਸਾਹਿਬ ਵਿੱਚ ਗ੍ਰੰਥੀ ਵਜੋਂ ਸੇਵਾ, ਸੰਭਾਲੀ । ਇਸ ਜ਼ਿੰਮੇਵਾਰੀ ਨੂੰ ਉਸਨੇ ਬੜੀ ਈਮਾਨਦਾਰੀ ਅਤੇ ਤਨਦੇਹੀ ਨਾਲ ਨਿਭਾਇਆ । ਆਪਣੀ ਯੋਗਤਾ, ਸੌਂਪੇ ਗਏ ਕੰਮ ਵਿੱਚ ਨਿਪੁੰਨਤਾ ਅਤੇ ਸਮਝਦਾਰੀ ਕਾਰਨ ਇੱਥੇ ਰਹਿੰਦਿਆਂ ਉਸ ਦੀ ਮਾਨ ਪ੍ਰਤਿਸ਼ਠਤਾ ਵਿੱਚ ਵਾਧਾ ਵੀ ਹੋਇਆ ਪਰ ਨੌਕਰੀ ਦੇ ਬੰਧਨਾਂ ਕਾਰਨ ਕਵੀ ਦਾ ਮਨ ਸੰਤੁਸ਼ਟ ਨਹੀਂ ਸੀ । ਆਪਣੀ ਅਜਿਹੀ ਮਨੋ-ਅਵਸਥਾ ਨੂੰ ਕਵੀ ਨੇ ਇਉਂ ਬਿਆਨ ਕੀਤਾ ਹੈ :

ਲਿਖੀ ਨੌਕਰੀ ਮੇਰਿਆਂ ਵਿਚ ਕਰਮਾਂ ਸਦਾ ਵੱਸ ਬਿਗਾਨਿਆਂ ਪਾ ਛੱਡਯਾ ।
ਦਿੱਤਾ ਦਿਲ ਬੇਕੀਮਤੀ ਲਾਲ ਹੈ ਸੀ ਪਰਾਧੀਨਤਾ ਵਿੱਚ ਫਸਾ ਛੱਡਯਾ ।
ਕੌਣ ਕਦਰ ਪਾਵੇ ਦਿਲ ਸ਼ਾਇਰ ਦੇ ਦੀ ਸੋਨਾ ਰੱਤੀਆਂ ਨਾਲ ਤੁਲਾ ਛੱਡਯਾ ।
ਇਕ ਦਰ ਨੌਕਰੀ ਮੇਰੇ ਨਸੀਬ ਲਿਖੀ ਦਿਲ ਬੇਪ੍ਰਵਾਹ ਬਣਾ ਛੱਡਯਾ ।
ਹੁੰਦੀ ਨੌਕਰੀ ਬਿਨਾਂ ਖ਼ੁਸ਼ਾਮਦੋਂ ਨਾ ਚੰਗੀ ਤਰ੍ਹਾਂ ਇਹ ਹੈ ਅਜ਼ਮਾ ਛੱਡਯਾ ।
ਫਿਕਰ ਰਾਤ ਦਿਨ ਸਿਰ ਅਸਵਾਰ ਰਹਿੰਦੇ ਆਜ਼ਾਦੀ ਨੂੰ ਜੰਦਰਾ ਲਾ ਛੱਡਯਾ ।
ਇਹਨਾਂ ਧਕਯਾਂ ਧੋੜਯਾਂ ਵਿਚ ਭੀ ਇਹ ਵੱਡਾ ਸ਼ਿਅਰ ਦਾ ਬਹਿਰ ਵਗਾ ਛੱਡਯਾ ।

**ਅੰਗਰੇਜ਼-ਭਗਤ ਤੋਂ ਦੇਸ਼ ਭਗਤ :**

ਪਿਛਲੀ ਸਦੀ ਦੇ ਅੰਤਲੇ ਦਹਾਕਿਆਂ ਤੱਕ ਪੰਜਾਬ ਵਿੱਚ ਅੰਗਰੇਜ਼ੀ ਰਾਜ ਪੱਕੇ ਪੈਰੀਂ ਹੋ ਚੁੱਕਾ ਸੀ । ਨਵੀਂ ਸਿੱਖਿਆ ਪ੍ਰਣਾਲੀ ਲਾਗੂ ਕਰਨ, ਨਹਿਰਾਂ ਪੁੱਟਵਾਉਣ, ਸੜਕਾਂ ਅਤੇ ਰੇਲ-ਲਾਈਨਾਂ ਵਿਛਾਉਣ ਆਦਿਕ ਦੀਆਂ ਜਨ-ਭਲਾਈ ਯੋਜਨਾਵਾਂ ਅਮਲ ਵਿੱਚ ਲਿਆਉਣ ਦੇ ਨਾਲ ਨਾਲ ਅਮਨ-ਚੈਨ ਦਾ ਵਾਰਾ-ਪੋਰਾ ਹੋਣ ਸਦਕਾ ਪੰਜਾਬੀਆਂ ਦੇ ਮਨਾਂ ਵਿੱਚ ਅੰਗਰੇਜ਼ੀ ਰਾਜ ਪ੍ਰਤੀ ਸ਼ੁਭ ਭਾਵਨਾ ਉਪਜ ਚੁੱਕੀ ਸੀ । ਸ੍ਰੀ ਗੁਰੂ ਤੇਗ ਬਹਾਦਰ ਜੀ ਵੱਲੋਂ ਅੰਗਰੇਜ਼ਾਂ ਨੂੰ ਆਪਣੇ 'ਟੋਪੀ ਵਾਲੇ ਸਿੱਖ' ਆਖੇ ਜਾਣ ਦੀ ਮਿਥ ਵੀ ਅਜਿਹੀ ਸਦਭਾਵਨਾ ਉਪਜਾਉਣ ਵਿੱਚ ਸਹਾਈ ਹੋਈ । ਫਲਸਰੂਪ ਉਸ ਸਮੇਂ ਦੇ ਆਮ ਪੰਜਾਬੀਆਂ ਵਾਂਗ ਵੀਹਵੀਂ ਸਦੀ ਦੇ ਆਰੰਭ ਵਿੱਚ ਗਿਆਨੀ ਕਰਤਾਰ ਸਿੰਘ ਵੀ ਅੰਗਰੇਜ਼ੀ ਰਾਜ ਦਾ ਸੁਹਿਰਦ ਸ਼ੁਭਚਿੰਤਕ ਸੀ । ਉਹ ਆਪਣੀਆ ਰਚਨਾਵਾਂ ਵਿੱਚ ਥਾਂ ਥਾਂ ਅੰਗਰੇਜ਼ੀ ਰਾਜ ਦੇ ਗੁਣ-ਗਾਇਨ ਕਰਦਿਆਂ ਇਸ ਦੇ ਸਦੀਵੀ ਰਹਿਣ ਲਈ ਪਰਮਾਤਮਾ ਅੱਗੇ ਅਰਦਾਸ ਕਰਦਾ ਨਹੀਂ ਸੀ ਥੱਕਦਾ । ਉਸ ਦੀ ਅਜਿਹੀ ਸੋਚ ਦੀ ਗਵਾਹੀ ਉਸਦੀਆਂ ਹੇਠ ਲਿਖੀਆਂ ਪੰਕਤੀਆਂ ਵਿੱਚੋਂ ਮਿਲਦੀ ਹੈ :

(ੳ) ਦੁਖੀ ਪਰਜਾ ਦੀ ਸਾਰ ਕਰਤਾਰ ਲਈ ਮਾਰ ਜ਼ੁਲਮ ਦੀ ਖਾਕ ਰੁਲਾਈ ਡਾਢੀ ।
ਸਫ਼ਾ ਜ਼ੁਲਮ ਦੀ ਚੁੱਕ ਕੇ ਦੂਰ ਕੀਤੀ ਸੱਚੇ ਰੱਬ ਨੇ ਦਯਾ ਕਮਾਈ ਡਾਢੀ ।
ਪਰਜਾ ਪਾਲਕ ਅੰਗਰੇਜ਼ਾਂ ਨੂੰ ਭੇਜ ਦਿੱਤਾ, ਕੀਤੀ ਆਣ ਕਾਨੂੰਨ ਤਕੜਾਈ ਡਾਢੀ ।
ਸ਼ੀਂਹ ਬੱਕਰੀ ਇਕ ਜਹੇ ਕਰ ਦਿੱਤੇ ਜ਼ੋਰ ਜ਼ੁਲਮ ਦੀ ਸਫ਼ਾ ਉਠਾਈ ਡਾਢੀ ।
ਬਾਦਸ਼ਾਹੀ ਇਉਂ ਕਰੀ ਦੀ ਦੱਸ ਦਿੱਤਾ ਪਰਜਾ ਪਾਲਣ ਦੀ ਰੀਤ ਸਿਖਲਾਈ ਡਾਢੀ ।
ਕਾਇਮ ਰਹੇ ਹਮੇਸ਼ ਕਰਤਾਰ ਸਿੰਘਾ ਗਵਰਮਿੰਟ ਪਰਜਾ ਸੁਖਦਾਈ ਡਾਢੀ ।
(ਸਿਦਕ ਖਾਲਸਾ)

(ਅ) ਵਾਹ ਵਾਹ ਰਾਜ ਅੰਗਰੇਜ਼ ਦਾ ਭਾਗ ਭਰਿਆ ਜਿਦੇ ਵਿੱਚ ਕੋਈ ਦੁੱਖ ਪਾਂਵਦਾ ਨਹੀਂ ।
ਆਖੋ 'ਰਾਜ ਰੱਬਾ ਰਹੇ ਕਾਇਮ ਸਦਾ' ਜਿਦੇ ਵਿਚ ਜ਼ਾਲਮ ਕੋਈ ਡਰਾਂਵਦਾ ਨਹੀਂ ।
ਘਰ ਘਰ ਆਰਾਮ ਤੇ ਐਸ਼ ਵਧੇ ਕੋਈ ਚੋਰ ਬਦਮਾਸ਼ ਅਕਾਂਵਦਾ ਨਹੀਂ ।
ਦੇਸ਼ ਖੁਸ਼ੀ ਦੇ ਨਾਲ ਆਬਾਦ ਹੋਯਾ ਕੋਈ ਕਿਸੇ ਦਾ ਕੁਝ ਧਰਾਂਵਦਾ ਨਹੀਂ ।
ਰੱਬਾ ! ਕਾਇਮ ਰੱਖੀਂ ਨੇਕ ਬਾਦਸ਼ਾਹੀ ਜਿਦੇ ਵਿਚ ਕੋਈ ਦੁੱਖ ਉਠਾਂਵਦਾ ਨਹੀਂ ।
ਸ਼ੇਰ ਬੱਕਰੀ ਇਕ ਕਰਤਾਰ ਸਿੰਘਾਂ ਜ਼ੋਰਾਵਰ, ਗਰੀਬ ਦੁਖਾਂਵਦਾ ਨਹੀਂ ।
(ਤੇਗ ਖਾਲਸਾ)

'ਤੇਗ ਖਾਲਸਾ' ਵਿੱਚ ਹੀ ਕਵੀ 'ਅਕਾਲ ਪੁਰਖ ਅੱਗੇ ਬੇਨਤੀ' ਉਨਵਾਨ ਅਧੀਨ ਇਉਂ ਲਿਖਦਾ ਹੈ :—

ਜ਼ੁਲਮ ਜ਼ਾਲਮਾਂ ਦੇ ਪੜ੍ਹ ਚਿੱਤ ਕੰਬੇ ਰੱਬਾ ਫੇਰ ਉਹ ਦਿਨ ਦਿਖਾਈਂ ਨਾ ਤੂੰ ।
ਗਵਰਮਿੰਟ ਦੀ ਗੋਦ ਵਿੱਚ ਘੂਕ ਸੁੱਤੇ ਸਾਨੂੰ ਚੋਭੜਾਂ ਦੇ ਜਗਾਈਂ ਨਾ ਤੂੰ ।
ਰੱਖੀਂ ਰਾਜ ਸਰਕਾਰ ਦਾ ਸਦਾ ਕਾਇਮ ਸਿਰੋਂ ਸੁੱਖ ਦਾ ਸਾਯਾ ਉਠਾਈਂ ਨਾ ਤੂੰ ।
ਸਾਡੀ ਸੁਣੀਂ ਪੁਕਾਰ ਦਾਤਾਰ ਸਵਾਮੀ ਇਸ ਪਰਜਾ ਦਾ ਸੁੱਖ ਗਵਾਈਂ ਨਾ ਤੂੰ ।
ਦਿਨੋ ਦਿਨ ਮਲਕਾ ਮਹਾਰਾਨੀ ਜੀ ਦਾ ਵੱਡਾ ਵਧੇ ਪਰਵਾਰ ਘਟਾਈਂ ਨਾ ਤੂੰ ।
ਅਸੀਂ ਸੁੱਖ ਦੇ ਦਿਨ ਗੁਜ਼ਾਰ ਜਾਈਏ ਭੈੜੇ ਪਿਛਲੇ ਸਮੇਂ ਵਿਖਾਈਂ ਨਾ ਤੂੰ ।
ਗਵਰਮਿੰਟ ਤੇ ਪਰਜਾ ਪਿਆਰ ਵਧੇ ਰੱਖੀਂ ਰਹਿਮ ਇਹ ਗੱਲ ਭੁਲਾਈਂ ਨਾ ਤੂੰ ।
ਸੁੱਖ ਦਿਨੋ ਦਿਨ ਵਧਨ ਕਰਤਾਰ ਸਿੰਘਾ ਫੁੱਟ ਈਰਖਾ ਤਾਂਈਂ ਵਧਾਈਂ ਨਾ ਤੂੰ ।

ਪਰ ਪਹਿਲਾਂ ਕਾਮਾਗਾਟਾ ਮਾਰੂ ਜਹਾਜ਼ ਦੇ ਯਾਤਰੀਆਂ ਅਤੇ ਫੇਰ ਗ਼ਦਰੀਆਂ ਉੱਤੇ ਕੀਤੇ ਗਏ ਜ਼ੁਲਮ ਅਤੇ ਅਤਿਆਚਾਰ ਅਤੇ ਫਿਰ ਸੰਨ 1919 ਈਸਵੀ ਦੀ ਵਿਸਾਖੀ ਨੂੰ ਜੱਲਿਆਂ ਵਾਲੇ ਬਾਗ ਵਿੱਚ ਹੋਏ ਹੱਤਿਆ ਕਾਂਡ ਨੇ ਗਿਆਨੀ ਕਰਤਾਰ ਸਿੰਘ ਨੂੰ ਅੰਗਰੇਜ਼ੀ ਹਾਕਮਾਂ ਦੀ ਅਸਲ ਖਸਲਤ ਤੋਂ ਜਾਣੂ ਕਰਵਾ ਦਿੱਤਾ । ਫਲਸਰੂਪ ਕਵੀ ਦੇ ਮਨ ਵਿੱਚੋਂ ਅੰਗਰੇਜ਼ਾਂ ਨਾਲ ਜੁੜੀ ਹੱਕ ਅਤੇ ਇਨਸਾਫ ਦੀ ਭਾਵਨਾ ਕਾਫ਼ੂਰ ਵਾਂਗ ਉੱਡ ਗਈ । ਰਹਿੰਦੀ ਖੂੰਹਦੀ ਕਸਰ ਗੁਰਦੁਆਰਾ ਸੁਧਾਰ ਲਹਿਰ ਨੇ ਕੱਢ ਦਿੱਤੀ । ਹੁਣ ਉਸਨੂੰ ਇਸ ਗੱਲ ਦੀ ਸਮਝ ਆ ਗਈ ਕਿ ਅੰਗਰੇਜ਼ ਹਾਕਮਾਂ ਨੇ ਕਿਸ ਤਰ੍ਹਾਂ ਸਿੱਖਾਂ ਨੂੰ ਸਰਦਾਰੀਆਂ ਦਾ ਲਾਲਚ ਦੇ ਕੇ ਉਹਨਾਂ ਨੂੰ ਫੌਜੀ ਨੌਕਰੀ ਕਰਦੇ ਰਹਿਣ ਲਈ ਬੁੱਧੂ ਬਣਾਇਆ ਸੀ । ਉਸਨੇ 'ਸੁਧਾਰ ਖਾਲਸਾ' ਵਿਚ ਲਿਖਿਆ :

ਇਕ ਚਾਲ ਹਕੂਮਤ ਨੇ ਮੁੱਖ ਰੱਖੀ ਬਣੇ ਰਹਿਣ ਜਿਉਂ ਸਿੰਘ ਗਵਾਰ ਸਾਰੇ ।
ਨਾ ਵਿਦਯਾ ਇਨਾਂ ਦੇ ਵਿਚ ਫੈਲੇ ਰਹਿਨ ਮੂਰਖ ਬੇ-ਵਿਚਾਰ ਸਾਰੇ ।
ਫੌਜਾਂ ਵਿੱਚ ਭਰਤੀ ਖੋਲ੍ਹੀ ਸਿੰਘਾਂ ਲਈ ਲੜਨ ਮਰਨ ਨੂੰ ਰਹਿਣ ਤਯਾਰ ਸਾਰੇ ।
ਖੁਲ੍ਹੇ ਦਿਲ ਸਰਦਾਰੀਆਂ ਦੇਣ ਲੱਗੇ ਓਸ ਪਾਸੇ ਹੀ ਲਏ ਉਲਾਰ ਸਾਰੇ ।
ਕਾਰਗਰ ਹੋਈ ਚਾਲ ਹਾਕਮਾਂ ਦੀ ਸਿੰਘ ਰਹੇ ਬੇ-ਇਲਮ ਨਿਹਾਰ ਸਾਰੇ ।
ਸਿੰਘ ਘੂਕ ਸੌਂ ਗਏ ਕਰਤਾਰ ਸਿੰਘਾ ਲੋਕ ਹੋਰ ਹੋ ਗਏ ਹੁਸ਼ਯਾਰ ਸਾਰੇ ।

ਗੁਰਦੁਆਰਾ ਸੁਧਾਰ ਲਹਿਰ ਦੇ ਦੌਰਾਨ ਕਵੀ ਨੇ ਸਰਕਾਰ ਦੇ ਬਦਲੇ ਹੋਏ ਰੂਪ ਨੂੰ ਵੇਖਿਆ । ਜਿਹੜੀ ਸਰਕਾਰ ਆਪਣੇ ਆਪ ਨੂੰ ਹੱਕ, ਸੱਚ ਅਤੇ ਇਨਸਾਫ਼ ਦੀ ਅਲਮ-ਬਰਦਾਰ ਐਲਾਨਦਿਆਂ ਨਹੀਂ ਸੀ ਥੱਕਦੀ, ਇਸ ਸਮੇਂ ਉਸਦੇ ਮੂੰਹ ਉੱਤੇ ਚੜ੍ਹਾਇਆ ਮੁਖੌਟਾ ਉੱਤਰ ਗਿਆ ਅਤੇ ਹੇਠੋਂ ਉਸਦਾ ਧੱਕੜ ਅਤੇ ਜ਼ਾਲਮਾਨਾ ਚਿਹਰਾ-ਮੋਹਰਾ ਪ੍ਰਤੱਖ ਦਿਖਾਈ ਦੇਣ ਲੱਗਾ । ਇਸ ਪ੍ਰਥਾਇ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ ਲਿਖਿਆ :

ਅਲੰਕਾਰ ਕੀ ਬੰਨ੍ਹ ਕੇ ਪਿਆ ਲਿਖਾਂ ਫੋਲਾਂ ਦੁੱਖੜੇ ਦੀ ਬੀਤੇ ਅੱਜ ਕੇ ਜੀ ।
ਕਦੇ ਏਸ ਸਰਕਾਰ ਦਾ ਨਾਮ ਲਿਆਂ ਡਾਕੂ ਜਾਨ ਛੁਪਾਂਵਦੇ ਭੱਜ ਕੇ ਜੀ ।
ਮਾਰੀ ਮੱਤ ਹੰਕਾਰ ਨੇ ਹਾਕਮਾਂ ਦੀ ਥੱਕੇ ਕਰਨ ਲੱਗੇ ਗੱਜ ਵੱਜ ਕੇ ਜੀ ।
ਹੈ ਸਮੇਂ ਦੀ ਚਾਲ ਕਰਤਾਰ ਸਿੰਘ ਹਾਕਮ ਖੁਸ਼ੀ ਇਨਸਾਫ ਨੂੰ ਛੱਜ ਕੇ ਜੀ ।

(ਬੀਰ ਖਾਲਸਾ ਅਰਥਾਤ ਸਾਕਾ ਗੁਰੂ ਕਾ ਬਾਗ)

ਸਮਾਂ ਬੀਤਣ ਨਾਲ ਅੰਗਰੇਜ਼ ਹਾਕਮਾਂ ਦੀ ਕੂਟਨੀਤੀ ਪ੍ਰਗਟ ਹੋ ਗਈ । ਆਪਣੀ ਇਸ ਸਮਝ ਦਾ ਪ੍ਰਗਟਾ ਗਿਆਨੀ ਕਰਤਾਰ ਸਿੰਘ ਨੇ ਇਉਂ ਕੀਤਾ ਹੈ :

(i) ਇਹ ਭਾਰਤ ਵਰਸ਼ ਜੋ ਦੇਸ਼ ਭਾਰਾ ਵਿਚ ਹੱਥ ਫਿਰੰਗੀ ਦੇ ਆ ਗਿਆ ਸੀ ।
ਹੌਲੀ ਹੌਲੀ ਲਿਆ ਹਿੰਦੁਸਤਾਨ ਸਾਰਾ ਚਾਲਾਂ ਚੱਲਕੇ ਦੇਸ਼ ਦਬਾ ਲਿਆ ਸੀ ।
ਫੁੱਟ ਪਾਵੋ ਤੇ ਦੇਸ਼ ਤੇ ਰਾਜ ਕਰੋ ਓਹਦਾ ਮੰਤਰ ਚੱਲ ਚਲਾ ਗਿਆ ਸੀ ।
ਗੁਣਾਂ ਔਗਣਾਂ ਸਣੇ ਕਰਤਾਰ ਸਿੰਘਾਂ ਡੰਕਾ ਖੂਬ ਅੰਗਰੇਜ਼ ਵਜਾ ਲਿਆ ਸੀ ।

(ਖੂਨੀ ਹੋਲੀਆਂ)

(ii) ਹਿੰਦ ਵਿਚ ਆਜ਼ਾਦੀ ਦੀ ਲਹਿਰ ਉੱਠੀ ਵੇਖ ਵੇਖ ਅੰਗ੍ਰੇਜ਼ ਘਬਰਾਨ ਲੱਗਾ ।
ਦੱਬ ਜਾਣ ਕਿਵੇਂ ਹਿੰਦੁਸਤਾਨ ਵਾਲੇ ਕਈ ਤਰ੍ਹਾਂ ਦੇ ਜਾਲ ਵਿਛਾਉਣ ਲੱਗਾ ।
ਜਿਵੇਂ ਦੇਸ਼ ਅੰਦਰ ਫੁੱਟ ਵੱਧ ਜਾਵੇ ਸੋਚਾਂ ਸੱਭਨੀਂ ਪਾਸੀਂ ਦੁੜਾਨ ਲੱਗਾ ।
ਕੂਟਨੀਤੀ ਦੀਆਂ ਚਾਲਾਂ ਚੱਲ ਕਈ ਹਿੰਦੁਸਤਾਨ ਦੀ ਫੁੱਟ ਵਧਾਨ ਲੱਗਾ ।
ਜੇਕਰ ਮੇਰੇ ਹੱਥੋਂ ਹਿੰਦ ਚਲੀ ਜਾਵੇ ਸਾਬਤ ਰਹੇ ਨਾ ਸੋਚਾਂ ਸੁਚਾਨ ਲੱਗਾ ।
ਇਹਦੇ ਟੁਕੜੇ ਕਰਕੇ ਰੱਖ ਜਾਵਾਂ ਟੁੱਟੇ ਤਾਕਤ ਬਣਤ ਬਨਾਨ ਲੱਗਾ ।
ਇਹ ਬਰਾਆਜ਼ਮ ਫੁੱਟ ਫੁੱਟ ਜਾਵੇ ਕਈ ਘਾੜਤਾਂ ਘੜਨ ਘੜਾਨ ਲੱਗਾ ।
ਲੜਨ ਮਰਨ ਆਪੋ ਵਿੱਚ ਹਿੰਦ ਵਾਸੀ ਅੜਿਆ ਪੈਰ ਰਹੇ ਸਾਡਾ ਖੁਲਸਾਨ ਲੱਗਾ ।

(ਖੂਨੀ ਹੋਲੀਆਂ)

(iii) ਵਿਚੋਂ ਚਾਲਾਂ ਅੰਗਰੇਜ਼ ਦੀਆਂ ਕੋਝੀਆਂ ਸਨ ਓਹ ਮਕਰ ਦੇ ਜਾਲ ਵਿਛਾਈ ਜਾਂਦਾ।
ਵੱਡੇ ਦੇਸ ਸਾਰੇ ਝੁਕ ਗਏ ਏਧਰ ਅੰਗ੍ਰੇਜ਼ ਸੀ ਹੌਸਲਾ ਢਾਈ ਜਾਂਦਾ।
ਹਿੰਦ ਛੱਡਣ ਉੱਤੇ ਮਜਬੂਰ ਹੋਇਆ ਢਹਿ ਪਿਆ ਤੇ ਲੱਤ ਅੜਾਈ ਜਾਂਦਾ।
ਪਿੱਠ ਲੱਗ ਚੱਲੀ ਕਰਤਾਰ ਸਿੰਘਾ ਕਲਾਬਾਜੀਆਂ ਫੇਰ ਵੀ ਲਾਈ ਜਾਂਦਾ।
(ਖੂਨੀ ਹੋਲੀਆਂ)

ਇਉਂ ਅਸੀਂ ਦੇਖਦੇ ਹਾਂ ਕਿ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ, ਜੋ ਹੋਸ਼ ਸੰਭਾਲਣ ਵੇਲੇ ਇੱਕ ਅਨਿੰਨ ਅੰਗਰੇਜ਼ ਭਗਤ ਸੀ, ਜਿਉਂ ਜਿਉਂ ਸਾਮਰਾਜੀ ਕੂਟਨੀਤੀ ਨੂੰ ਸਮਝਦਾ ਗਿਆ ਉਸਦੇ ਅੰਦਰੋਂ ਦੇਸ਼ ਪਿਆਰ ਦੇ ਵਲਵਲੇ ਉਤਪੰਨ ਹੋਣੇ ਸ਼ੁਰੂ ਹੋਏ, ਜਿਨ੍ਹਾਂ ਨੇ ਕਵੀ ਨੂੰ ਇੱਕ ਸੂਝਵਾਨ ਅਤੇ ਪੁਖਤਾ ਵਿਚਾਰਧਾਰਾ ਵਾਲੇ ਦੇਸ਼-ਭਗਤ ਦੇ ਰੂਪ ਵਿੱਚ ਬਦਲ ਦਿੱਤਾ।

## ਨਿਮਰਤਾ

ਇਸ ਗੱਲ ਵਿੱਚ ਕੋਈ ਸ਼ੱਕ ਨਹੀਂ ਕਿ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਆਪਣੇ ਸਮੇਂ ਦਾ ਸੁਪ੍ਰਸਿੱਧ ਅਤੇ ਲੋਕਪ੍ਰਿਯ ਕਵੀ ਸੀ, ਜਿਸ ਨੂੰ ਆਪਣੀਆਂ ਕਾਵਿ-ਰਚਨਾਵਾਂ ਸਦਕਾ ਸਿੱਖ-ਸੰਸਾਰ ਵਿੱਚ ਚੋਖਾ ਮਾਣ-ਸਨਮਾਨ ਪ੍ਰਾਪਤ ਸੀ। ਪਰ ਇਸ ਸ਼ੋਹਰਤ ਦੇ ਬਾਵਜੂਦ ਉਸਦੇ ਮਨ ਵਿੱਚ ਨਿਮਰਤਾ ਕੁੱਟ ਕੁੱਟ ਕੇ ਭਰੀ ਹੋਈ ਸੀ ਜਿਸ ਦਾ ਪ੍ਰਗਟਾਵਾ ਉਸ ਨੇ ਆਪਣੀ ਲਗਪਗ ਹਰ ਰਚਨਾ ਵਿੱਚ ਕੀਤਾ ਹੈ। ਉਸ ਦੀਆਂ ਹੇਠ ਲਿਖੀਆਂ ਪੰਕਤੀਆਂ ਦ੍ਰਿਸ਼ਟਾਂਤ ਵੱਜੋਂ ਦੇਖੀਆਂ ਜਾ ਸਕਦੀਆਂ ਹਨ :

(ੳ) ਵੱਡਾ ਕਵੀ ਨਾ, ਮੈਂ ਵਿਦਵਾਨ ਭੀ ਨਾ, ਜਹੀ ਪੁੱਜੀ ਤਹੀ ਸੇਵ ਕਮਾਂਦਾ ਰਿਹਾ।
ਗੁਰੂ ਪੰਥ ਕਰਦਾ ਮਨਜੂਰ ਰਿਹਾ ਡਿੰਗੇ ਸਿੱਧੇ ਜੋ ਸ਼ੇਅਰ ਬਨਾਂਦਾ ਰਿਹਾ।
ਭੁੱਲਨਹਾਰ ਅੰਞਾਨ ਕਰਤਾਰ ਸਿੰਘਾ ਅੱਗੇ ਆਜਜ਼ੀ ਪੰਥ ਜਤਾਂਦਾ ਰਿਹਾ।
(ਦਲੇਰ ਖਾਲਸਾ)

(ਅ) ਏਸੇ ਵਾਸਤੇ ਕਰੋ ਇਮਦਾਦ ਮੇਰੀ ਦੀਨਾ ਨਾਥ ਕਰਤਾਰ ਦਾਤਾਰ ਪ੍ਰਭ ਜੀ।
ਗੁਰੂ ਜੱਸ ਅਥਾਹ ਸਮੁੰਦ ਸਾਗਰ ਮੈਂ ਨਾ ਜਾ ਸਕਾਂ ਐਵੇਂ ਪਾਰ ਪ੍ਰਭ ਜੀ।
ਮੇਰੀ ਬੁੱਧ ਅੰਞਾਨ, ਗੁਮਾਨ ਕੋਈ ਨਾ, ਮੋਟੀ ਅਕਲ ਹਾਂ ਮੂੜ੍ਹ ਗਵਾਰ ਪ੍ਰਭ ਜੀ।
ਡਰ ਆਂਵਦਾ ਸੈਂਕੜੇ ਬਿਘਨਾਂ ਤੋਂ ਤੇਰੇ ਬਾਝ ਕੋਈ ਨਾ ਮੱਦਦਗਾਰ ਪ੍ਰਭ ਜੀ।
(ਸ੍ਰੀ ਅਰਜਨ ਪ੍ਰਕਾਸ਼)

(ੲ) ਮੋਟੀ ਬੁੱਧ ਤੇ ਕਵਿਤਾ ਹੈ ਮੋਟੀ, ਉੱਚੀ ਸ਼ਾਇਰੀ ਕਰਨੀ ਜਾਣਦਾ ਨਹੀਂ।
ਨਹੀਂ ਚਾਤੁਰੀ ਕਾਵਯ ਦੀ ਕੋਈ ਆਉਂਦੀ ਰਸ ਰੰਗ ਤੇ ਢੰਗ ਪਛਾਨਦਾ ਨਹੀਂ।
ਮੇਰੀ ਸੁਖਨ ਲਿਖਣਾ ਐਂਵੇਂ ਭੁੱਲ ਮੇਰੀ ਫਿੱਕੇ ਬੋਲ, ਕੋਈ ਰਸ ਜ਼ਬਾਨ ਦਾ ਨਹੀਂ।
ਨਹੀਂ ਮੈਂ ਸ਼ਾਇਰਾਂ ਦੀ ਕਦਮਧੂੜ ਜੇਹਾ ਸੁਖਨ ਕੱਢਦਾ ਖਾਸ ਮਕਾਨ ਦਾ ਨਹੀਂ।
(ਖੜਗੇਸ਼ ਪ੍ਰਕਾਸ਼)

(ਸ) ਗੁਰੂ ਪੰਥ ਦਾ ਹੈ ਕਵੀ ਧੰਨਵਾਦੀ ਜਿੱਥੋਂ ਹੌਸਲਾ ਇਕ ਪਛਾਨ ਮਿਲਯਾ।
ਮੇਰੇ ਗੁੰਬਿਆਂ ਨੂੰ ਸ਼ੌਕ ਦੇ ਨਾਲ ਪੜਯਾ ਇਹੋ ਲੱਖਾਂ ਖੱਟੇ, ਵੱਡਾ ਦਾਨ ਮਿਲਯਾ।
(ਦਲੇਰ ਖਾਲਸਾ)

ਇਉਂ ਅਸੀਂ ਵੇਖਦੇ ਹਾਂ ਕਿ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਸਿਦਕ ਅਤੇ ਸਿਰੜ ਨਾਲ ਗੁਰੂ ਸਾਹਿਬਾਨ ਦੁਆਰਾ ਦਰਸਾਏ ਮਾਰਗ ਉੱਤੇ ਚੱਲਣ ਦਾ ਅਭਿਲਾਸ਼ੀ ਅਤੇ ਹਰ ਸਮੇਂ ਸਰਬੱਤ ਦਾ ਭਲਾ ਲੋੜਣ ਵਾਲਾ ਅਜਿਹਾ ਗੁਰਸਿੱਖ ਸੀ, ਜਿਸ ਦੇ ਮਨ ਵਿੱਚ ਕਿਸੇ ਪ੍ਰਤੀ ਲੇਸ-ਮਾਤਰ ਵੀ ਮੰਦਭਾਵਨਾ ਨਹੀਂ ਸੀ।

* * *

## ਪੈਰ ਟਿਪਣੀਆਂ ਤੇ ਹਵਾਲੇ

1. ਸੰਮਤ ਉਨੀ ਸੌ ਉੱਤੇ ਜਾਣ ਤੂੰ ਛਿਪੰਜਾ ਯਾਰ,
ਮਾਘ ਦੇ ਮਹੀਨੇ ਕਿੱਸਾ ਧੰਨੀ ਦਾ ਉਚਾਰਿਆ।
2. ਅਠਾਰਾਂ ਸਾਲ ਪੂਰੇ ਮੇਰੀ ਉਮਰ ਕਰਤਾਰ ਸਿੰਘਾ,
ਬਾਪ ਗਿਆ ਮਰ ਟੁੱਟ ਗਈਆਂ ਹੌਲਦਾਰੀਆਂ।
3. ਉਨੀ ਸੌ ਅਠੱਤੀਵਾਂ ਈਸਵੀ ਦਾ ਦਸ ਭਾਦਰੋਂ ਕਰੋ ਸ਼ੁਮਾਰ ਭਾਈ।
ਗੁਰੂ ਪੰਥ ਇਹ ਭੇਟ ਮਨਜੂਰ ਕਰੇ ਇੱਜ਼ਤ ਬਖਸ਼ੇ ਬਖਸ਼ਣਹਾਰ ਭਾਈ।
(ਦਲੇਰ ਖਾਲਸਾ)
4. ਹੁਣ ਉਮਰ ਛਪੰਜਵੇ ਸਾਲ ਪੁਜੀ ਪੂੰਜੀ ਸਵਾਸਾਂ ਦੀ ਖਰਚ ਖਰਚਾ ਬੈਠਾ।
ਸੋਲਾਂ ਸਾਲ ਦੀ ਉਮਰ ਤੋਂ ਸ਼ੁਰੂ ਹੋ ਕੇ ਕੰਢੇ ਸਾਲ ਛਪੰਜਵੇਂ ਆ ਬੈਠਾ।
(ਦਲੇਰ ਖਾਲਸਾ)
5. ਪਹਿਲਾਂ ਪੜ੍ਹ ਪ੍ਰਾਇਮਰੀ ਪਾਸ ਕੀਤੀ ਯਾਰਾਂ ਸਾਲ ਦੀ ਉਮਰ ਗੁਜ਼ਾਰ ਬੇਲੀ।
(ਬਾਬਾ ਬੰਦਾ ਬਹਾਦਰ)
6. ਗਿਆਨੀ ਕਰਤਾਰ ਸਿੰਘ ਨੇ 'ਬਾਬਾ ਬੰਦਾ ਬਹਾਦਰ' ਦੀ ਰਚਨਾ 1906 ਈਸਵੀ ਵਿੱਚ ਕੀਤੀ। ਇਸ ਗ੍ਰੰਥ ਦੇ ਸੰਪੂਰਨ ਹੋਣ ਦੀ ਤਾਰੀਖ ਉਸਨੇ ਇਉਂ ਦੱਸੀ ਹੈ :
ਨਾਨਕ ਜੀ ਕਾ ਸੰਮਤ ਠੱਤੀ ਚਾਰ ਸੌ।
ਸੰਮਤ ਦੋ ਸੌ ਆਠ ਖਾਲਸਾ ਜਾਣ ਲੌ।
ਬਿਕ੍ਰਮ ਸੰਮਤ ਤ੍ਰੇਠ ਸੁ ਜਾਂਦਾ ਚਿੱਤ ਧਰ।
ਸੰਨ ਈਸਵੀ ਛੇ ਉਨੀ ਸੌ ਖਿਆਲ ਕਰ।
ਇਸ ਸਮੇਂ ਕਵੀ ਦੇ ਪਿਤਾ ਸ: ਜਗਤ ਸਿੰਘ ਨੂੰ ਸੁਰਗਵਾਸ ਹੋਇਆ ਗਿਆਰਾਂ ਸਾਲ ਹੋ ਚੁੱਕੇ ਸਨ। ਕਵੀ ਲਿਖਦਾ ਹੈ :
ਨਾਮ ਪਿਤਾ ਜੀ ਦਾ ਜਗਤ ਸਿੰਘ ਹੈ ਸੀ ਵਿੱਚ ਬਾਰਾਂ ਨੰਬਰ ਹੌਲਦਾਰ ਬੇਲੀ।
ਕਾਲਵੱਸ ਹੋਏ ਯਾਰਾਂ ਸਾਲ ਬੀਤੇ ਗੁਰਪੁਰੀ ਨੂੰ ਗਏ ਸਿਧਾਰ ਬੇਲੀ।
7. ਮੇਰੇ ਪਿੰਡ ਦਾ ਨਾਮ ਕਲਾਸਵਾਲਾ ਲਵੋ ਜਿਲਾ ਸਲਕੋਟ ਵਿਚਾਰ ਵੀਰੋ।
ਕਲਾਸਵਾਲੀਆ ਆਖਦੇ ਲੋਕ ਤਾਹੀਏ ਨਾਮ ਹੋਇਆ ਮਸ਼ਹੂਰ ਅਪਾਰ ਵੀਰੋ।
(ਸਰਕਾਰ ਖਾਲਸਾ)

8. ਕਵੀ ਨੇ ਅਪ੍ਰੈਲ, 1923 ਵਿਚ ਰਚਿਤ ਗ੍ਰੰਥ 'ਸੁਧਾਰ ਖਾਲਸਾ' ਵਿਚ ਇਸ ਬਾਰੇ ਇਉਂ ਲਿਖਿਆ ਹੈ :

ਪਲਟਨ ਨੰਬਰ ਸੰਤਾਲੀ ਜੋ ਸਿੱਖਾਂ ਦੀ ਸੀ ਸਮਾਂ ਉਸਦੇ ਵਿਚ ਗੁਜ਼ਾਰ ਭਾਈ।
ਬਰਸ ਚੌਦਾਂ ਅਰਾਮ ਦੇ ਨਾਲ ਕੱਟੇ ਗੁਜ਼ਰ ਗਈ ਜਵਾਨੀ ਆਸਾਰ ਭਾਈ।
ਕਈ ਗ੍ਰੰਥ ਲਿਖੇ ਉਸੇ ਸਮੇਂ ਅੰਦਰ ਹੋਯਾ ਜਿਨ੍ਹਾਂ ਦਾ ਬੜਾ ਪਰਚਾਰ ਭਾਈ।
ਇਕ ਸਾਲ ਹੋਯਾ ਪਲਟਨ ਛੱਡ ਦਿੱਤੀ ਪੰਥ ਸੇਵਾ ਦਾ ਕਰ ਪਯਾਰ ਭਾਈ।

9. ਉਨੀ ਸੌ ਬਾਈ ਅਪ੍ਰੈਲ ਤੇਰਾਂ ਕੀਤੀ ਕ੍ਰਿਪਾ ਆਨ ਭਗਵਾਨ ਭਾਈ।
ਰਾਮਦਾਸ ਸਤਿਗੁਰੂ ਦੀ ਦਯਾ ਹੋਈ ਦਾਸ ਦਰ ਦਾ ਲਿਆ ਪਛਾਨ ਭਾਈ।
ਚਰਨੀਂ ਆਪਣੀ ਲਾ ਲਿਆ ਕੀਟ ਤਾਈਂ ਗੁਰੂ ਪੰਥ ਕੀਤੀ ਮਿਹਰ ਆਨ ਭਾਈ।
ਸ੍ਰੀ ਹਰੀ ਮੰਦਰ ਸੇਵਾ ਸੌਂਪ ਦਿੱਤੀ ਪੁੰਨ ਜਾਗਯਾ ਕੋਈ ਮਹਾਨ ਭਾਈ।

(ਅਜੀਤ ਖਾਲਸਾ)

10. 'ਸਾਡੀ ਦਸ਼ਾ' ਗੁਰਦੁਆਰਾ ਗਜ਼ਟ, ਅੰਮ੍ਰਿਤਸਰ, ਅਗਸਤ, 1953, ਪੰਨਾ 6

11. 'Indian Life, Religion and Culture', London, 1897
(ਡਾ: ਪਰਮਿੰਦਰ ਸਿੰਘ, ਦੁਆਰਾ 'ਪੰਜਾਬੀ ਸਾਹਿੱਤ ਦੇ ਮੂਲ ਲੱਛਣ ਤੇ ਪ੍ਰਮੁੱਖ ਪ੍ਰਵਿਰਤੀਆਂ (1849-1900) ਵਿੱਚ ਉਧਰਿਤ)

12. ਗੁਰਦੁਆਰਾ ਲੋਹਗੜ੍ਹ ਸਾਹਿਬ, ਅੰਨਦਪੁਰ ਦੇ ਮੁੱਖ ਦੁਆਰ ਉੱਪਰ ਲੱਗੇ ਪੱਥਰ ਉੱਤੇ ਇਹ ਸੂਚਨਾ ਇਉਂ ਦਰਜ ਹੈ :

"ਅਟੱਲ ਕਥਾ ਕੀ ਯਾਦ ਕਿਲ੍ਹਾ ਆਨੰਦਗੜ੍ਹ ਬਣ ਗਿਆ।
ਸਤਿਗੁਰ ਕੇ ਪ੍ਰਸਾਦਿ ਸੇਵ ਕਰੀ ਕਰਤਾਰ ਸਿੰਘ।
ਕਿਲ੍ਹਾ ਆਨੰਦਗੜ੍ਹ ਦੀ ਸੇਵਾ ਦਾ ਆਰੰਭ ਮੱਘਰ, 1990 ਅਤੇ ਸਮਾਪਤੀ ਪੋਹ, 1992 ਤੱਕ ਗੁਰੂ ਕੇ ਬਾਗ ਸੂਰਜ ਪ੍ਰਕਾਸ਼ ਦੀ ਕਥਾ ਸੁਣਨ ਵਾਲੀ ਸੰਗਤ ਵੱਲੋਂ ਭੇਟਾ ਮਾਇਆ ਨਾਲ ਹੋਈ।"

13. ਹੱਕ ਕਾਪੀ ਰਾਈਟ ਦਿੱਤਾ ਲੱਧਾ ਸਿੰਘ ਨੂੰ ਹੱਕ ਏਸ ਤੇ ਕੋਈ ਜਮਾਇ ਨਾਹੀਂ।
ਮੇਰੇ ਪੁਸਤਕ ਬਣੇ ਓਹੋ ਛਾਪਦਾ ਏ ਹੋਰ ਕੋਈ ਐਵੇਂ ਹੱਥ ਪਾਇ ਨਾਹੀਂ।
ਮੇਰੇ ਲਿਖੇ ਨੂੰ ਰੱਖਣਾ ਯਾਦ ਭਾਈ ਇਹਨੂੰ ਕੋਈ ਵਧਾਏ ਘਟਾਏ ਨਾਹੀਂ।
ਲੱਧਾ ਸਿੰਘ ਬਿਨਾ ਏਸ ਗ੍ਰੰਥ ਤਾਈਂ, ਹਰਜਾ ਕੋਈ ਛਪਵਾ ਉਠਾਇ ਨਾਹੀਂ।
ਉਰਦੂ ਗੁਰਮੁੱਖੀ ਨਾਗਰੀ ਵਿੱਚ ਹਿੰਦੀ ਵਿੱਚ ਕਿਸੇ ਹਰਫ਼ਾ ਉਲਟਾਇ ਨਾਹੀਂ।
ਬਾਰ ਬਾਰ ਤਾਕੀਦ ਕਰਤਾਰ ਸਿੰਘਾ, ਕੋਈ ਲਿਖੇ ਦੇ ਉਲਟ ਕਰਾਇ ਨਾਹੀਂ।

(ਸਿਦਕ ਖਾਲਸਾ)

ਅਧਿਆਇ—2

# ਰਚਨਾਵਲੀ

ਕਿਸੇ ਕਲਾਕਾਰ ਦੀਆਂ ਕ੍ਰਿਤੀਆਂ ਦਾ ਅਧਿਐਨ ਉਸ ਕਲਾਕਾਰ ਦੇ ਚਿੰਤਨ ਦੀ ਥਾਹ ਪਾਉਣ ਦਾ ਪਰਮਾਣਿਕ ਵਸੀਲਾ ਹੁੰਦਾ ਹੈ ਅਤੇ ਜੇਕਰ ਅਜਿਹਾ ਅਧਿਐਨ ਕਲਾ-ਕ੍ਰਿਤੀਆਂ ਦੇ ਰਚਨਾ-ਕਾਲ-ਕ੍ਰਮ ਨੂੰ ਆਧਾਰ ਬਣਾ ਕੇ ਕੀਤਾ ਜਾਵੇ, ਤਾਂ ਸਹਿਜੇ ਹੀ ਕਲਾ-ਕਾਰ ਦੀ ਸੋਚ ਵਿੱਚ ਸਮੇਂ ਸਮੇਂ ਆਉਣ ਵਾਲੇ ਪਰਿਵਰਤਨਾਂ ਨੂੰ ਵੀ ਸਮਝਿਆ ਜਾ ਸਕਦਾ ਹੈ।

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ ਆਪਣੀ ਪ੍ਰਥਮ ਕਾਵਿ-ਰਚਨਾ 'ਧੰਨੀ ਸ਼ਿਵ ਸਿੰਘ' 1900 ਈਸਵੀ ਅਤੇ 'ਖੂਨੀ ਹੋਲੀਆਂ' ਅਪ੍ਰੈਲ 1948 ਈਸਵੀ ਵਿੱਚ ਪ੍ਰਕਾਸ਼ਿਤ ਕਰਵਾਈ। ਉਸ ਦੀ ਅੰਤਲੀ ਰਚਨਾ ਜੋ 1951 ਈ. ਵਿੱਚ ਰਚੀ ਦੱਸੀ ਜਾਂਦੀ ਹੈ, ਕਵੀ ਦੇ ਸੁਰਗਵਾਸ ਹੋਣ ਉਪਰੰਤ ਪ੍ਰਕਾਸ਼ਿਤ ਹੋਈ। ਪੰਜਾਂ ਦਹਾਕਿਆਂ ਦੇ ਇਸ ਸਮੇਂ ਅੰਦਰ ਉਸਨੇ ਲਗਪਗ ਅਰਧ ਸੈਂਕੜਾ ਰਚਨਾਵਾਂ ਕੀਤੀਆਂ। ਤਸੱਲੀ ਵਾਲੀ ਗੱਲ ਇਹ ਹੈ ਕਿ ਇਹਨਾਂ ਸਾਰੀਆਂ ਰਚਨਾਵਾਂ ਵਿੱਚੋਂ ਬਹੁਤੀਆਂ ਵਿੱਚ ਕਵੀ ਨੇ ਰਚਨਾ ਦੀ ਸਮਾਪਤੀ ਕਰਦਿਆਂ ਰਚਨਾ ਸਾਲ ਦੱਸੇ ਹੋਏ ਹਨ। ਕੁੱਝ ਰਚਨਾਵਾਂ ਵਿੱਚ ਕਵੀ ਨੇ ਉਸ ਰਚਨਾ ਤੋਂ ਪਹਿਲੀਆਂ ਸਾਰੀਆਂ ਰਚਨਾਵਾਂ ਦਾ ਵੇਰਵਾ ਦਿੱਤਾ ਹੋਇਆ ਹੈ ਜਿਸ ਦੇ ਆਧਾਰ ਉੱਤੇ ਅਜਿਹੀਆਂ ਰਚਨਾਵਾਂ, ਜਿਨ੍ਹਾਂ ਦੇ ਰਚਨਾ ਸਾਲ ਦੀ ਸੂਚਨਾ ਨਹੀਂ ਮਿਲਦੀ, ਨੂੰ ਵੀ ਕਿਆਸ ਅਨੁਸਾਰ ਕਾਲ-ਕ੍ਰਮ-ਲੜੀ ਵਿੱਚ ਸਥਾਨ ਦੇ ਕੇ ਸਮੁੱਚੇ ਕਲਾਸਵਾਲੀਆ-ਕਾਵਿ ਦਾ ਰਚਨਾ-ਕਾਲ-ਕ੍ਰਮ ਆਧਾਰਿਤ ਅਧਿਐਨ ਕੀਤਾ ਜਾ ਸਕਦਾ ਹੈ

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਦੇ ਸਮੁੱਚੇ ਰਚਨਾ ਜਗਤ ਉੱਤੇ ਨਜ਼ਰ ਮਾਰਦਿਆਂ ਸਾਨੂੰ ਇਸ ਵਿੱਚ ਹੇਠ ਲਿਖੇ ਵਿਭਿੰਨ ਪੜਾ ਸਹਿਜੇ ਹੀ ਨਜ਼ਰ ਆ ਜਾਂਦੇ ਹਨ :

(ੳ) **ਪਹਿਲਾ ਪੜਾ** : 1906 **ਈਸਵੀ ਤੱਕ** :

ਕਵੀ ਨੇ ਇਸ ਕਾਲ ਦੌਰਾਨ ਹੇਠ ਲਿਖੀਆਂ ਰਚਨਾਵਾਂ ਦੀ ਰਚਨਾ ਕੀਤੀ :

1. ਧੰਨੀ-ਸ਼ਿਵ ਸਿੰਘ (1900)
2. ਸੋਹਣੀ
3. ਜੰਝ
4. ਕਿੱਸਾ ਤਾਊਨ
5. ਕੁਪੱਤੀ ਨਾਰ

6. ਚਰਖਾ
7. ਨੱਢੇ ਦੀ ਨਾਰ (1900)
8. ਪ੍ਰਹਿਲਾਦ ਭਗਤ (1901)
9. ਰੂਪ ਬਸੰਤ
10. ਬਾਬਾ ਬੰਦਾ ਬਹਾਦਰ (1906) (ਜੌਹਰ ਖਾਲਸਾ ਲੜੀ ਨੰ: 1)

ਰਚਨਾ ਦੇ ਇਸ ਆਰੰਭਕ ਦੌਰ ਵਿੱਚ ਹਾਲੇ ਕਵੀ ਪਰੰਪਰਾ ਦਾ ਪਾਲਣ ਕਰਦਾ ਦਿਖਾਈ ਦਿੰਦਾ ਹੈ। ਉਸ ਦੀ ਸੋਚ ਨੂੰ ਸਿੰਘ ਸਭਾ ਲਹਿਰ ਦੀ ਸੋਚ ਅਤੇ ਸਰਗਰਮੀ ਨੇ ਟੁੰਬਣਾ ਸ਼ੁਰੂ ਕਰ ਦਿੱਤਾ ਸੀ ਪਰ ਇਸ ਸਮੇਂ ਦੌਰਾਨ ਉਹ ਪਰੰਪਰਾ ਤੋਂ ਪੂਰੀ ਤਰ੍ਹਾਂ ਨਹੀਂ ਟੁੱਟਦਾ। ਇਸੇ ਕਾਰਨ ਉਸ ਨੇ ਇਸ ਕਾਲ ਦੌਰਾਨ ਇਸ਼ਕੀਆ, ਪੌਰਾਣਿਕ ਅਤੇ ਸਮਾਜ ਸੁਧਾਰਕ ਕਿੱਸਿਆਂ ਦੀ ਰਚਨਾ ਕੀਤੀ ਹੈ। ਇਸ ਪੜਾ ਦੌਰਾਨ ਰਚਿਤ ਰਚਨਾਵਾਂ ਦਾ ਸਾਂਝਾ ਲੱਛਣ ਇਹਨਾਂ ਵਿੱਚ ਰੋਮਾਂਟਿਕਤਾ ਦਾ ਪ੍ਰਭਾਵੀ ਹੋਣਾ ਹੈ।

**ਦੂਜਾ ਪੜਾ** : 1907 **ਤੋਂ** 1921 **ਈਸਵੀ ਤੱਕ:**

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਦੀ ਰਚਨਾ ਦਾ ਇਹ ਦੌਰ ਕਵੀ ਦੀ ਸੈਨਿਕਾ ਸੇਵਾ ਦੇ ਸਮੇਂ ਉੱਤੇ ਆਧਾਰਿਤ ਹੈ। ਇਸ ਕਾਲ ਵਿੱਚ ਉਹ ਸਿੰਘ ਸਭਾ ਲਹਿਰ ਦੇ ਪ੍ਰਭਾਵ ਅਧੀਨ ਪਰੰਪਰਾ ਤੋਂ ਮੁਕਤ ਹੋ ਕੇ ਸਿੱਖ ਪੁਨਰ ਜਾਗ੍ਰਿਤੀ ਨੂੰ ਗ੍ਰਹਿਣ ਕਰ ਲੈਂਦਾ ਹੈ ਪਰ ਜਿਵੇਂ ਸੁਭਾਵਿਕ ਹੈ, ਇਹ ਪਰਿਵਰਤਨ ਅਚਾਨਕ ਨਹੀਂ ਹੋਇਆ। ਪਿਛਲੇ ਕਾਲ ਦੀ ਅੰਤਮ ਰਚਨਾ ਬਾਬਾ ਬੰਦਾ ਬਹਾਦਰ ਵਿੱਚੋਂ ਕਵੀ ਮਨ ਉੱਪਰ ਰੋਮਾਂਸ ਦਾ ਰਹਿੰਦਾ ਖੂੰਹਦਾ ਪ੍ਰਭਾਵ ਉਦੋਂ ਦ੍ਰਿਸ਼ਟੀਗੋਚਰ ਹੁੰਦਾ ਹੈ, ਜਦੋਂ ਨਿਰੋਲ ਸਿੱਖ-ਇਤਿਹਾਸ ਨਾਲ ਸੰਬੰਧਤ ਇਸ ਰਚਨਾ ਵਿੱਚ ਕਵੀ ਮੰਡੀ ਅਤੇ ਚੰਬਾ ਵਿਖੇ ਬਾਬਾ ਬੰਦਾ ਬਹਾਦਰ ਦੇ ਸੰਪਰਕ ਵਿੱਚ ਆਈਆਂ ਔਰਤਾਂ ਦੇ ਹੁਸਨ ਦਾ ਬਿਆਨ ਉਸੇ ਅੰਦਾਜ਼ ਵਿੱਚ ਕਰਦਾ ਹੈ ਜਿਵੇਂ ਕਿਸੇ ਇਸ਼ਕੀਆ ਕਿੱਸੇ ਦੀ ਨਾਇਕਾ ਦਾ ਕੀਤਾ ਜਾਂਦਾ ਹੈ। ਦ੍ਰਿਸ਼ਟਾਂਤ ਵਜੋਂ ਕਵੀ ਦੁਆਰਾ ਮੰਡੀ ਵਾਲੀ ਜ਼ਨਾਨੀ ਦੀ ਸੁੰਦਰਤਾ ਦੀ ਵਡਿਆਈ ਵਿੱਚ ਲਿਖੀਆਂ ਇਹ ਪੰਕਤੀਆਂ ਦੇਖੀਆਂ ਜਾ ਸਕਦੀਆਂ ਹਨ :

ਬੰਦੇ ਵਿਚ ਮੰਡੀ ਡਿੱਠੀ ਇਕ ਰੰਡੀ ਸੋਹਣੀ ਸ਼ਕਲ ਸੀ ਬਦਰੇ ਮੁਨੀਰ ਵਰਗੀ।
ਗੋਰਾ ਮੁੱਖ ਓਹਦਾ ਚੰਦ ਚੌਧਵੀਂ ਦਾ ਵਿਚ ਹੁਸਨ ਦੇ ਸੀ ਸੋਹਣੀ ਹੀਰ ਵਰਗੀ।
ਕਾਮਦੇਵ ਦੀ ਇਸਤ੍ਰੀ ਰੂਪ ਧਾਰਿਆ ਛਬ ਮੁੱਖ ਦੀ ਮਾਹੇ ਮੁਨੀਰ ਵਰਗੀ।
ਗਜਗਾਮਨੀ ਹੰਸਨੀ ਪਦਮਨੀ ਸੀ ਹੈਸੀ ਪਰੀ ਦੀ ਅਸਲ ਤਸਵੀਰ ਵਰਗੀ।
ਜ਼ੁਲਫਾਂ ਨਾਗ ਕਾਲੇ ਰਹੇ ਮਾਰ ਕੁੰਡਲ ਤਿੱਖੀ ਪਲਕ ਸੀ ਤੀਰ ਤਕਦੀਰ ਵਰਗੀ।
ਭਵਾਂ ਕਾਲੀਆਂ ਵਾਲੀਆਂ ਵਿੱਚ ਕੰਨਾਂ ਢਾਲ ਨੱਕ ਦੀ ਨੋਕ ਸ਼ਮਸ਼ੀਰ ਵਰਗੀ।
ਬੈਠੀ ਕਾਮਿਆਂ ਦੇ ਤਾਈਂ ਫੰਧਨੇ ਨੂੰ ਕੁੰਡੀ ਹੁਸਨ ਦੀ ਲਾ ਮਾਹੀਗੀਰ ਵਰਗੀ।
ਕੈਦ ਕਰਨ ਦੇ ਵਾਸਤੇ ਸੋਹਣਿਆਂ ਨੂੰ ਪਿੱਛੋਂ ਲਕਟਦੀ ਗੁੱਤ ਜੰਜੀਰ ਵਰਗੀ।
ਕਾਲੇ ਨੈਨ ਮਿੱਠੇ ਬੈਨ ਕੋਇਲ ਵਾਂਗੂ ਛਾਤੀ ਉੱਭਰੀ ਸੇਬ ਕਸ਼ਮੀਰ ਵਰਗੀ।
ਗੋਰਾ ਰੰਗ ਜਿਉਂ ਸਾਫ਼ ਸਫੈਦ ਮਰਮਰ ਤਿੱਖੀ ਤੇਜ਼ ਨਿਗਾ ਸੀ ਤੀਰ ਵਰਗੀ।

ਪਰ ਇਸ ਦੂਜੇ ਪੜਾ ਦੀ ਪ੍ਰਥਮ ਰਚਨਾ 'ਸਿਦਕ ਖਾਲਸਾ' ਵਿੱਚ ਕਵੀ ਚੇਤੰਨ ਰੂਪ ਵਿੱਚ ਪਰੰਪਰਾ ਤੋਂ ਪੱਲਾ ਛੁਡਾਉਂਦਾ ਦਿਖਾਈ ਦਿੰਦਾ ਹੈ, ਜਦੋਂ ਉਹ ਲਿਖਦਾ ਹੈ :

ਵਿੱਚ ਉਮਰ ਛੋਟੀ ਮੈਨੂੰ ਸ਼ੌਕ ਲੱਗਾ ਨਹੀਂ ਹਟਿਆ ਬਹੁਤ ਹਟਾਇਆ ਏ ।
ਕਿੱਸੇ ਕਈ ਬਣਾ ਤਿਆਰ ਕੀਤੇ ਸਿਰ ਮੁਫਤ ਦੇ ਵਿੱਚ ਖਪਾਇਆ ਏ ।
ਰਿਹਾ ਅੱਲੜਾਂ ਪੱਲੜਾਂ ਵਿਚ ਲੱਗਾ ਕੁੱਝ ਫਾਇਦਾ ਨਹੀਂ ਉਠਾਇਆ ਏ ।
ਕੁੱਝ ਯਾਦਗੀਰੀ ਵਾਲਾ ਲਿਖਿਆ ਨਾ ਸੋਨਾ ਕੱਚ ਦੇ ਭਾ ਲੁਟਾਇਆ ਏ ।
ਇਹੋ ਸੋਚ ਛੱਡੇ ਕਿੱਸੇ ਲਿਖਣੇ ਜੀ ਬੇਫਾਇਦਾ ਮਗਜ਼ ਖਪਾਇਆ ਏ ।

ਇਸ ਕਾਲ ਦੌਰਾਨ ਕਵੀ ਨੇ ਬਾਬਾ ਬੰਦਾ ਬਹਾਦਰ ਦੀ ਸ਼ਹੀਦੀ ਪਿਛਲੇ ਸਮੇਂ ਤੋਂ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੱਕ ਦੇ ਸਿੱਖ ਇਤਿਹਾਸ ਨੂੰ 'ਜੌਹਰ ਖਾਲਸਾ' ਲੜੀ ਅਧੀਨ ਕਾਵਿ-ਰੂਪ ਦੇਣ ਦੇ ਨਾਲ ਸਿੱਖ ਇਤਿਹਾਸ ਨੂੰ ਬਿਆਨ ਕਰਦੀਆਂ ਹੋਰ ਰਚਨਾਵਾਂ ਵੀ ਲਿਖੀਆਂ, ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ :

1. ਸਿਦਕ ਖਾਲਸਾ (1909) (ਜੌਹਰ ਖਾਲਸਾ ਲੜੀ ਨੰ: 2)
2. ਬਾਬੇ ਦੀ ਬੇਰ (1911)
3. ਤੇਗ ਖਾਲਸਾ (1912) (ਜੌਹਰ ਖਾਲਸਾ ਲੜੀ ਨੰ: 3)
4. ਰਾਜ ਖਾਲਸਾ (1913) (ਜੌਹਰ ਖਾਲਸਾ ਲੜੀ ਨੰ: 4)
5. ਬੀਰ ਸਪੁੱਤਰ (1913)
6. ਸ੍ਰੀ ਗੁਰੂ ਦਸਮੇਸ਼ ਪ੍ਰਕਾਸ਼ (1915)
7. ਅਕਾਲੀ ਜੋਤ (ਹਿੱਸਾ ਪਹਿਲਾ)
8. ਅਕਾਲੀ ਜੋਤ (ਹਿੱਸਾ ਦੂਜਾ)
9. ਜੀਵਨ-ਸੁਧਾਰ (1916)
10. ਵਾਰਾਂ ਧਰਮ ਸ਼ਹੀਦਾਂ (1918)
11. ਨਿਰੰਜਨੀ ਜੋਤ ਅਰਥਾਤ ਜਨਮ ਸਾਖੀ ਸ੍ਰੀ ਗੁਰੂ ਤੇਗ ਬਹਾਦਰ ਜੀ (1920)
12. ਨਿਰੰਕਾਰੀ ਜੋਤ ਅਰਥਾਤ ਗੁਰੂ ਨਾਨਕ ਦੇਵ ਜੀ ਦਾ ਸੰਪੂਰਨ ਜੀਵਨ ਬਿਰਤਾਂਤ (1921)
13. ਖੂਨਿ-ਸ਼ਹੀਦਾਂ ਅਰਥਾਤ ਸਾਕਾ ਸ੍ਰੀ ਨਨਕਾਣਾ ਸਾਹਿਬ (1921)

ਇਸ ਕਾਲ ਦੌਰਾਨ ਕਵੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਨੂੰ ਵਿਸ਼ਾ ਬਣਾਕੇ ਦੋ ਕਾਵਿ ਰਚਨਾਵਾਂ ਕੀਤੀਆਂ । ਪਹਿਲੀ 'ਸ੍ਰੀ ਗੁਰੂ ਦਸ਼ਮੇਸ਼ ਪ੍ਰਕਾਸ਼' ਅਤੇ ਦੂਜੀ 'ਅਕਾਲੀ ਜੋਤ' । ਇਹਨਾਂ ਗ੍ਰੰਥਾਂ ਬਾਰੇ ਕਵੀ ਦੁਆਰਾ ਆਪਣੇ ਗ੍ਰੰਥਾਂ ਦੇ ਅੰਦਰ ਪ੍ਰਕਾਸ਼ਿਤ ਇਸ਼ਤਿਹਾਰਾਂ ਅਤੇ ਅੰਤ ਉੱਤੇ ਦਰਜ ਪੁਸਤਕ-ਸੂਚੀਆਂ ਵਿੱਚ ਦਿੱਤੇ ਵੇਰਵੇ ਭ੍ਰਾਂਤੀਪਰਕ ਹਨ । ਕੁੱਝ ਇਸ਼ਤਿਹਾਰਾਂ ਵਿੱਚ 'ਤੁਲਸੀ ਰਾਮਾਇਣ ਦੀ ਤਰਜ਼ ਤੇ ਸੱਤਾਂ ਕਾਂਡਾਂ ਵਿੱਚ' ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਹਾਲ ਬਿਆਨਣ ਵਾਲੇ ਗ੍ਰੰਥ ਦਾ ਨਾਉਂ 'ਦੁਸ਼ਟ ਦਮਨ ਪ੍ਰਕਾਸ਼' ਲਿਖਿਆ ਗਿਆ ਹੈ ਪਰ ਕੁੱਝ ਹੋਰਨਾਂ ਵਿੱਚ 'ਸ੍ਰੀ ਕਲਗੀਧਰ ਦਰਸ਼ਨ' ਅਤੇ ਕੁੱਝ ਹੋਰਨਾਂ ਵਿਚ 'ਅਕਾਲੀ ਜੋਤ' । ਕੁੱਝ ਹੋਰ ਥਾਵਾਂ ਉੱਤੇ 'ਅਕਾਲੀ ਜੋਤ' ਅਤੇ 'ਸ੍ਰੀ ਦੁਸ਼ਟ ਦਮਨ

ਪ੍ਰਕਾਸ਼' ਨੂੰ ਇੱਕੋ ਰਚਨਾ ਦੱਸਿਆ ਗਿਆ ਹੈ। ਜਦੋਂ ਕਿ ਅਸਲੀਅਤ ਇਹ ਹੈ ਕਿ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ ਸੈਨਿਕ ਸੇਵਾ ਦੌਰਾਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ ਕਾਵਿ-ਰੂਪ ਵਿੱਚ ਲਿਖਕੇ ਇਸਨੂੰ 'ਸ੍ਰੀ ਦਸ਼ਮੇਸ਼ ਪ੍ਰਕਾਸ਼' ਦਾ ਨਾਉਂ ਦਿੱਤਾ ਅਤੇ ਇਸੇ ਕਾਲ ਦੌਰਾਨ ਕੁੱਝ ਸਮੇਂ ਬਾਦ ਤੁਲਸੀ ਰਮਾਇਣ ਦੀ ਤਰਜ਼ ਉੱਤੇ ਲਿਖੀ ਪੁਸਤਕ 'ਅਕਾਲੀ ਜੋਤ' ਦੋ ਭਾਗਾਂ ਵਿੱਚ ਪ੍ਰਕਾਸ਼ਿਤ ਕੀਤੀ। 'ਸ੍ਰੀ ਦੁਸ਼ਟ ਦਮਨ ਪ੍ਰਕਾਸ਼' ਇਸੇ ਵਿਸ਼ੇ ਬਾਰੇ ਕਵੀ ਦੀ ਤੀਜੀ ਕਾਵਿ ਰਚਨਾ ਹੈ ਜੋ ਕਵੀ ਦੀ ਕਾਵਿ-ਰਚਨਾ ਦੇ ਅਗਲੇ ਪੜਾ ਦੌਰਾਨ ਰਚੀ ਗਈ।

ਇਸ ਕਾਲ ਦੌਰਾਨ ਕਵੀ ਦੁਆਰਾ ਰਚੀਆਂ ਗਈਆਂ ਰਚਨਾਵਾਂ ਬਾਰੇ ਸਾਂਝੀ ਗੱਲ ਇਹ ਹੈ ਕਿ ਇਹ ਸਾਰੀਆਂ ਸਿੱਖ ਇਤਿਹਾਸ ਨਾਲ ਸੰਬੰਧਤ ਹਨ ਅਤੇ ਇਹਨਾਂ ਲਈ ਵਿਸ਼ਾ-ਵਸਤੂ ਸਿੱਖ ਇਤਿਹਾਸ ਦੇ ਕਲਾਸਕੀ ਗ੍ਰੰਥਾਂ ਜਿਵੇਂ ਸੂਰਜ ਪ੍ਰਕਾਸ਼, ਪੰਥ ਪ੍ਰਕਾਸ਼ ਆਦਿ ਵਿੱਚ ਬਿਆਨ ਕੀਤੀਆਂ ਸਾਖੀਆਂ ਨੂੰ ਬਣਾਇਆ ਗਿਆ ਹੈ ਜਿਸ ਕਾਰਨ ਕਈ ਥਾਵਾਂ ਉਤੇ ਕਵੀ ਦਾ ਬਿਆਨ ਖਾਲਸ ਗੁਰਮੱਤ ਦੀ ਥਾਂ ਮਿਲਗੋਭਾ ਪ੍ਰਤੀਤ ਹੁੰਦਾ ਹੈ।

**ਤੀਜਾ ਪੜਾ : 1922 ਤੋਂ 1937 ਈਸਵੀ ਤੱਕ :**

ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿਖੇ ਗ੍ਰੰਥੀ ਅਤੇ ਮੁੱਖ ਗ੍ਰੰਥੀ ਵੱਜੋਂ ਸੇਵਾ ਕਰਦਿਆਂ ਬਤੀਤ ਕੀਤਾ ਸਮਾਂ ਕਵੀ-ਰਚਨਾ ਦਾ ਤੀਜਾ ਦੌਰ ਬਣਦਾ ਹੈ। ਪਹਿਲਾਂ ਸੈਨਿਕ ਸੇਵਾ ਦੌਰਾਨ ਅਤੇ ਫੇਰ ਸ੍ਰੀ ਦਰਬਾਰ ਸਾਹਿਬ ਦੀ ਸੇਵਾ ਕਰਦਿਆਂ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ ਸਿੱਖ ਧਰਮ ਦੀ ਸਹੀ ਭਾਵਨਾ ਨੂੰ ਗ੍ਰਹਿਣ ਕਰਨ ਉਪਰੰਤ ਹੁਣ ਤੱਕ ਲਿਖੇ ਜਾ ਚੁੱਕੇ ਸਿੱਖ ਇਤਿਹਾਸ ਨੂੰ ਇਸ ਦੀ ਲੋਅ ਵਿੱਚ ਦੇਖਿਆ, ਤਾਂ ਉਸਨੂੰ ਸੁਆਰਥੀ ਤੱਤਾਂ ਦੁਆਰਾ ਸਿੱਖ ਇਤਿਹਾਸ ਵਿੱਚ ਕੀਤੀ ਗਈ ਭੰਨ ਤੋੜ ਦਾ ਬੋਧ ਹੋਇਆ। ਫਲਸਰੂਪ ਉਸਨੇ ਇਸ ਕਾਲ ਦੌਰਾਨ ਦੂਜੀ ਵਾਰ ਬਾਬਾ ਬੰਦਾ ਬਹਾਦਰ ਤੋਂ ਮਹਾਰਾਜਾ ਦਲੀਪ ਸਿੰਘ ਪਾਸੋਂ ਅੰਗਰੇਜ਼ਾਂ ਦੁਆਰਾ ਰਾਜ ਖੋਹ ਲਏ ਜਾਣ ਤੱਕ ਦਾ ਇਤਿਹਾਸ 'ਇਤਿਹਾਸ ਖਾਲਸਾ ਲੜੀ' ਅਧੀਨ ਸੱਤ ਭਾਗਾਂ ਵਿੱਚ ਵੰਡਕੇ ਲਿਖਣ ਦੀ ਯੋਜਨਾ ਉਲੀਕੀ। ਇਸ ਤੋਂ ਬਿਨਾਂ ਦਸ ਸਿੱਖ ਗੁਰੂ ਸਾਹਿਬਾਨ ਦੀਆਂ ਜੀਵਨੀਆਂ 'ਗੁਰ ਇਤਿਹਾਸ ਲੜੀ' ਅਧੀਨ ਲਿਖਣੀਆਂ ਸ਼ੁਰੂ ਕੀਤੀਆਂ। ਇਸ ਕਾਲ ਦੌਰਾਨ ਕਵੀ ਦੁਆਰਾ ਰਚੀਆਂ ਗਈਆਂ ਰਚਨਾਵਾਂ ਦਾ ਵੇਰਵਾ ਇਸ ਪ੍ਰਕਾਰ ਹੈ :

1. ਅਕਾਲੀ ਲਹਿਰ ਨੰ: 1 ਅਰਥਾਤ ਸੁਧਾਰ ਖਾਲਸਾ (1922)
2. ਬੀਰ ਖਾਲਸਾ ਅਰਥਾਤ ਸਾਕਾ ਗੁਰੂ ਕਾ ਬਾਗ (1923)
3. ਦਸਮੇਸ਼ ਦੁਲਾਰੇ ਅਰਥਾਤ ਸਾਕਾ ਚਮਕੌਰ ਤੇ ਸਾਕਾ ਸਰਹੰਦ (1923)
4. ਨਿਰਭੈ ਯੋਧਾ (1923) (ਇਤਿਹਾਸ ਖਾਲਸਾ ਲੜੀ ਨੰ: 1)
5. ਸਿਦਕੀ ਬੀਰ ਅਰਥਾਤ ਅਜੀਤ ਖਾਲਸਾ (1924) (ਇਤਿਹਾਸ ਖਾਲਸਾ ਲੜੀ ਨੰ: 2)
6. ਜੌਹਰ ਖਾਲਸਾ ਅਰਥਾਤ ਤੇਗ ਖਾਲਸਾ ਦੇ ਜੌਹਰ (1924) (ਇਤਿਹਾਸ ਖਾਲਸਾ ਲੜੀ ਨੰ: 3)
7. ਭਾਈ ਕਲਯਾਨਾ (1925)

8. ਸਰਦਾਰਨੀ ਝਾਲਾ ਕੌਰ (1925)
9. ਪ੍ਰਕਾਸ਼ ਖਾਲਸਾ ਅਰਥਾਤ ਖਾਲਸਾ ਪੰਥ ਦੀਆਂ ਬਾਰਾਂ ਮਿਸਲਾਂ (1925) (ਇਤਿਹਾਸ ਖਾਲਸਾ ਲੜੀ ਨੰ: 4)
10. ਸਰਕਾਰ ਖਾਲਸਾ ਅਰਥਾਤ ਰਾਜ ਖਾਲਸਾ (1926) (ਇਤਿਹਾਸ ਖਾਲਸਾ ਲੜੀ ਨੰ: 5)
11. ਦਰਬਾਰ ਖਾਲਸਾ (1927) (ਇਤਿਹਾਸ ਖਾਲਸਾ ਲੜੀ ਨੰ: 6)
12. ਸਿੰਘਣੀਆਂ ਦੇ ਸਿਦਕ (1929)
13. ਜਾਗਦੀ ਜੋਤ ਅਰਥਾਤ ਸ੍ਰੀ ਅਰਜਨ ਪ੍ਰਕਾਸ਼ (1929) (ਗੁਰ ਇਤਿਹਾਸ ਲੜੀ ਨੰ: 5)
14. ਸ੍ਰੀ ਦੁਸ਼ਟ ਦਮਨ ਪ੍ਰਕਾਸ਼ (1930) (ਗੁਰ ਇਤਿਹਾਸ ਲੜੀ ਨੰ: 10)
15. ਹਿਤਕਾਰੀ ਜੋਤ ਅਰਥਾਤ ਸ੍ਰੀ ਗੁਰੂ ਅੰਗਦ ਪ੍ਰਕਾਸ਼ (1931) (ਗੁਰ ਇਤਿਹਾਸ ਲੜੀ ਨੰ: 2)
16. ਦਾਤਾਰੀ ਜੋਤ ਤਥਾ ਸ੍ਰੀ ਗੁਰੂ ਅਮਰ ਪ੍ਰਕਾਸ (ਗੁਰ ਇਤਿਹਾਸ ਲੜੀ ਨੰ: 3)
17. ਉਜਿਆਰੀ ਜੋਤ ਅਰਥਾਤ ਸ੍ਰੀ ਗੁਰੂ ਰਾਮ ਦਾਸ ਪ੍ਰਕਾਸ਼ (ਗੁਰ ਇਤਿਹਾਸ ਲੜੀ ਨੰ: 4)
18. ਦਲਭੰਜਨੀ ਜੋਤ ਅਰਥਾਤ ਸ੍ਰੀ ਖੜਗੇਸ਼ ਪ੍ਰਕਾਸ਼ (1931) (ਗੁਰ ਇਤਿਹਾਸ ਲੜੀ ਨੰ: 6)
19. ਉਪਕਾਰੀ ਜੋਤ ਅਰਥਾਤ ਸ੍ਰੀ ਹਰਿ ਰਾਇ ਪ੍ਰਕਾਸ਼ (1932) (ਗੁਰ ਇਤਿਹਾਸ ਲੜੀ ਨੰ: 7)
20. ਦੀਦਾਰੀ ਜੋਤ ਅਰਥਾਤ ਸ੍ਰੀ ਹਰਿ ਕ੍ਰਿਸ਼ਨ ਪ੍ਰਕਾਸ਼ (1932) (ਗੁਰ ਇਤਿਹਾਸ ਲੜੀ ਨੰ: 8)
21. ਮਹਾਰਾਣੀ ਸ਼ਕੁੰਤਲਾ (1935)

ਕਵੀ ਦੀ ਸਮੁੱਚੀ ਸਾਹਿਤ ਦੇਣ ਵਿੱਚੋਂ ਸੱਭ ਤੋਂ ਵਧੇਰੇ ਰਚਨਾਵਾਂ ਏਸੇ ਕਾਲ ਦੌਰਾਨ ਰਚੀਆਂ ਗਈਆਂ ਹਨ। ਇਹਨਾਂ ਰਚਨਾਵਾਂ ਨਾਲ ਉਸ ਨੇ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਸਿੱਖ ਰਾਜ ਦੀ ਸਮਾਪਤੀ ਤੱਕ ਦੇ ਸਿੱਖ ਇਤਿਹਾਸ ਨੂੰ ਕਾਵਿ-ਰੂਪ ਵਿੱਚ ਲਿਖਣ ਬਾਰੇ ਆਪਣੀ ਯੋਜਨਾ ਨੂੰ ਅਮਲੀ ਜਾਮਾ ਪਹਿਨਾਇਆ।

ਕਵੀ ਦੁਆਰਾ ਇਸ ਕਾਲ ਦੌਰਾਨ ਰਚੀਆਂ ਗਈਆਂ ਰਚਨਾਵਾਂ ਦਾ ਸਾਂਝਾ ਲੱਛਣ ਇਹ ਹੈ ਕਿ ਇਹਨਾਂ ਰਚਨਾਵਾਂ ਵਿੱਚ ਕਵੀ ਨੇ ਸਵਾਰਥੀ ਹਿੱਤਾਂ ਵੱਲੋਂ ਸਿੱਖ ਇਤਿਹਾਸ ਵਿੱਚ ਮਿਲਾਈ ਗਈ ਖੋਟ ਨੂੰ ਨਿਖੇੜ ਕੇ ਇਸ ਨੂੰ ਸ਼ੁੱਧ ਸਰੂਪ ਵਿੱਚ ਪੇਸ਼ ਕਰਨ ਦੀ ਚੇਸ਼ਟਾ ਕੀਤੀ ਹੈ। ਇਤਿਹਾਸ ਦੀ ਅਜਿਹੀ ਪੇਸ਼ਕਾਰੀ ਲਈ ਉਸਨੇ ਹੋਰਨਾਂ ਭਾਸ਼ਾਵਾਂ ਵਿੱਚ ਪ੍ਰਾਪਤ ਅਤੇ ਗੈਰ-ਸਿੱਖਾਂ ਦੁਆਰਾ ਲਿਖੇ ਗਏ ਗ੍ਰੰਥਾਂ ਨੂੰ ਹਵਾਲਾ ਪੁਸਤਕਾਂ ਵੱਜੋਂ ਵਰਤਿਆ। ਦ੍ਰਿਸ਼ਟਾਂਤ ਵੱਜੋਂ 'ਦਰਬਾਰ ਖਾਲਸਾ' ਗ੍ਰੰਥ ਵੇਖਿਆ ਜਾ ਸਕਦਾ ਹੈ। ਗਿਆਨੀ ਕਰਤਾਰ ਸਿੰਘ ਕਲਾਸਵਾਲਿਆ ਨੇ ਇਸ ਪੁਸਤਕ ਦੇ ਆਰੰਭ ਵਿੱਚ ਹੀ ਉਹਨਾਂ ਗ੍ਰੰਥਾਂ ਦੀ ਸੂਚੀ ਦੇ ਦਿੱਤੀ ਹੈ ਜਿਨ੍ਹਾਂ ਦੀ ਸਹਾਇਤਾ ਨਾਲ 'ਦਰਬਾਰ ਖਾਲਸਾ' ਦੀ ਰਚਨਾ ਲਈ ਸਮਗਰੀ ਇੱਕਠੀ ਕੀਤੀ ਗਈ।[1]

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਦੁਆਰਾ ਇਸ ਅਰਸੇ ਦੌਰਾਨ ਰਚੇ ਕਾਵਿ-ਗ੍ਰੰਥਾਂ ਬਾਰੇ ਉਸ ਦੇ ਵਿਭਿੰਨ ਗ੍ਰੰਥਾਂ ਵਿੱਚ ਪ੍ਰਾਪਤ ਵੇਰਵਿਆਂ ਜਾਂ ਉਸ ਦੀਆਂ ਇਸ ਸਮੇਂ ਕੀਤੀਆਂ ਰਚਨਾਵਾ ਦੀ ਸੂਚੀ, ਜੋ ਇਸ ਕਾਲ ਦੌਰਾਨ ਪ੍ਰਕਾਸ਼ਿਤ ਉਸ ਦੀ ਲਗਪਗ ਹਰ ਪੁਸਤਕ ਦੇ ਅੰਤ ਉੱਤੇ ਮਿਲਦੀ ਹੈ, ਤੋਂ ਕਵੀ ਦੀਆਂ ਇਸ ਕਾਲ ਦੌਰਾਨ ਰਚਨਾਵਾਂ ਦੀ ਨਾਮਾਵਲੀ ਬਾਰੇ ਕਈ ਪ੍ਰਕਾਰ ਦੇ ਭਰਮ ਭੁਲੇਖੇ ਉਤਪੰਨ ਹੁੰਦੇ ਹਨ। ਦ੍ਰਿਸ਼ਟਾਂਤ ਵੱਜੋਂ ਕਵੀ ਦੀ ਇੱਕ ਰਚਨਾ ਦਾ ਨਾਉਂ ਹੈ, 'ਜਾਗਦੀ ਜੋਤ ਅਰਥਾਤ ਸ੍ਰੀ ਅਰਜਨ ਪ੍ਰਕਾਸ਼' ਪਰ ਇਸੇ ਪੁਸਤਕ ਦੇ ਪੰਨਾ 57 ਉੱਤੇ ਪ੍ਰਕਾਸ਼ਿਤ ਇਸ਼ਤਿਹਾਰ ਵਿੱਚ ਇਸ ਦਾ ਨਾਉਂ 'ਉਪਕਾਰੀ ਜੋਤ' ਦੱਸਿਆ ਗਿਆ ਹੈ ਜਦੋਂ ਕਿ ਪੁਸਤਕ—ਰੂਪ ਪ੍ਰਾਪਤ 'ਉਪਕਾਰੀ ਜੋਤ' ਕਾਵਿ-ਗ੍ਰੰਥ ਵਿੱਚ ਸੱਤਵੇਂ ਸਿੱਖ ਗੁਰੂ ਸ੍ਰੀ ਹਰਿ ਰਾਇ ਜੀ ਦਾ ਜੀਵਨ ਅੰਕਿਤ ਕੀਤਾ ਮਿਲਦਾ ਹੈ।

**ਚੌਥਾ ਪੜਾ : 1938 ਈਸਵੀ ਤੋਂ**

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ ਰਚਨਾ ਦੇ ਚੌਥੇ ਅਤੇ ਅੰਤਲੇ ਪੜਾ ਵਿੱਚ ਐਵੇਂ ਨਾ ਮਾਤਰ ਹੀ ਰਚਨਾ ਕੀਤੀ ਹੈ। ਘੱਟ ਰਚਨਾ ਦਾ ਕਾਰਨ ਕਵੀ ਦਾ ਸਰੀਰਕ ਤੌਰ ਉੱਤੇ ਰਿਸ਼ਟ ਪੁਸ਼ਟ ਨਾ ਰਹਿਣਾ ਹੈ। ਸਾਲ 1937 ਈਸਵੀ ਵਿੱਚ ਉਸਨੇ ਸਿਹਤ ਦੀ ਕਮਜ਼ੋਰੀ ਕਾਰਨ ਹੀ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਵਿੱਚ ਗ੍ਰੰਥੀ ਦੀ ਸੇਵਾ ਤੋਂ ਰੁਖਸਤ ਲੈ ਲਈ। ਉਦੋਂ ਹੀ ਕਵੀ ਨੂੰ ਅਧਰੰਗ ਦਾ ਦੌਰਾ ਪਿਆ। ਪੰਜਵੇਂ ਦਹਾਕੇ ਦੇ ਆਰੰਭ ਵਿੱਚ ਉਹ ਸਿਹਤਯਾਬ ਹੋਇਆ ਤਾਂ ਡਾਕਟਰਾਂ ਨੇ ਲਿਖਤ ਪੜ੍ਹਤ ਅਤੇ ਹੋਰ ਦਿਮਾਗੀ ਕੰਮ ਨਾ ਕਰਨ ਦੀ ਸਲਾਹ ਦਿੱਤੀ ਪਰ ਕਿਉਂਜੁ ਕਾਵਿ-ਰਚਨਾ ਪ੍ਰਕ੍ਰਿਆ ਕਵੀ ਦੇ ਸੁਭਾ ਦਾ ਇੱਕ ਹਿੱਸਾ ਬਣ ਚੁੱਕੀ ਸੀ, ਇਸ ਲਈ ਉਹ ਅਰੋਗ ਹੋਣ ਉਪਰੰਤ ਲਿਖਣ ਪੜ੍ਹਣ ਦਾ ਥੋੜਾ ਥੋੜਾ ਕੰਮ ਕਰਦਾ ਰਿਹਾ। ਫਲਸਰੂਪ ਇਸ ਕਾਲ ਵਿੱਚ ਉਸਨੇ ਜੋ ਰਚਨਾਵਾਂ ਲਿਖੀਆਂ ਉਹਨਾਂ ਦਾ ਵੇਰਵਾ ਇਸ ਪ੍ਰਕਾਰ ਹੈ :

1. ਦਲੇਰ ਖਾਲਸਾ
2. ਛੋਟੀਆਂ ਜਿੰਦਾਂ ਤੇ ਵੱਡੇ ਸਾਕੇ
3. ਬੇਤਾਜ ਖਾਲਸਾ (1942)
4. ਮੇਰੀ ਕਾਵਯ ਫੁਲਵਾੜੀ ਦੇ ਰੰਗ ਬਿਰੰਗੇ ਫੁੱਲ
5. ਖੂਨੀ ਹੋਲੀਆਂ (1948)
6. ਪ੍ਰਤਾਪ ਖਾਲਸਾ (1951)

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਰਚਿਤ ਵਿਭਿੰਨ ਰਚਨਾਵਾਂ ਬਾਰੇ ਵਿਸਤ੍ਰਿਤ ਜਾਣਕਾਰੀ ਹੇਠਾਂ ਪ੍ਰਸਤੁਤ ਕੀਤੀ ਜਾਂਦੀ ਹੈ :

**ਕਵਿਤਾ**

**1. ਧੰਨੀ-ਸ਼ਿਵ ਸਿੰਘ[2]**

'ਧੰਨੀ-ਸ਼ਿਵ ਸਿੰਘ' ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਦੁਆਰਾ 1900 ਈਸਵੀ ਵਿੱਚ ਰਚਿਤ ਉਸ ਦੀ ਪ੍ਰਥਮ ਕਾਵਿ ਰਚਨਾ ਹੈ।[3] ਉਦੋਂ ਕਵੀ ਦੀ ਉਮਰ ਕੇਵਲ

ਅਠਾਰਾਂ ਸਾਲ ਸੀ ।[4]

'ਧੰਨੀ-ਸ਼ਿਵ ਸਿੰਘ' ਇੱਕ ਇਸ਼ਕੀਆ ਕਿੱਸਾ ਹੈ । ਕਵੀ ਨੇ ਇੱਕ ਕਲਪਿਤ ਪ੍ਰੇਮ ਕਹਾਣੀ ਨੂੰ ਇਸ ਕਿੱਸੇ ਦਾ ਵਿਸ਼ਾ ਬਣਾਇਆ ਹੈ । ਕਹਾਣੀ ਅਨੁਸਾਰ ਗੜ੍ਹ ਸ਼ਹਿਰ ਦਾ ਵਸਨੀਕ ਜ਼ੈਲਦਾਰ ਸ਼ਿਵ ਸਿੰਘ ਆਪਣੇ ਹੀ ਪਿੰਡ ਦੇ ਬਾਣੀਏ ਬੂਟੇ ਦੀ ਪਰੀਆਂ ਜੇਹੀ ਅਤਿ ਸੁੰਦਰ ਧੀ ਧੰਨੀ ਉੱਤੇ ਆਸ਼ਕ ਹੋ ਗਿਆ । ਹੁੰਗਾਰੇ ਵਿੱਚ ਵਿਆਹੀ ਵਰੀ ਧੰਨੀ ਸਾਹੁਰੇ ਜਾਣ ਤੋਂ ਨਾਬਰ ਹੋ ਬੈਠੀ ਅਤੇ ਅੰਤ ਸ਼ਿਵ ਸਿੰਘ ਦੀ ਇੱਕ ਦੁਰੇਡੀ ਹਵੇਲੀ ਵਿੱਚ ਰਹਿਣ ਲੱਗ ਪਈ ਜਿੱਥੇ ਉਸਨੂੰ ਮਿਲਣ ਲਈ ਸ਼ਿਵ ਸਿੰਘ ਕਦੇ ਕਦੇ ਗੇੜਾ ਮਾਰਦਾ ਰਹਿੰਦਾ । ਸਮਾਂ ਪਾ ਕੇ ਸ਼ਿਵ ਸਿੰਘ ਦਾ ਧੰਨੀ ਵੱਲ ਜਾਣ ਦਾ ਅਰਸਾ ਵਧਦਾ ਗਿਆ, ਧੰਨੀ ਉਸਦੀ ਉਡੀਕ ਵਿੱਚ ਘੜੀਆਂ ਗਿਣਦੀ ਰਹਿੰਦੀ ਅਤੇ ਇਉਂ ਹੀ ਇੱਕ ਦਿਨ ਉਡੀਕ ਉਡੀਕ ਨਿਰਾਸ਼ ਹੋਈ ਧੰਨੀ ਨੇ ਅਫ਼ੀਮ ਖਾ ਕੇ ਆਤਮਘਾਤ ਕਰ ਲਿਆ । ਇਹ ਵੀ ਸੁਣਨ ਵਿੱਚ ਆਇਆ ਕਿ ਜ਼ੈਲਦਾਰ ਦੀ ਆਸ਼ਨਾਈ ਇੱਕ ਮਰਾਸਨ ਨਾਲ ਹੋ ਗਈ ਸੀ ਅਤੇ ਜਦੋਂ ਇਸ ਬਾਰੇ ਧੰਨੀ ਨੂੰ ਪਤਾ ਲੱਗਾ ਤਾਂ ਉਹ ਇਸ ਸਦਮੇ ਨੂੰ ਸਹਿ ਨਾ ਸਕੀ ਅਤੇ ਉਸਨੇ ਪ੍ਰਾਣ ਤਿਆਗ ਦਿੱਤੇ । ਕਿੱਸਾਕਾਰ ਲਿਖਦਾ ਹੈ :

ਏਤਨਾ ਮਾਲੂਮ ਮੈਨੂੰ ਕਿੱਸਾ ਜੋ ਸੁਣਾਇਆ ਜੋੜ
ਅੱਗੇ ਦਾ ਨਾ ਪਤਾ ਕੁੱਝ ਹੋਈ ਕਿਹੜੀ ਗੱਲ ਜੀ ।
ਕੋਈ ਆਖੇ ਧੰਨੀ ਮਰ ਗਈ ਸੀ ਅਟਾਰੀ ਵਿੱਚ
ਪੀ ਗਈ ਅਫ਼ੀਮ ਘੋਲ ਖਾਕ ਗਈ ਰਲ ਜੀ ।
ਆਸ਼ਕ ਮਰਾਸਣ ਹੋ ਗਈ ਜ਼ੈਲਦਾਰ ਉੱਤੇ
ਕੋਈ ਆਖੇ ਧੰਨੀ ਮੋਈ ਨਾਲ ਏਸੇ ਸੱਲ ਜੀ ।
ਨਾਮ ਰਹੇ ਦੋਹਾਂ ਦੇ ਮਸ਼ਹੂਰ ਕਰਤਾਰ ਸਿੰਘਾ,
ਓੜਕ ਨੂੰ ਦੁਨੀਆ ਦੇ ਉਤੋਂ ਗਏ ਚੱਲ ਜੀ ।

ਇਹ ਕਿੱਸਾ ਕਬਿੱਤ ਛੰਦ ਵਿੱਚ ਰਚਿਆ ਗਿਆ ਹੈ । ਕੁੱਲ ਬੰਦ 307 ਹਨ ।

### 2. ਸੋਹਣੀ[5]

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਰਚਿਤ 'ਸੋਹਣੀ' ਪ੍ਰਕਾਸ਼ਿਤ ਹੋਈ ਸੀ, ਜੋ ਹੁਣ ਅਪ੍ਰਾਪਤ ਹੈ ।

ਕਵੀ ਨੇ 'ਸੋਹਣੀ' ਦੀ ਰਚਨਾ ਕਬਿੱਤ ਛੰਦ ਵਿੱਚ ਕੀਤੀ ਸੀ । ਕੁੱਲ ਕਬਿੱਤ 535 ਸਨ ।

### 3. ਜੰਝ[6]

ਕਵੀ ਦੁਆਰਾ ਰਚਿੱਤ 'ਜੰਝ' ਭਾਈ ਲੱਧਾ ਸਿੰਘ, ਲਾਹੌਰ ਦੁਆਰਾ ਪ੍ਰਕਾਸ਼ਿਤ ਕੀਤੀ ਗਈ ਸੀ । ਹੁਣ ਇਹ ਕਿੱਸਾ ਅਪ੍ਰਾਪਤ ਹੈ ।

### 4. ਕਿੱਸਾ ਤਾਊਨ[7]

ਉਨੀਵੀਂ ਸਦੀ ਦੇ ਅੰਤਲੇ ਦਹਾਕੇ ਦੌਰਾਨ ਪੰਜਾਬ ਵਿੱਚ ਕਈ ਵਾਰ ਪਲੇਗ ਦੀ ਬਿਮਾਰੀ ਪਈ । ਇੱਕ ਸਾਲ ਵਿੱਚ ਤਾਂ ਇਹ ਬਵਾ ਐਨੀ ਫੈਲੀ ਕਿ ਘਰੋ ਘਰੀ ਫੂਹੜੀਆਂ

ਵਿਛ ਗਈਆਂ ਅਤੇ ਪਿੰਡਾਂ ਦੇ ਪਿੰਡ ਸੱਖਣੇ ਹੋ ਗਏ। ਕਵੀ ਨੇ ਇਸ ਘਟਨਾ ਨੂੰ ਕਾਵਿ-ਰੂਪ ਦਿੱਤਾ ਹੋਵੇਗਾ।

ਅੱਜ ਕੱਲ ਇਹ ਰਚਨਾ ਉਪਲੱਭਦ ਨਹੀਂ।

### 5. ਕੁਪੱਤੀ ਨਾਰ[8]

ਕਵੀ ਦੁਆਰਾ 'ਕੁਪੱਤੀ ਨਾਰ' ਉਨਵਾਨ ਵਾਲਾ ਕਿੱਸਾ ਰਚੇ ਜਾਣ ਦੀ ਸੂਚਨਾ ਵੀ ਮਿਲਦੀ ਹੈ ਪਰ ਹੁਣ ਇਹ ਕਿੱਸਾ ਪ੍ਰਾਪਤ ਨਹੀਂ।

### 6. ਚਰਖਾ[9]

ਕਵੀ ਨੇ 'ਚਰਖਾ' ਉਨਵਾਨ ਅਧੀਨ ਵੀ ਇੱਕ ਕਿੱਸਾ ਛਪਵਾਇਆ ਸੀ। ਇਹ ਰਚਨਾ ਵੀ ਹੁਣ ਅਪ੍ਰਾਪਤ ਹੈ।

### 7. ਨੱਢੇ ਦੀ ਨਾਰ[10]

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ ਕਿੱਸਾ 'ਨੱਢੇ ਦੀ ਨਾਰ' 1900 ਈਸਵੀ ਵਿੱਚ ਰਚਿਆ।[11] ਇਸਨੂੰ 'ਨਿੱਕਾ ਖਸਮ ਤੇ ਵੱਡੀ ਵਹੁਟੀ ਅਰਥਾਤ ਨੱਢੇ ਦੀ ਨਾਰ' ਉਨਵਾਨ ਅਧੀਨ ਵੀ ਪ੍ਰਕਾਸ਼ਿਤ ਕੀਤਾ ਜਾਂਦਾ ਰਿਹਾ ਹੈ।[12] ਇਹੋ ਰਚਨਾ ਸ. ਚਰਨ ਸਿੰਘ ਸ਼ਹੀਦ ਦੀ ਰਚਨਾ 'ਵੱਡਾ ਖਸਮ ਤੇ ਨਿੱਕੀ ਵਹੁਟੀ' ਨਾਲ ਇੱਕੋ ਜਿਲਦ ਵਿੱਚ 'ਵੱਡਾ ਖਸਮ ਤੇ ਨਿੱਕੀ ਵਹੁਟੀ, ਨਿੱਕਾ ਖਸਮ ਤੇ ਵੱਡੀ ਵਹੁਟੀ' ਸਿਰਲੇਖ ਅਧੀਨ ਵੀ ਪ੍ਰਕਾਸ਼ਿਤ ਕੀਤੀ ਮਿਲਦੀ ਹੈ।[13]

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ ਸਿੰਘ ਸਭਾ ਲਹਿਰ ਦੇ ਪ੍ਰਭਾਵ ਅਧੀਨ ਇਸ ਕਿੱਸੇ ਦੀ ਰਚਨਾ ਕੀਤੀ। ਸਾਡੇ ਸਮਾਜ ਵਿੱਚ ਪ੍ਰਚੱਲਤ ਵਿਆਹ ਪ੍ਰਬੰਧ ਦੀਆਂ ਕੁਰੀਤੀਆਂ ਵਿੱਚੋਂ ਇੱਕ ਮਾਪਿਆਂ ਵੱਲੋਂ ਧੀਆਂ-ਧਿਆਣੀਆਂ ਲਈ ਹਾਣ ਪ੍ਰਵਾਨ ਵਰ ਆਪ ਲੱਭਣ ਦੀ ਥਾਂ ਇਹ ਜ਼ਿੰਮੇਵਾਰੀ ਲਾਗੀਆਂ ਨੂੰ ਸੌਂਪ ਦੇਣ ਦੀ ਸੀ। ਇਹ ਲਾਗੀ ਬਹੁਤੀ ਵਾਰ ਲੋਭ ਜਾਂ ਕਿਸੇ ਹੋਰ ਕਾਰਨ ਵੱਸ ਲੜਕੀ ਦਾ ਰਿਸ਼ਤਾ ਬੇਜੋੜ ਥਾਂ ਉੱਤੇ ਕਰ ਦਿੰਦੇ। ਫਲਸਰੂਪ ਸਮਾਜ ਵਿੱਚ ਪਰਵਾਰਕ ਅਸ਼ਾਂਤੀ ਅਤੇ ਦੁਰਾਚਾਰ ਵਾਧੇ ਉੱਤੇ ਸੀ। ਗਿਆਨੀ ਕਰਤਾਰ ਸਿੰਘ ਨੇ ਇਸੇ ਬੁਰਾਈ ਨੂੰ ਲੋਕ ਨਜ਼ਰਾਂ ਵਿੱਚ ਲਿਆ ਕੇ ਇਸ ਤੋਂ ਛੁਟਕਾਰਾ ਪਾਉਣ ਦੀ ਪ੍ਰੇਰਨਾ ਕਰਨ ਹਿਤ ਇਸਨੂੰ ਆਪਣੀ ਰਚਨਾ ਦਾ ਧੁਰਾ ਬਣਾਇਆ। ਕਵੀ ਆਪਣੇ ਰਚਨਾ ਮੰਤਵ ਬਾਰੇ ਇਉਂ ਦੱਸਦਾ ਹੈ :

ਨਿਕਲੇ ਵਿਗਾੜ ਨਿੱਤ ਮੁਲਕ ਅਸਾਡੇ ਵਿੱਚ,
ਬੇਵਕੂਫ ਨਹੀਂ ਇਸ ਹਾਲ ਨੂੰ ਵਿਚਾਰਦੇ।
ਲੱਗ ਕੇ ਪ੍ਰੋਹਤ, ਨਾਈ, ਡੂਮ ਆਖੇ ਕੰਮੀਆਂ ਦੇ,
ਜਾਣ ਬੁੱਝ ਆਪ ਹੀ ਕੁਹਾੜੀ ਪੈਰ ਮਾਰਦੇ।
ਰੋਹੜਦੇ ਨੇ ਧੀਆਂ ਯਾਰੋ, ਆਖੇ ਲੱਗ ਲਾਗੀਆਂ ਦੇ,
ਵੇਖਦੇ ਨਾ ਅੱਖੀਂ ਆਪ, ਭਾਣੇ ਕਰਤਾਰ ਦੇ।
ਨਿਕਲੇ ਖਰਾਬੀ ਜਦੋਂ ਪਿੱਛੋਂ ਕਰਤਾਰ ਸਿੰਘਾ,
ਰੋਂਦੇ ਫਿਰ ਬੈਠਕੇ ਸਵਾਹ ਸਿਰ ਡਾਰ ਦੇ।

ਸਾਰਾ ਕਿੱਸਾ ਕਬਿੱਤ ਛੰਦ ਵਿੱਚ ਰਚਿਆ ਗਿਆ ਹੈ ।

8. **ਪ੍ਰਹਿਲਾਦ ਭਗਤ[14]** :

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ ਪ੍ਰਹਿਲਾਦ ਭਗਤ ਦੀ ਰਚਨਾ 19 ਸਾਲ ਦੀ ਉਮਰ ਵਿਚ ਕੀਤੀ ।[15] ਇਉਂ ਇਸ ਰਚਨਾ ਦਾ ਰਚਨ ਸਮਾਂ 1901 ਈਸਵੀ ਬਣਦਾ ਹੈ ।

ਇਸ ਰਚਨਾ ਵਿੱਚ ਕਵੀ ਨੇ 'ਸ੍ਰੀ ਰਾਮ ਨਾਮ ਦੇ ਪਿਆਰੇ, ਧਰਮ ਦੀ ਪਾਲਣਾ ਕਰਨ ਵਾਲੇ ਅਕਾਲ ਪੁਰਖ ਦੇ ਸੱਚੇ ਸੁੱਚੇ ਉਪਾਸ਼ਕ ਪ੍ਰਹਿਲਾਦ ਭਗਤ, ਜਿਸਨੇ ਆਪਣੀ ਦੇਹ ਤੇ ਅਸਹਿ ਤੇ ਅਕਹਿ ਕਸ਼ਟ ਸਹਾਰ ਕੇ ਈਸ਼ਵਰ ਅਰਾਧਨਾ ਕੀਤੀ ਤੇ ਭਗਵਾਨ ਨੇ ਨਰ ਸਿੰਘ ਰੂਪ ਧਾਰਕੇ ਆਪਣੇ ਭਗਤ ਦੀ ਲੱਜਿਆ ਰੱਖੀ, ਦੀ ਕਥਾ ਬਿਆਨ ਕੀਤੀ ਹੈ । ਕਥਾ ਦਾ ਆਧਾਰ ਭਗਤਮਾਲ ਵਿਚਲੀ ਭਗਤ ਪ੍ਰਹਿਲਾਦ ਦੀ ਸਾਖੀ ਨੂੰ ਬਣਾਇਆ ਗਿਆ ਹੈ । ਇਸ ਰਚਨਾ ਵਿੱਚ ਦੋਹਰਾ, ਬੈਂਤ, ਕਬਿੱਤ, ਕੁੰਡਲੀਆ, ਦਵਈਆ, ਚੌਪਈ ਆਦਿ ਛੰਦ ਵਰਤੇ ਗਏ ਹਨ ਕਹਾਣੀ ਬਿਆਨ ਲਈ ਦੋ ਪੈਂਤੀ-ਅੱਖਰੀਆਂ ਅਤੇ ਇੱਕ ਅਠਵਾਰੇ ਦੀ ਰਚਨਾ ਵੀ ਕੀਤੀ ਗਈ ਹੈ ।

9. **ਰੂਪ ਬਸੰਤ[16]** :

ਧਰਮ, ਇਖ਼ਲਾਕ ਅਤੇ ਰਾਜਨੀਤੀ ਦੀ ਸਿੱਖਿਆ ਦੇਣ ਵਾਲੇ ਇਸ ਕਿੱਸੇ ਵਿੱਚ ਸੰਗਲਾਦੀਪ ਦੇ ਰਾਜੇ ਖੜਗਸੈਨ ਦੇ ਦੋ ਪੁੱਤਰਾਂ ਰੂਪ ਅਤੇ ਬਸੰਤ ਦੀ ਕਹਾਣੀ ਬਿਆਨ ਕੀਤੀ ਗਈ ਹੈ । ਰਾਜੇ ਦੀ ਪਹਿਲੀ ਰਾਣੀ ਦੀ ਮੌਤ ਅਤੇ ਬੁੱਢੇ ਵਾਰੇ ਰਾਜੇ ਦਾ ਮੁਟਿਆਰ ਰਾਣੀ ਨਾਲ ਵਿਆਹ, ਨਵੀਂ ਰਾਣੀ ਵੱਲੋਂ ਪੁੱਤਰ ਬਸੰਤ ਉੱਤੇ ਮੋਹਤ ਹੋ ਕੇ ਉਸ ਨੂੰ ਧਰਮ ਤੋਂ ਡੇਗਣ ਦੀ ਕੋਸ਼ਿਸ ਪਰ ਰਾਜਕੁਮਾਰ ਦਾ ਰਾਣੀ ਦੇ ਕਪਟ ਜਾਲ ਵਿੱਚੋਂ ਬਚ ਕੇ ਨਿਕਲ ਜਾਣ, ਰਾਣੀ ਵੱਲੋਂ ਰਾਜੇ ਪਾਸ ਝੂਠੀ ਸ਼ਿਕਾਇਤ ਲਾ ਕੇ ਬਸੰਤ ਨੂੰ ਦੇਸ਼ ਨਿਕਾਲੇ ਦੀ ਸਜ਼ਾ, ਬਸੰਤ ਦੇ ਨਾਲ ਰੂਪ ਦੇ ਵੀ ਰਾਜ ਛੱਡ ਜਾਣ, ਦੋਹਾਂ ਭਰਾਵਾਂ ਦਾ ਬਿਪਤਾ ਵਿੱਚ ਪੈ ਕੇ ਅੱਡ ਅੱਡ ਹੋਣ, ਰੂਪ ਦੇ ਮਿਸਰ ਘਾਟ ਦਾ ਰਾਜਾ ਬਣਨ, ਬਸੰਤ ਦੇ ਇੱਕ ਸੌਦਾਗਰ ਨਾਲ ਅਸਾਮ ਪਹੁੰਚਕੇ ਉੱਥੋਂ ਦੇ ਰਾਜੇ ਦੀ ਲੜਕੀ ਨਾਲ ਵਿਆਹ ਕਰਵਾਉਣ, ਸੌਦਾਗਰ ਵੱਲੋਂ ਰਾਜਕੁਮਾਰੀ ਨੂੰ ਆਪਣੇ ਘਰ ਵਸਾਉਣ ਦੀ ਬਦਨੀਤ ਨਾਲ ਬਸੰਤ ਨੂੰ ਸਮੁੰਦਰ ਵਿੱਚ ਧੱਕਾ ਦੇਣ, ਤਕਦੀਰ ਨਾਲ ਦੋਹਾਂ ਭਰਾਵਾਂ ਦਾ ਮੇਲ ਹੋਣ ਅਤੇ ਸੰਗਲਾਦੀਪ ਆ ਕੇ ਰਾਜ ਸਾਂਭਣ ਦੀਆਂ ਘਟਨਾਵਾਂ ਨੂੰ ਕਹਾਣੀ ਵਿੱਚ ਸਥਾਨ ਦਿੱਤਾ ਗਿਆ ਹੈ ।

ਕਲਾਸਵਾਲੀਆ ਰਚਿਤ 'ਰੂਪ-ਬਸੰਤ' ਦੀ ਪ੍ਰਤਿ ਇੰਡੀਆ ਆਫਸ ਲਾਇਬ੍ਰੇਰੀ ਲੰਡਨ ਵਿੱਚ ਉਪਲੱਬਧ ਹੈ ।[17]

10. **ਬਾਬਾ ਬੰਦਾ ਬਹਾਦਰ[18]** :

ਕਵੀ ਨੇ 'ਜੌਹਰ ਖਾਲਸਾ' ਲੜੀ ਦੇ ਪਹਿਲੇ ਹਿੱਸੇ 'ਬਾਬਾ ਬੰਦਾ ਬਹਾਦਰ' ਦੀ ਰਚਨਾ ਦਸੰਬਰ, 1906 ਈਸਵੀ ਵਿੱਚ ਮੁਕੰਮਲ ਕੀਤੀ ।[19]

ਇਸ ਰਚਨਾ ਵਿੱਚ ਸ੍ਰੀ ਗੁਰੂ ਦਸਮੇਸ਼ ਜੀ ਦਾ ਦੱਖਣ ਜਾਣਾ, ਮਾਧੋ ਦਾਸ ਬੈਰਾਗੀ ਨੂੰ ਬੰਦਾ ਬਹਾਦਰ ਦੀ ਪਦਵੀ ਦੇ ਕੇ ਆਪਣਾ ਸਿੱਖ ਬਣਾ ਕੇ ਪੰਜਾਬ ਵੱਲ ਭੇਜਣਾ, ਬੰਦਾ

ਬਹਾਦਰ ਨੇ ਪੰਜਾਬ ਵਿੱਚ ਆ ਕੇ ਸਾਹਿਬਜ਼ਾਦਿਆਂ ਦੇ ਵੈਰ ਲੈਣੇ, ਸਰਹੰਦ ਸਮਾਣੇ ਆਦਿਕ ਵੱਡੇ ਵੱਡੇ ਸ਼ਹਿਰਾਂ ਦਾ ਨਾਸ ਕਰਨਾ, ਦੇਸ਼ ਰੱਖਿਆ ਵਾਸਤੇ ਬਾਦਸ਼ਾਹੀ ਫ਼ੌਜ ਅਤੇ ਤੁਰਕਾਂ ਨਾਲ ਕਈ ਵਰ੍ਹੇ ਵੱਡੇ ਵੱਡੇ ਜੰਗ ਕਰਕੇ ਬਾਈਧਾਰਾਂ ਦੇ ਰਾਜਿਆਂ ਨੂੰ ਆਪਣੇ ਅਧੀਨ ਕਰਨਾ, ਖਾਲਸੇ ਦਾ ਝੰਡਾ ਝੁਲਾਣਾ ਆਦਿ ਦਾ ਵਰਨਣ ਕੀਤਾ ਗਿਆ ਹੈ।

ਰਚਨਾ ਦੇ ਅਰੰਭ ਵਿੱਚ ਇਸ਼ਟ ਆਰਾਧਨਾ ਲਈ ਰਚੇ ਇੱਕ ਦੋਹਰੇ ਅਤੇ ਅੰਤ ਵਿੱਚ ਰਚਨਾ-ਸਮਾਂ ਦੱਸਣ ਲਈ ਲਿਖੇ ਗਏ ਅੜਿਲ ਛੰਦ ਦੇ ਦੋ ਬੰਦਾਂ ਤੋਂ ਬਿਨਾਂ ਬੰਦਾ ਬਹਾਦਰ ਨਾਲ ਸੰਬੰਧਤ ਸਾਰੇ ਪ੍ਰਸੰਗ ਬਿਆਨ ਕਰਨ ਲਈ ਬੈਂਤ ਛੰਦ ਦੀ ਵਰਤੋਂ ਕੀਤੀ ਗਈ ਹੈ।

### 11. ਸਿਦਕ ਖਾਲਸਾ[20] :

'ਜੌਹਰ ਖਾਲਸਾ' ਲੜੀ ਦੇ ਦੂਸਰੇ ਹਿੱਸੇ 'ਸਿਦਕ ਖਾਲਸਾ' ਦੀ ਰਚਨਾ ਕਵੀ ਨੇ 1900 ਈਸਵੀ ਵਿੱਚ ਸੰਪੂਰਨ ਕੀਤੀ।[21]

'ਸਿਦਕ ਖਾਲਸਾ' ਵਿੱਚ ਬਾਬਾ ਬੰਦਾ ਬਹਾਦਰ ਦੇ ਪਿੱਛੋਂ ਤੁਰਕ ਹਾਕਮਾਂ ਦੀ ਚਾਲ-ਬਾਜ਼ੀ ਨਾਲ ਬੰਦਈਆਂ ਤੇ ਤੱਤ ਖਾਲਸੇ ਵਿੱਚ ਬੇ-ਇਤਫ਼ਾਕੀ ਪੈਦਾ ਹੋਣ, ਬੰਦਈ ਜੱਥੇ ਦੇ ਟੁੱਟ ਜਾਣ, ਸੂਬੇ ਖਾਨ ਬਹਾਦਰ ਤੇ ਯਾਹਯੇ ਖਾਂ ਦੇ ਜ਼ੁਲਮ, ਸਿੰਘਾਂ ਨੂੰ ਤਕਲੀਫ਼ਾਂ, ਖਾਲਸੇ ਦਾ ਸਿਦਕ ਅਤੇ ਬਹਾਦਰੀ, ਭਾਈ ਤਾਰਾ ਸਿੰਘ, ਭਾਈ ਤਾਰੂ ਸਿੰਘ, ਭਾਈ ਮਨੀ ਸਿੰਘ, ਭਾਈ ਸੁਬੇਗ ਸਿੰਘ, ਭਾਈ ਸ਼ਾਹਬਾਜ਼ ਸਿੰਘ, ਭਾਈ ਮਤਾਬ ਸਿੰਘ, ਭਾਈ ਬੋਤਾ ਸਿੰਘ ਅਤੇ ਹਕੀਕਤ ਰਾਇ ਦੀ ਸ਼ਹੀਦੀ ਨੂੰ ਵਿਸ਼ਾ ਬਣਾਇਆ ਗਿਆ ਹੈ।

ਇਸ ਰਚਨਾ ਵਿੱਚ ਕਵੀ ਨੇ ਮੁੱਖ ਰੂਪ ਵਿੱਚ ਬੈਂਤ ਛੰਦ ਦੀ ਵਰਤੋਂ ਕੀਤੀ ਹੈ ਪਰ ਰਚਨਾ ਦੇ ਅਰੰਭ ਵਿੱਚ ਇਸ਼ਟ ਆਰਾਧਨਾ ਹਿੱਤ ਦੋਹਰਾ ਅਤੇ ਰਚਨਾ ਦੇ ਅੰਤ ਵਿੱਚ ਰਚਨਾ-ਸਮਾਂ ਦੱਸਣ ਲਈ ਦੋਹਰਾ ਅਤੇ ਸੋਰਠਾ ਛੰਦ ਦੀ ਵਰਤੋਂ ਕੀਤੀ ਗਈ ਹੈ।

### 12. ਬਾਬੇ ਦੀ ਬੇਰ[22] :

''ਬਾਬੇ ਦੀ ਬੇਰ' ਨਵੰਬਰ, 1911 ਈਸਵੀ ਦੀ ਰਚਨਾ ਹੈ।[23]

ਇਸ ਪ੍ਰਸੰਗ ਵਿੱਚ ਕਵੀ ਨੇ ਗੁਰੂ ਨਾਨਕ ਦੇਵ ਜੀ ਦੁਆਰਾ ਸਿਆਲਕੋਟ ਆ ਕੇ ਫਕੀਰ ਹਮਜ਼ਾਗੌਂਸ, ਜੋ ਇੱਕ ਖੱਤਰੀ ਨਾਲ ਨਾਰਾਜ਼ਗੀ ਕਾਰਨ ਸਾਰੇ ਸ਼ਹਿਰ ਨੂੰ ਗਰਕ ਕਰਨ ਉੱਤੇ ਤੁਲਿਆ ਹੋਇਆ ਸੀ, ਨੂੰ ਮਿਲਕੇ ਉਸਨੂੰ ਸਿੱਧੇ ਰਾਹ ਲਿਆਉਣ ਦੀ ਸਾਖੀ ਨੂੰ ਕਾਵਿ-ਰੂਪ ਦਿੱਤਾ ਹੈ। ਇਸ ਸਥਾਨ ਉੱਤੇ ਬਾਬਾ ਨੱਥਾ ਸਿੰਘ ਸ਼ਹੀਦ ਦੁਆਰਾ ਗੁਰਦੁਆਰਾ ਉਸਾਰਨ ਅਤੇ ਗੁਰਦੁਆਰੇ ਦੇ ਮਹੰਤਾਂ ਦਾ ਹਾਲ ਵੀ ਬਿਆਨ ਕੀਤਾ ਗਿਆ ਹੈ।

ਇਸ ਰਚਨਾ ਵਿੱਚ ਕਵੀ ਨੇ ਬੈਂਤ, ਦਵਈਆ ਅਤੇ ਦੋਹਰਾ ਛੰਦ ਦੀ ਵਰਤੋਂ ਕੀਤੀ ਹੈ।

### 13. ਤੇਗ ਖਾਲਸਾ[24] :

'ਤੇਗ ਖਾਲਸਾ' ਜੌਹਰ ਖਾਲਸਾ ਲੜੀ ਦਾ ਤੀਜਾ ਹਿੱਸਾ, ਗਿਆਨੀ ਕਰਤਾਰ ਸਿੰਘ ਨੇ ਜੂਨ, 1912 ਈਸਵੀ ਵਿੱਚ ਜਲੰਧਰ ਛਾਉਣੀ ਵਿੱਚ ਰਹਿੰਦਿਆਂ ਰਚਿਆ।[25]

ਇਸ ਰਚਨਾ ਵਿੱਚ ਕਵੀ ਨੇ ਪੰਜਾਬ ਦੇ ਤੁਰਕ ਹਾਕਮਾਂ ਦੀ ਬੇ-ਇਨਸਾਫ਼ੀ, ਹਿੰਦੂ

ਪਰਜਾ ਨੂੰ ਦਿੱਤੇ ਗਏ ਦੁੱਖ, ਸਿੰਘਾਂ ਉੱਪਰ ਕੀਤੀ ਗਈ ਸ਼ਖਤੀ, ਲੱਖੂ ਏਮਨਾਬਾਦੀਏ ਅਤੇ ਸਿੰਘਾਂ ਵਿੱਚਕਾਰ ਹੋਏ ਘੱਲੂਘਾਰੇ, ਅਹਿਮਦਸ਼ਾਹ ਅਬਦਾਲੀ ਦੇ ਧਾਵਿਆਂ, ਤੈਮੂਰ ਅਤੇ ਜ਼ਮਾਨ ਸ਼ਾਹ ਦੀਆਂ ਭਾਜੜਾਂ, ਸਿੰਘਾਂ ਅਤੇ ਕਾਬਲੀ ਬਾਦਸ਼ਾਹ ਦਰਮਿਆਨ ਹੋਏ ਜੰਗਾਂ ਵਿੱਚ ਖਾਲਸੇ ਦੀ ਤੇਗ ਦੀ ਧਾਂਕ, ਦਿੱਲੀ ਤੇ ਕਾਬਲ ਦੇ ਬਾਦਸ਼ਾਹਾਂ ਦੇ ਸਿੰਘਾਂ ਤੋਂ ਹਾਰਨ, ਪੰਜਾਬ ਵਿੱਚ ਬਾਰਾਂ ਸਿੱਖ ਮਿਸਲਾਂ ਦੀ ਕਾਇਮੀ ਨਾਲ ਸਿੱਖ ਰਾਜ ਦੀ ਨੀਂਹ ਰੱਖੇ ਜਾਣ ਦੇ ਹਾਲ ਬਿਆਨ ਕੀਤੇ ਹਨ।

'ਤੇਗ ਖਾਲਸਾ' ਵਿੱਚ ਮੁੱਖ ਰੂਪ ਵਿੱਚ ਬੈਂਤ ਛੰਦ ਦੀ ਵਰਤੋਂ ਕੀਤੀ ਗਈ ਹੈ ਪਰ ਨਿਸ਼ਾਨੀ ਛੰਦ, ਅੜਿੱਲ, ਨਵੀਨ ਛੰਦ (14 ਮਾਤਰਾ), ਦੋਹਰਾ ਸਿਰਖੰਡੀ, ਚਿਤਰਕਲਾ, ਕਬਿੱਤ, ਕੋਰੜਾ, ਦਵਈਆ, ਚੌਪਈ ਆਦਿ ਛੰਦ ਵੀ ਰਚੇ ਗਏ ਹਨ।

### 14. ਰਾਜ ਖਾਲਸਾ[26] :

'ਜੌਹਰ ਖਾਲਸਾ' ਲੜੀ ਦੇ ਚੌਥੇ ਹਿੱਸੇ 'ਰਾਜ ਖਾਲਸਾ' ਦੀ ਰਚਨਾ ਕਵੀ ਨੇ ਦੋ ਜਨਵਰੀ, 1913 ਈਸਵੀ ਨੂੰ ਸੰਪੂਰਨ ਕੀਤੀ।[27]

ਇਸ ਰਚਨਾ ਵਿਚ ਕਵੀ ਨੇ ਮਹਾਰਾਜਾ ਰਣਜੀਤ ਸਿੰਘ ਵੱਲੋਂ ਲਾਹੌਰ ਦੇ ਤਖ਼ਤ ਉੱਤੇ ਬੈਠਕੇ ਵੱਡੇ ਵੱਡੇ ਜਬਰਜੰਗ ਕਿਲ੍ਹੇ ਫਤਿਹ ਕਰਨ, ਸਾਰੇ ਦੇਸ਼ ਨੂੰ ਇੱਕ ਝੰਡੇ ਹੇਠ ਲਿਆ ਕੇ ਅਕਾਲ ਚਲਾਣਾ ਕਰ ਜਾਣ ਉਪਰੰਤ ਖੋਟੇ ਵਜ਼ੀਰਾਂ ਦੀਆਂ ਬੇਈਮਾਨੀਆ ਅਤੇ ਸਵਾਰਥੀ ਚਾਲਾਂ ਦੇ ਨਾਲ ਨਾਲ ਸ. ਹਰੀ ਸਿੰਘ ਨਲੂਆ, ਅਕਾਲੀ ਫੂਲਾ ਸਿੰਘ ਆਦਿ ਸਿੱਖ ਸੂਰਬੀਰਾਂ ਦੀ ਘਾਲਣਾ ਨੂੰ ਕਾਵਿ-ਰੂਪ ਵਿੱਚ ਬਿਆਨ ਕੀਤਾ ਹੈ।

'ਰਾਜ ਖਾਲਸਾ' ਦਾ ਪ੍ਰਧਾਨ ਛੰਦ ਬੈਂਤ ਹੈ।

### 15. ਬੀਰ ਸਪੁੱਤਰ ਜਾਂ ਪਵਿੱਤਰ ਖੂਨ ਦੇ ਜੌਹਰ[28] :

ਕਵੀ ਨੇ 'ਬੀਰ ਸਪੁੱਤਰ ਜਾਂ ਪਵਿੱਤਰ ਖੂਨ ਦੇ ਜੌਹਰ' ਦੀ ਰਚਨਾ 1913 ਈਸਵੀ ਵਿੱਚ ਕੀਤੀ।[28a] ਇਸ ਰਚਨਾ ਵਿੱਚ ਕਵੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦੋ ਵੱਡੇ ਸਾਹਿਬਜ਼ਾਦਿਆਂ ਦੀ ਚਮਕੌਰ ਦੀ ਜੰਗ ਵਿੱਚ ਹੋਈ ਸ਼ਹੀਦੀ ਅਤੇ ਦੋ ਛੋਟੇ ਸਾਹਿਬਜ਼ਾਦਿਆਂ ਦੀ ਨਵਾਬ ਸਰਹੰਦ ਦੇ ਹੁਕਮ ਨਾਲ ਸਰਹੰਦ ਵਿਖੇ ਕੰਧਾਂ ਵਿੱਚ ਚਿਣਾ ਕੇ ਸ਼ਹੀਦ ਕਰ ਦਿੱਤੇ ਜਾਣ ਦੀ ਘਟਨਾ ਨੂੰ ਕਾਵਿ-ਰੂਪ ਦਿੱਤਾ ਹੈ।

ਰਚਨਾ ਦਾ ਪ੍ਰਧਾਨ ਛੰਦ ਬੈਂਤ ਛੰਦ ਹੈ।

### 16. ਸ੍ਰੀ ਗੁਰੂ ਦਸ਼ਮੇਸ਼ ਪ੍ਰਕਾਸ਼[29] :

'ਸ੍ਰੀ ਗੁਰੂ ਦਸ਼ਮੇਸ਼ ਪ੍ਰਕਾਸ਼' ਦੀ ਰਚਨਾ ਕਵੀ ਨੇ ਇੱਕ ਸਾਲ ਦੀ ਮਿਹਨਤ ਉਪਰੰਤ ਅਪਰੈਲ, 1915 ਈਸਵੀ ਵਿੱਚ ਕੀਤੀ।[30]

ਭਾਰਤਵਰਸ਼ ਦੇ ਸੱਚੇ ਦਰਦੀ, ਧਰਮ ਰੱਖਿਅਕ, ਕੌਮੀਅਤ ਦੀ ਭਾਵਨਾ ਪੈਦਾ ਕਰਕੇ ਮੁਰਦਾ ਰੂਹਾਂ ਵਿੱਚ ਜ਼ਿੰਦਗੀ ਧੜਕਾਉਣ ਅਤੇ ਵਿਵਹਾਰਿਕ ਤੇ ਧਾਰਮਿਕ ਕਮਜ਼ੋਰੀ ਨੂੰ ਦੂਰ ਕਰਨ, ਖਾਲਸਾ ਪੰਥ ਸਾਜਕੇ ਜ਼ਾਲਮਾਂ ਦੇ ਹੱਥੋਂ ਦੇਸ਼ ਨੂੰ ਬਚਾਉਣ, ਦੇਸ਼ ਪ੍ਰੇਮ ਰੂਪੀ ਹਵਨ ਕੁੰਡ ਵਿੱਚ ਆਪਣੇ ਆਪ, ਪਰਵਾਰ ਅਤੇ ਸਰਬੰਸ ਦੀ ਆਹੂਤੀ ਪਾਉਣ ਵਾਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਲਗੀਧਰ ਪਿਤਾ ਦੇ ਜਨਮ ਤੋਂ ਜੋਤੀ ਜੋਤ ਸਮਾਉਣ ਤੱਕ ਦੀਆਂ

ਘਟਨਾਵਾਂ ਨੂੰ ਕਵੀ ਨੇ 'ਸ੍ਰੀ ਗੁਰੂ ਦਸ਼ਮੇਸ਼ ਪ੍ਰਕਾਸ਼' ਵਿੱਚ ਬੈਂਤ ਛੰਦ ਵਿੱਚ ਬਿਆਨ ਕੀਤਾ ਹੈ ।

**17. ਅਕਾਲੀ ਜੋਤ (ਹਿੱਸਾ ਪਹਿਲਾ)[31] :**

ਇਸ ਗ੍ਰੰਥ ਦੀ ਰਚਨਾ ਕਵੀ ਨੇ 1916 ਈਸਵੀ ਵਿੱਚ ਕੀਤੀ । ਇਸ ਵੇਲੇ ਕਵੀ ਫਤਿਹਗੜ੍ਹ ਛਾਉਣੀ ਵਿਖੇ ਤਾਇਨਾਤ ਸੀ ।[32]

ਇਸ ਗ੍ਰੰਥ ਵਿੱਚ ਕਵੀ ਨੇ ਫਿਰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਜੀਵਨ ਕਥਾ ਨੂੰ ਹੀ ਆਪਣਾ ਵਿਸ਼ਾ ਬਣਾਇਆ ਹੈ । 'ਸ੍ਰੀ ਗੁਰੂ ਦਸ਼ਮੇਸ਼ ਪ੍ਰਕਾਸ਼' ਦੀ ਰਚਨਾ ਬੈਂਤ ਛੰਦ ਵਿੱਚ ਹੋਣ ਕਾਰਨ ਉਸ ਨੂੰ ਗੁਰੂ-ਅਸਥਾਨਾਂ ਵਿੱਚ ਕਥਾ ਕਰਨ ਲਈ ਆਧਾਰ ਨਹੀਂ ਸੀ ਬਣਾਇਆ ਜਾ ਸਕਦਾ । ਦੂਜੇ ਇਸ ਛੰਦ ਨੂੰ ਔਰਤਾਂ ਵੀ ਖੁਸ਼ੀ ਨਾਲ ਨਹੀਂ ਸੀ ਪੜ੍ਹਦੀਆਂ । ਇਸ ਲਈ ਕਵੀ ਨੇ ਰਮਾਇਣ ਦੀ ਤਰਜ਼ ਉੱਤੇ ਦੋਹਰੇ ਅਤੇ ਚੌਪਈ ਛੰਦ ਵਿੱਚ ਇਸ ਗ੍ਰੰਥ ਦੀ ਰਚਨਾ ਕੀਤੀ ।[33]

'ਅਕਾਲੀ ਜੋਤ' (ਭਾਗ ਪਹਿਲਾ) ਵਿੱਚ ਕਵੀ ਨੇ ਸ੍ਰੀ ਦਸ਼ਮੇਸ਼ ਜੀ ਦੇ ਅਵਤਾਰ ਧਾਰਨ ਤੋਂ ਲੈ ਕੇ ਪੰਥ ਸਜਾਉਣ ਤੱਕ ਦੇ ਪ੍ਰਸੰਗ ਤਿੰਨ ਕਾਂਡਾਂ—ਬਾਲ ਕਾਂਡ, ਰਾਜ ਕਾਂਡ ਅਤੇ ਧਰਮ ਕਾਂਡ—ਵਿੱਚ ਵੰਡਕੇ ਰਚੇ ਹਨ ।

**18. ਅਕਾਲੀ ਜੋਤ (ਭਾਗ ਦੂਜਾ) :**

ਇਸ ਗ੍ਰੰਥ ਦੇ ਦੂਜੇ ਭਾਗ ਵਿੱਚ ਕਵੀ ਨੇ ਸ੍ਰੀ ਦਸ਼ਮੇਸ਼ ਜੀ ਦੇ ਬਾਈਧਾਰਾਂ ਦੇ ਪਹਾੜੀ ਰਾਜਿਆਂ ਨਾਲ ਹੋਏ ਯੁੱਧ ਤੋਂ ਲੈਂ ਕੇ ਜੋਤੀ ਜੋਤ ਸਮਾਉਣ ਤੱਕ ਦੇ ਪ੍ਰਸੰਗ ਚਾਰ ਕਾਂਡਾਂ ਵਿੱਚ ਵੰਡ ਕੇ ਲਿਖੇ ਹਨ । ਇਹ ਚਾਰ ਕਾਂਡ ਹਨ : ਯੁੱਧ ਕਾਂਡ, ਚਮਕੌਰ ਕਾਂਡ, ਮਾਲਵਾ ਕਾਂਡ ਅਤੇ ਦੱਖਣ ਕਾਂਡ ।

**19. ਜੀਵਨ ਸੁਧਾਰ[34]* :**

'ਜੀਵਨ ਸੁਧਾਰ' ਕਵੀ ਦੁਆਰਾ ਸਾਲ 1916 ਈਸਵੀ ਵਿੱਚ ਰਚੀ ਗਈ ਕਾਵਿ-ਕ੍ਰਿਤ ਹੈ ।[35] ਕਵੀ ਨੇ ਇਸ ਗ੍ਰੰਥ ਦੀ ਰਚਨਾ ਵੈਰਾਗ, ਗਿਆਨ ਅਤੇ ਰਾਜਨੀਤੀ ਦਾ ਉਪਦੇਸ਼ ਦੇਣ ਲਈ ਕੀਤੀ । ਸਾਰੀ ਰਚਨਾ ਬੈਂਤ ਛੰਦ ਵਿੱਚ ਕੀਤੀ ਗਈ ਹੈ ।

**20. ਵਾਰਾਂ ਧਰਮ ਸ਼ਹੀਦਾਂ (ਦੋ ਭਾਗ)[36] :**

ਇਸ ਗ੍ਰੰਥ ਵਿੱਚ ਕਵੀ ਨੇ ਗੁਰੂ ਗੋਬਿੰਦ ਸਿੰਘ ਜੀ ਦੀ ਚੌਹਾਂ ਸਾਹਿਬਜ਼ਾਦਿਆਂ ਦੀ ਸ਼ਹੀਦੀ ਨੂੰ ਵਿਸ਼ਾ ਬਣਾਇਆ ਹੈ ।

ਪਹਿਲੇ ਭਾਗ ਵਿੱਚ ਸ੍ਰੀ ਦਸ਼ਮੇਸ਼ ਪਿਤਾ ਜੀ ਦੇ ਸਰਸਾ ਨਦੀ ਨੂੰ ਪਾਰ ਕਰਕੇ ਚਮਕੌਰ ਪਹੁੰਚਣ ਉਪਰੰਤ ਕੇਵਲ ਚਾਲੀਆਂ ਸਿੰਘਾਂ ਨਾਲ ਕਈ ਲੱਖ ਵੈਰੀਆਂ ਦਾ ਮੁਕਾਬਲਾ ਕਰਨ ਅਤੇ ਵੱਡੇ ਦੋਵਾਂ ਸਾਹਿਬਜ਼ਾਦਿਆਂ ਦਾ ਮੈਦਾਨਿ-ਜੰਗ ਵਿੱਚ ਬੇਅੰਤ ਦੁਸ਼ਮਣਾਂ ਨੂੰ ਮਾਰ ਕੇ ਸ਼ਹੀਦ ਹੋਣ ਦਾ ਪ੍ਰਸੰਗ ਬਿਆਨ ਕੀਤਾ ਗਿਆ ਹੈ । ਦੂਜੇ ਭਾਗ ਵਿੱਚ ਸਰਹੰਦ ਵਿਖੇ ਛੋਟੇ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦੀ ਸ਼ਹੀਦੀ ਨੂੰ ਵਿਸ਼ਾ ਬਣਾਇਆ ਗਿਆ ਹੈ ।

---

*ਤੀਜੀ ਐਡੀਸ਼ਨ ਤੋਂ ਇਸ ਗ੍ਰੰਥ ਦਾ ਨਾਉਂ ਬਦਲਕੇ 'ਗਿਆਨ ਪ੍ਰਕਾਸ਼' ਕਰ ਦਿੱਤਾ ਗਿਆ ਸੀ ।

ਸਾਰੀ ਰਚਨਾ ਪਉੜੀਆਂ ਵਿੱਚ ਹੈ। ਪਹਿਲੇ ਭਾਗ ਦੀਆਂ 126 ਅਤੇ ਦੂਜੇ ਭਾਗ ਦੀਆਂ 84 ਪਉੜੀਆਂ ਹਨ।

## 21. ਨਿਰੰਜਨੀ ਜੋਤ ਅਰਥਾਤ ਜਨਮ ਸਾਖੀ ਸ੍ਰੀ ਗੁਰੂ ਤੇਗ ਬਹਾਬਰ ਜੀ[37] :

'ਨਿਰੰਜਨੀ ਜੋਤ ਅਰਥਾਤ ਜਨਮਸਾਖੀ ਸ੍ਰੀ ਗੁਰੂ ਤੇਗ ਬਹਾਦਰ ਜੀ' ਕਾਵਿ-ਗ੍ਰੰਥ ਦੀ ਰਚਨਾ ਕਵੀ ਨੇ ਬਰੇਲੀ ਛਾਉਣੀ ਵਿੱਚ ਰਹਿੰਦੀਆਂ 1920 ਈਸਵੀ ਵਿੱਚ ਕੀਤੀ।[38] ਇਸ ਵਿੱਚ ਗੁਰੂ ਹਰਿ ਕ੍ਰਿਸ਼ਨ ਜੀ ਦੇ ਜੋਤੀ ਜੋਤ ਸਮਾਉਣ ਉਪਰੰਤ ਬਕਾਲੇ ਨਗਰ ਵਿੱਚ ਕੱਚਿਆਂ ਗੁਰੂਆਂ ਵੱਲੋਂ ਮੰਜੀਆਂ ਲਾ ਕੇ ਬੈਠਣ, ਮੱਖਣ ਸ਼ਾਹ ਲੁਬਾਣਾ ਦੁਆਰਾ ਸੱਚੇ ਗੁਰੂ ਦੀ ਪਰਖ ਉਪਰੰਤ ਗੁਰੂ ਜੀ ਦੀ ਮਾਨਤਾ 'ਚ ਵਾਧਾ ਹੋਣ, ਗੁਰੂ ਤੇਗ ਬਹਾਦਰ ਜੀ ਦਾ ਸਿੱਖੀ ਪ੍ਰਚਾਰ ਲਈ ਮਾਲਵੇ ਅਤੇ ਪੂਰਬੀ ਭਾਰਤ ਦਾ ਦੌਰਾ ਕਰਨ, ਸ੍ਰੀ ਦਸਮੇਸ਼ ਜੀ ਦੇ ਅਵਤਾਰ ਉਪਰੰਤ ਅਨੰਦਪੁਰ ਸਾਹਿਬ ਨੂੰ ਕੇਂਦਰ ਵੱਜੋਂ ਵਿਕਸਿਤ ਕਰਨ ਅਤੇ ਫਿਰ ਦਿੱਲੀ ਜਾ ਕੇ ਸ਼ਹੀਦ ਹੋਣ ਦੀਆਂ ਘਟਨਾਵਾਂ ਨੂੰ ਵਿਸ਼ਾ ਬਣਾਇਆ ਗਿਆ ਹੈ।

## 22. ਖ਼ੂਨਿ-ਸ਼ਹੀਦਾਂ ਅਰਥਾਤ ਸਾਕਾ ਸ੍ਰੀ ਨਨਕਾਣਾ ਸਾਹਿਬ[39] :

ਇਸ ਕਾਵਿ-ਰਚਨਾ ਵਿੱਚ ਕਵੀ ਨੇ ਫਰਵਰੀ, 1920 ਦੌਰਾਨ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਨਮ ਅਸਥਾਨ ਉੱਤੇ ਬਣੇ ਗੁਰਦੁਆਰਾ ਸ੍ਰੀ ਨਨਕਾਣਾ ਸਾਹਿਬ ਨੂੰ ਦੁਰਾਚਾਰੀ ਮਹੰਤ ਦੇ ਕਬਜ਼ੇ ਵਿੱਚੋਂ ਛੁੜਾ ਕੇ ਪੰਥਕ ਪ੍ਰਬੰਧ ਹੇਠ ਲਿਆਉਣ ਦੇ ਸੰਬੰਧ ਵਿੱਚ ਵਾਪਰੇ ਹਿਰਦਾਵੇਧਕ ਸਾਕੇ ਨੂੰ ਵਿਸ਼ਾ ਬਣਾਇਆ ਹੈ।

ਗੁਰਦੁਆਰਾ ਨਨਕਾਣਾ ਸਾਹਿਬ ਦੇ ਮਹੰਤ ਸੁੰਦਰ ਦਾਸ ਵੱਲੋਂ ਗੁਰਮਤ ਮਾਰਗ ਦਾ ਤਿਆਗ ਕਰਕੇ ਗੁਰਦੁਆਰਾ ਜਾਇਦਾਦ ਦੀ ਆਮਦਨੀ ਨੂੰ ਨਿੱਜੀ ਸੁੱਖ-ਸੁਵਿੱਧਾ ਅਤੇ ਮੰਦ-ਕਰਨੀਆਂ ਉੱਤੇ ਖਰਚਣ ਵਿਰੁੱਧ ਪ੍ਰਤੀਕਰਮ ਵੱਜੋਂ ਖਾਲਸਾ ਪੰਥ ਵੱਲੋਂ ਇਸ ਗੁਰ-ਦੁਆਰੇ ਦਾ ਪ੍ਰਬੰਧ ਕੌਮੀ ਹੱਥਾਂ ਵਿੱਚ ਲੈਣ ਲਈ ਉਲੀਕੀ ਯੋਜਨਾ ਅਨੁਸਾਰ ਜਦੋਂ ਭਾਈ ਦਲੀਪ ਸਿੰਘ ਦਾ ਜਥਾ ਗੁਰਦੁਆਰਾ ਸਾਹਿਬ ਪੁੱਜਾ ਤਾਂ ਮਹੰਤ ਨੇ ਆਪਣੇ ਗੁੰਡਿਆਂ ਨੂੰ ਇਹਨਾਂ ਨਿਹੱਥੇ ਅਤੇ ਸ਼ਾਂਤਮਈ ਸਿੰਘਾਂ ਨੂੰ ਕਤਲ ਕਰਨ ਦਾ ਹੁਕਮ ਦਿੱਤਾ। ਮਹੰਤ ਨੇ ਆਪਣੇ ਇਸ ਕੁਕਰਮ ਉੱਤੇ ਪਰਦਾ ਪਾਉਣ ਲਈ ਕਤਲ ਕੀਤੇ ਸਿੰਘਾਂ ਦੀਆਂ ਲਾਸ਼ਾਂ ਨੂੰ ਮਿੱਟੀ ਦਾ ਤੇਲ ਪਾ ਕੇ ਸਾੜ ਦਿੱਤਾ। ਇਸ ਸਾਕੇ ਦੀ ਸੂਚਨਾ ਮਿਲਣ ਉੱਤੇ ਰੋਹ ਅਤੇ ਰੋਸ ਨਾਲ ਭਰੀਆਂ ਸਿੱਖ ਸੰਗਤਾਂ ਵੱਡੀ ਗਿਣਤੀ ਵਿੱਚ ਨਨਕਾਣਾ ਸਾਹਿਬ ਪੁੱਜੀਆਂ। ਸਿੱਖ ਜਜ਼ਬਾਤਾਂ ਨੂੰ ਭਾਂਪਦਿਆਂ ਅੰਗ੍ਰੇਜ਼ ਹਾਕਮਾਂ ਨੇ ਮਹੰਤ ਵਿਰੁੱਧ ਮੁਕੱਦਮਾ ਦਰਜ ਕਰਕੇ ਉਸਨੂੰ ਗ੍ਰਿਫ਼ਤਾਰ ਕਰ ਲਿਆ ਅਤੇ ਗੁਰਦੁਆਰੇ ਦਾ ਪ੍ਰਬੰਧ ਸਿੱਖਾਂ ਨੂੰ ਸੌਂਪ ਦਿੱਤਾ।

ਜਦੋਂ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ ਇਸ ਘਟਨਾ ਨੂੰ ਕਾਵਿ-ਰੂਪ ਦਿੱਤਾ ਤਾ ਅਜੇ ਮਹੰਤ ਸੁੰਦਰਦਾਸ ਵਿਰੁੱਧ ਕਤਲ ਦਾ ਮੁਕੱਦਮਾ ਚੱਲ ਹੀ ਰਿਹਾ ਸੀ। ਇਸ ਲਈ ਕਵੀ ਨੇ ਵੀ ਇੱਥੋਂ ਤੱਕ ਦੇ ਹਾਲ ਹੀ ਆਪਣੀ ਰਚਨਾ ਵਿੱਚ ਦਰਜ ਕੀਤੇ ਹਨ।[40]

ਸਾਰਾ ਸਾਕਾ ਬੈਂਤ ਛੰਦ ਵਿੱਚ ਰਚਿਆ ਗਿਆ ਹੈ।

### 23. ਨਿਰੰਕਾਰੀ ਜੋਤ ਅਰਥਾਤ ਗੁਰੂ ਨਾਨਕ ਦੇਵ ਜੀ ਦਾ ਸੰਪੂਰਨ ਜੀਵਨ ਬਿਰਤਾਂਤ[41] :

ਸਾਲ 1921 ਵਿੱਚ ਜਮਰੌਦ ਛਾਉਣੀ ਰਹਿ ਕੇ ਰਚੇ ਗਏ[42] ਇਸ ਗ੍ਰੰਥ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਕਾਰਨ, ਗੁਰੂ ਜੀ ਦੀ ਬਾਲ ਲੀਲਾ ਦੇ ਪ੍ਰਸੰਗ, ਬਾਲ ਅਵਸਥਾ ਵਿੱਚ ਅਲੌਕਿਕ ਸ਼ਕਤੀਆਂ ਦਿਖਾਉਣ, ਸੁਲਤਾਨਪੁਰ ਹੱਟੀ ਪਾਉਣ, ਗ੍ਰਹਿਸਥ ਆਸ਼ਰਮ ਨਿਭਾਉਣ, ਨਦੀ ਵਿੱਚ ਗੋਤਾ ਮਾਰ ਕੇ ਅਕਾਲ ਪੁਰਖ ਦੇ ਦਰਸ਼ਨ ਕਰਨ, ਉਪਰੰਤ ਅਕਾਲ ਪੁਰਖ ਦੀ ਆਗਿਆ ਅਨੁਸਾਰ ਧਰਤ ਸੋਧਣ ਵਾਸਤੇ ਤਿਆਰ ਹੋਣ, ਬਾਬਰ ਅਤੇ ਇਬਰਾਹੀਮ ਲੋਧੀ ਨੂੰ ਜ਼ੁਲਮ ਕਰਨੋਂ ਰੋਕਣ, ਹੋਰ ਉਦਾਸੀਆਂ ਵਿੱਚ ਹਿੰਦੂਆਂ ਦੇ ਤੀਰਥ ਅਤੇ ਮੁਸਲਮਾਨਾਂ ਦੇ ਮੱਕੇ ਆਦਿਕ ਸਥਾਨਾਂ ਉੱਤੇ ਜਾ ਕੇ ਸਤਿਨਾਮ ਦਾ ਝੰਡਾ ਝੁਲਾਉਣ, ਪ੍ਰਿਥਵੀ, ਸਾਗਰਾਂ, ਜੰਗਲਾਂ, ਪਹਾੜਾਂ ਤੋਂ ਪਾਰ ਸੰਗਲਾਦੀਪ ਆਦਿ ਦੇਸ਼ਾਂ ਵਿੱਚ ਵਾਹਿਗੁਰੂ ਸਤਿਨਾਮ ਦਾ ਢੰਡੋਰਾ ਫੇਰਨ, ਰੀਠੇ ਮਿੱਠੇ ਕਰਨ, ਵੱਡੇ ਵੱਡੇ ਜਾਦੂਗਰਾਂ, ਪੀਰਾਂ-ਫਕੀਰਾਂ ਆਦਿ ਵੱਲੋਂ ਬਾਬੇ ਦੀ ਸ਼ਕਤੀ ਅੱਗੇ ਸਿਰ ਝੁਕਾਉਣ ਕਰਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਭਗਤ, ਗੁਰੂ ਤੇ ਬਾਬਾ ਅਖਵਾਉਣ, ਅਰਥਾਤ ਅਵਤਾਰ ਧਾਰਨ ਤੋਂ ਲੈ ਕੇ ਜੋਤੀ ਜੋਤ ਸਮਾਉਣ ਤੱਕ ਦੀਆਂ ਘਟਨਾਵਾਂ ਨੂੰ ਬੈਂਤ ਛੰਦ ਵਿੱਚ ਬਿਆਨ ਕੀਤਾ ਹੈ।

### 24. ਸੁਧਾਰ ਖਾਲਸਾ (ਅਰਥਾਤ ਅਕਾਲੀ ਲਹਿਰ ਨੰ. 1)[43]

1922 ਈਸਵੀ ਦੌਰਾਨ ਰਚੀ ਗਈ[44] ਇਸ ਰਚਨਾ ਵਿੱਚ *ਕਵੀ ਨੇ ਮਹਾਰਾਜਾ ਦਲੀਪ ਸਿੰਘ ਦੇ ਰਾਜ ਗੱਦੀ ਤੋਂ ਲਾਹੇ ਜਾਣ ਪਿੱਛੋਂ ਪੰਥ ਦੇ ਗਾੜ੍ਹੀ ਨੀਂਦ ਵਿੱਚ ਸੌਂ ਜਾਣ, ਗੁਰੂ ਅਸਥਾਨਾਂ ਉੱਤੇ ਸੇਵਾਦਾਰਾਂ, ਸਾਧਾਂ ਆਦਿਕਾਂ ਦੇ ਕਬਜ਼ੇ ਕਰ ਲੈਣ, ਪੰਥ ਦੀ ਅਣਗਹਿਲੀ, ਸ੍ਰੀ ਦਰਬਾਰ ਸਾਹਿਬ ਅਤੇ ਖਾਲਸਾ ਕਾਲਜ ਉੱਤੇ ਸਰਕਾਰ ਅੰਗਰੇਜ਼ੀ ਦੇ ਅਧਿਕਾਰ, ਚਿਰ ਪਿੱਛੋਂ ਪੰਥ ਦੇ ਜਾਗਣ, ਗੁਰਦੁਆਰਾ ਰਕਾਬ ਗੰਜ ਦੀ ਛੇੜ ਛਾੜ, ਅਕਾਲੀ ਲਹਿਰ ਦਾ ਮੁੱਢ ਬੱਝਣ, ਸਿੱਖ ਲੀਗ ਅਤੇ ਪੁਰਾਣੇ ਦੀਵਾਨਾਂ ਦੇ ਹਾਲ, ਸ੍ਰੀ ਦਰਬਾਰ ਸਾਹਿਬ ਅਤੇ ਖਾਲਸਾ ਕਾਲਜ ਦੇ ਪੰਥਕ ਪ੍ਰਬੰਧ ਹੇਠ ਆਉਣ, ਸ਼੍ਰੋਮਣੀ ਕਮੇਟੀ ਦੀ ਬੁਨਿਆਦ, ਗੁਰਦੁਆਰਾ ਸੁਧਾਰ ਲਹਿਰ ਦੇ ਸ਼ੁਰੂ ਹੋਣ, ਡੇਰੇਦਾਰਾਂ ਨੂੰ ਫ਼ਿਕਰ, ਕੂਕਿਆਂ ਅਤੇ ਉਦਾਸੀਆਂ ਦੀ ਬਰਖਿਲਾਫ਼ੀ, ਬਾਬੇ ਦੀ ਬਰ, ਤਰਨਤਾਰਨ, ਪੰਜਾ ਸਾਹਿਬ ਗੁਰ-ਦੁਆਰਾ ਭਾਈ ਜੋਗਾ ਸਿੰਘ, ਗੁਰਦੁਆਰਾ ਜਨਮ ਅਸਥਾਨ ਨਨਕਾਣਾ ਸਾਹਿਬ ਅਤੇ ਹੋਰ ਬਹੁਤ ਸਾਰੇ ਗੁਰਦੁਆਰਿਆਂ ਦੇ ਪੰਥਕ ਪ੍ਰਬੰਧ ਹੇਠ ਆਉਣ, ਚਾਬੀਆਂ ਦੇ ਮੁਆਮਲੇ ਅਤੇ ਹੋਰ ਬਹੁਤ ਸਾਰੀਆਂ ਸਮਕਾਲੀ ਘਟਨਾਵਾਂ ਨੂੰ ਵਿਸ਼ਾ ਬਣਾਇਆ ਹੈ।

ਅਰੰਭ ਵਿੱਚ ਲਿਖੇ ਕੁੱਝ ਦੋਹਰਿਆਂ ਤੋਂ ਬਿਨਾਂ ਸਾਰੀ ਰਚਨਾ ਬੈਂਤ ਛੰਦ ਵਿੱਚ ਕੀਤੀ ਗਈ ਹੈ।

### 25. ਬੀਰ ਖਾਲਸਾ ਅਰਥਾਤ ਸਾਕਾ ਗੁਰੂ ਕਾ ਬਾਗ (ਅਕਾਲੀ ਲਹਿਰ ਨੰ. 2, ਇਤਿਹਾਸ ਖਾਲਸਾ ਨੰ. 18)[45]

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ ਇਸ ਕਾਵਿ-ਗ੍ਰੰਥ ਦੀ ਰਚਨਾ 1923 ਈਸਵੀ ਵਿੱਚ ਕੀਤੀ।[46]

ਸਿੱਖ ਧਰਮ ਅਸਥਾਨਾਂ ਨੂੰ ਦੁਰਾਚਾਰੀ ਮਹੰਤਾਂ ਦੇ ਕਬਜ਼ੇ ਵਿੱਚੋਂ ਮੁਕਤ ਕਰਾਉਣ ਲਈ ਸ਼ੁਰੂ ਹੋਈ ਗੁਰਦੁਆਰਾ ਸੁਧਾਰ ਲਹਿਰ ਦੌਰਾਨ ਗੁਰਦੁਆਰਾ ਗੁਰੂ ਕਾ ਬਾਗ ਨੂੰ ਪੰਥਕ ਪ੍ਰਬੰਧ ਹੇਠ ਲਿਆਉਣ ਲਈ ਲਾਏ ਗਏ ਮੋਰਚੇ ਦੌਰਾਨ ਵਾਪਰੀਆਂ ਘਟਨਾਵਾਂ ਨੂੰ ਕਵੀ ਨੇ ਇਸ ਰਚਨਾ ਦਾ ਵਿਸ਼ਾ ਬਣਾਇਆ ਹੈ। ਸ਼ਾਂਤਮਈ ਅਕਾਲੀ ਸੱਤਿਆਗ੍ਰਹੀਆਂ ਉੱਪਰ ਅੰਗਰੇਜ਼ ਸਰਕਾਰ ਦੁਆਰਾ ਢਾਹੇ ਗਏ ਅਣਮਨੁੱਖੀ ਜ਼ੁਲਮ ਕਾਰਨ ਸਮੁੱਚੀ ਗੁਰਦੁਆਰਾ ਸੁਧਾਰ ਲਹਿਰ ਵਿੱਚ ਗੁਰੂ ਕੇ ਬਾਗ ਦਾ ਮੋਰਚਾ ਵਿਸ਼ੇਸ਼ ਮਹੱਤਾ ਰਖੱਦਾ ਹੈ। ਅਕਾਲੀ ਵਲੰਟੀਅਰਾਂ ਉੱਤੇ ਹੁੰਦੇ ਇਸ ਜ਼ੁਲਮ ਨੂੰ ਅਨੇਕਾਂ ਕੌਮੀ ਨੇਤਾਵਾਂ ਨੇ ਆਪਣੀ ਅੱਖੀਂ ਦੇਖਿਆ ਅਤੇ ਅਕਾਲੀਆਂ ਦੇ ਸਬਰ, ਸਿਦਕ ਅਤੇ ਜ਼ਬਤ ਦੀ ਕੰਠ-ਮੁਕਤ ਸ਼ਲਾਘਾ ਕੀਤੀ।

ਗੁਰੂ ਕੇ ਬਾਗ ਦੇ ਮੋਰਚੇ ਦੀਆਂ ਘਟਨਾਵਾਂ ਦਾ ਬਿਆਨ ਅਰੰਭ ਕਰਨ ਤੋਂ ਪਹਿਲਾਂ ਕਵੀ ਨੇ ਇਸ ਗੁਰਦੁਆਰੇ ਦੇ ਪਿਛੋਕੜ ਬਾਰੇ ਸੰਖੇਪ ਜਾਣਕਾਰੀ ਦਿੱਤੀ ਹੈ।

ਗ੍ਰੰਥ ਦੇ ਅਰੰਭ ਵਿੱਚ ਪ੍ਰਭੂ ਆਰਾਧਨਾ ਲਈ ਲਿਖੇ ਦੋਹਰਿਆਂ ਤੋਂ ਪਿੱਛੋਂ ਕਵੀ ਨੇ ਸਾਰਾ ਬਿਆਨ ਬੈਂਤ ਛੰਦ ਵਿੱਚ ਕਲਮਬੰਦ ਕੀਤਾ ਹੈ।

### 26. ਦਸਮੇਸ਼ ਦੁਲਾਰੇ ਅਰਥਾਤ ਸਾਕਾ ਚਮਕੌਰ ਅਤੇ ਸਾਕਾ ਸਰਹੰਦ[47] :

1923 ਈਸਵੀ ਦੌਰਾਨ ਚਾਰ ਦਿਨ ਦੀ ਮਿਹਨਤ ਨਾਲ ਰਚੇ ਗਏ[48] ਇਸ ਪ੍ਰਸੰਗ ਵਿੱਚ ਕਵੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਬਾਦਸ਼ਾਹੀ ਫੌਜਾਂ ਨਾਲ ਆਖਰੀ ਜੰਗ, ਸ੍ਰੀ ਗੁਰੂ ਜੀ ਵੱਲੋਂ ਅਨੰਦਗੜ੍ਹ ਕਿੱਲ੍ਹਾ ਛੱਡਕੇ ਮਾਲਵੇ ਨੂੰ ਟੁਰਨ, ਵੈਰੀਆਂ ਵੱਲੋਂ ਕਸਮਾਂ ਤੋੜ ਕੇ ਪਿੱਛੇ ਧਾਵਾ ਕਰਨ, ਸਰਸਾ ਨਦੀ ਉੱਤੇ ਭਾਰੀ ਘਸਮਾਨ, ਸਾਥਾਂ ਦੇ ਵਿੱਛੜ ਜਾਣ, ਗੁਰੂ ਜੀ ਦੇ ਚਾਲੀ ਸਿੰਘਾਂ ਸਣੇ ਚਮਕੌਰ ਪਹੁੰਚਣ, ਬਾਦਸ਼ਾਹੀ ਫ਼ੌਜਾਂ ਦੇ ਘੇਰੇ, ਭਾਰੀ ਘਸਮਾਨ ਵਿੱਚ ਵੱਡੇ ਸਾਹਿਬਜ਼ਾਦਿਆਂ ਦੀ ਸ਼ਹੀਦੀ, ਛੋਟੇ ਸਾਹਿਬਜ਼ਾਦਿਆਂ ਅਤੇ ਵੱਡੀ ਮਾਤਾ ਜੀ ਨੂੰ ਬਿਪਤਾ ਪੈਣ, ਗੰਗੂ ਬ੍ਰਾਹਮਣ ਦੀ ਬੇਈਮਾਨੀ, ਸਾਹਿਬਜ਼ਾਦਿਆਂ ਸਮੇਤ ਮਾਤਾ ਜੀ ਦੇ ਸਰਹੰਦ ਪਹੁੰਚਣ, ਛੋਟੇ ਸਾਹਿਬਜ਼ਾਦਿਆਂ ਨੂੰ ਅਸਹਿ ਤੇ ਅਕਹਿ ਕਸ਼ਟ ਦਿੱਤੇ ਜਾਣ, ਛੋਟੀਆਂ ਜਿੰਦਾਂ ਦੇ ਆਪਣੇ ਧਰਮ ਅਤੇ ਹੱਠ ਤੋਂ ਕੁਰਬਾਨ ਹੋਣ, ਮਾਤਾ ਗੁਜਰੀ ਜੀ ਦਾ ਆਪਣੇ ਪੋਤਰਿਆਂ ਦੀ ਸ਼ਹੀਦੀ ਸੁਣਕੇ ਬੁਰਜ ਤੋਂ ਡਿੱਗਕੇ ਸਰੀਰ ਤਿਆਗਣ, ਏਸ ਸਾਰੇ ਪ੍ਰਸੰਗ ਨੂੰ ਮਾਹੀ ਗੁੱਜਰ ਵੱਲੋਂ ਸਰਹੰਦ ਤੋਂ ਸੁਣਕੇ ਲੰਮੇ ਜੱਟ ਪੁਰੇ ਸ੍ਰੀ ਗੁਰੂ ਜੀ ਨੂੰ ਜਾ ਕੇ ਸੁਣਾਉਣ ਅਤੇ ਗੁਰੂ ਜੀ ਵੱਲੋਂ ਕਾਹੀ ਦੇ ਬੂਟੇ ਨੂੰ ਪੁੱਟ ਸੁੱਟਣ ਦੀਆਂ ਘਟਨਾਵਾਂ ਨੂੰ ਵਿਸ਼ਾ ਬਣਾਇਆ ਹੈ।

ਰਚਨਾ ਦੇ ਅਰੰਭ ਵਿੱਚ ਪੰਜ ਦੋਹਰੇ ਰਚੇ ਗਏ ਹਨ। ਬਾਕੀ ਸਾਰੀ ਰਚਨਾ ਬੈਂਤ ਛੰਦ ਵਿੱਚ ਹੈ।

### 27. ਨਿਰਭੈ ਯੋਧਾ (ਇਤਿਹਾਸ ਖਾਲਸਾ ਨ : 1)[49]

ਨਿਰਭੈ ਯੋਧਾ ਦੀ ਰਚਨਾ ਕਵੀ ਦੁਆਰਾ 1923 ਈਸਵੀ ਵਿੱਚ ਡੇਢ ਮਹੀਨੇ ਦੀ ਮਿਹਨਤ ਨਾਲ ਕੀਤੀ ਗਈ।[50] ਇਸ ਪੁਸਤਕ ਵਿੱਚ ਸ੍ਰੀ ਗੁਰੂ ਦਸ਼ਮੇਸ਼ ਪਿਤਾ ਜੀ ਵੱਲੋਂ ਮਾਧੋ ਦਾਸ ਬੈਰਾਗੀ ਨੂੰ ਅੰਮ੍ਰਿਤ ਛਕਾ ਕੇ ਉਸਦਾ ਨਾਉਂ ਗੁਰਬਖਸ਼ ਸਿੰਘ ਰੱਖਣ ਅਤੇ

ਬੰਦਾ ਬਹਾਦਰ ਜੀ ਪਦਵੀ ਦੇ ਕੇ ਪੰਜਾਬ ਵੱਲ ਤੋਰਨ, ਬੰਦਾ ਬਹਾਦਰ ਦੁਆਰਾ ਪੰਜਾਬ ਆ ਕੇ ਸਮਾਣਾ, ਸਰਹੰਦ, ਸਢੌਰੇ ਆਦਿ ਨੂੰ ਫਤਿਹ ਕਰਕੇ ਜ਼ਾਲਮਾਂ ਨੂੰ ਦੰਡ ਦੇਣ, ਪੰਥ ਨਾਲ ਵਿਗਾੜ ਪੈਣ ਉੱਤੇ ਕਮਜ਼ੋਰ ਹੋਣ, ਗੁਰਦਾਸ ਨੰਗਲ ਦੇ ਯੁੱਧ ਉਪਰੰਤ ਗ੍ਰਿਫਤਾਰ ਹੋਣ ਅਤੇ ਮੁਗਲਾਂ ਵੱਲੋਂ ਦਿੱਲੀ ਲੈ ਜਾ ਕੇ ਅਤਿ ਦੇ ਤਸੀਹੇ ਦੇਣ ਉਪਰੰਤ ਸ਼ਹੀਦ ਕੀਤੇ ਜਾਣ ਦੀਆ ਘਟਨਾਵਾਂ ਬਿਆਨ ਕੀਤੀਆਂ ਗਈਆਂ ਹਨ।

ਗ੍ਰੰਥ ਦੇ ਅਰੰਭ ਵਿੱਚ ਦਰਜ ਇਕੋ ਇੱਕ ਦੋਹਰੇ ਤੋਂ ਬਿਨਾਂ ਬਾਕੀ ਸਾਰੀ ਰਚਨਾ ਬੈਂਤ ਛੰਦ ਵਿੱਚ ਹੈ।

## 28. ਸਿਦਕੀ ਬੀਰ ਅਰਥਾਤ ਅਜੀਤ ਖਾਲਸਾ (ਇਤਿਹਾਸ ਖਾਲਸਾ ਨੰ : 2)[51]

ਮਾਰਚ 1924 ਵਿੱਚ ਰਚੇ ਗਏ[52] ਇਸ ਗ੍ਰੰਥ ਵਿੱਚ ਕਵੀ ਨੇ ਬਾਬਾ ਬੰਦਾ ਬਹਾਦਰ ਤੋਂ ਪਿੱਛੋਂ ਸੂਬੇ ਸਮੁੰਦ ਖਾਂ ਅਤੇ ਖਾਨ ਬਹਾਦਰ ਦੇ ਅੱਤਿਆਚਾਰ ਅਤੇ ਜ਼ੁਲਮ, ਗਸ਼ਤੀ ਫੌਜ ਦੀਆਂ ਦੇਸ ਵਿੱਚ ਬਰਬਾਦੀਆਂ, ਹੈਦਰੀ ਝੰਡੇ ਦੀਆਂ ਮਾਰਾ, ਸਿੰਘਾਂ ਨੂੰ ਅਤੀ ਬਿਪਤਾ, ਵੇਲੇ ਦੇ ਹਾਕਮਾਂ ਦੀ ਬੇਇਨਸਾਫ਼ੀ, ਦੇਸ਼ ਵਿੱਚ ਬੇਅਰਾਮੀ, ਸਿੰਘਾਂ ਦੇ ਸਿਰ ਮੁੱਲ ਵਿਕਣ, ਖਾਲਸਾ ਜੀ ਦੇ ਬੁੱਢੇ ਦਲ ਅਤੇ ਤਰਨਾ ਦਲ ਦੀਆਂ ਬਹਾਦਰੀਆਂ, ਭਾਈ ਮਹਿਤਾਬ ਸਿੰਘ ਅਤੇ ਸੁੱਖਾ ਸਿੰਘ ਦੁਆਰਾ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਜੀ ਦੇ ਅੰਦਰ ਮੱਸੇ ਰੰਘੜ ਦਾ ਸਿਰ ਕੱਟਣ, ਨਾਦਰ ਸ਼ਾਹੀ ਲੁੱਟਾਂ, ਭਾਈ ਤਾਰੂ ਸਿੰਘ, ਭਾਈ ਮਨੀ ਸਿੰਘ, ਭਾਈ ਬੋਤਾ ਸਿੰਘ, ਭਾਈ ਹੀਰਾ ਸਿੰਘ, ਭਾਈ ਬਾਘੜ ਸਿੰਘ, ਭਾਈ ਪਹਾੜ ਸਿੰਘ, ਭਾਈ ਕਰਤਾਰ ਸਿੰਘ, ਭਾਈ ਵਜ਼ੀਰ ਸਿੰਘ, ਭਾਈ ਸੂਰਾ ਸਿੰਘ, ਭਾਈ ਸੁਬੇਗ ਸਿੰਘ, ਭਾਈ ਸ਼ਾਹਬਾਜ਼ ਸਿੰਘ, ਭਾਈ ਮਤਾਬ ਸਿੰਘ, ਹਕੀਕਤ ਰਾਇ, ਆਦਿ ਧਰਮੀਆਂ ਦੀਆਂ ਪੱਥਰ ਦਿਲਾਂ ਨੂੰ ਮੋਮ ਕਰ ਦੇਣ ਵਾਲੀਆਂ ਕੁਰਬਾਨੀਆਂ ਦੀਆਂ ਘਟਨਾਵਾਂ ਬੈਂਤ ਛੰਦ ਵਿੱਚ ਬਿਆਨ ਕੀਤੀਆਂ ਹਨ।

## 29. ਜੌਹਰ ਖਾਲਸਾ ਅਰਥਾਤ ਤੇਗ ਖਾਲਸਾ ਦ ਜੌਹਰ (ਇਤਿਹਾਸ ਖਾਲਸਾ ਲੜੀ ਨੰ: 3)[53]

ਕਵੀ ਅਨੁਸਾਰ 1924 ਈਸਵੀ ਵਿੱਚ ਰਚੇ ਗਏ[54] ਇਸ ਗ੍ਰੰਥ ਵਿੱਚ ਲਾਹੌਰ ਦੇ ਸੂਬੇ ਯਹੀਆ ਖਾਂ ਅਤੇ ਮੀਰ ਮੰਨੂੰ ਦੀਆਂ ਸਿੰਘਾਂ ਉੱਤੇ ਕੀਤੀਆ ਸਖਤੀਆਂ, ਪੰਥ ਨੂੰ ਅਤੀ ਬਿਪਤਾ, ਮੀਰ ਮੰਨੂੰ ਦੁਆਰਾ ਸਿੰਘਣੀਆਂ ਅਤੇ ਸਿੰਘਾਂ ਦੇ ਬੱਚਿਆਂ ਉੱਤੇ ਕੀਤੇ ਅਸਹਿ ਅਤੇ ਅਕਹਿ ਜ਼ੁਲਮ, ਲੱਖੂ ਦੇ ਅਤਿਆਚਾਰ ਅਤੇ ਛੋਟਾ ਘੱਲੂਘਾਰਾ, ਅਹਿਮਦਸ਼ਾਹ ਅਬਦਾਲੀ ਦੇ ਪੰਜਾਬ ਅਤੇ ਹਿੰਦ ਉੱਤੇ ਵਾਰ ਵਾਰ ਕੀਤੇ ਖ਼ੂਨਖਾਰ ਅਤੇ ਭਿਆਨਕ ਹਮਲੇ, ਸਿੰਘਾਂ ਦਾ ਅਹਿਮਦਸ਼ਾਹ ਅਬਦਾਲੀ ਨਾਲ ਵੱਡਾ ਘਲੂਘਾਰਾ, ਤੈਮੂਰ ਤ ਜ਼ਮਾਨ ਸ਼ਾਹ ਦੀਆਂ ਚੜ੍ਹਾਈਆਂ, ਸਿੰਘਾਂ ਦੀ ਤੇਗ ਦੀ ਧਾਂਕ, ਬਾਬਾ ਦੀਪ ਸਿੰਘ, ਬਾਬਾ ਗੁਰਬਖਸ਼ ਸਿੰਘ, ਬੇਦੀ ਰਾਮ ਸਿੰਘ ਜੀ ਦੇ ਅਦੁੱਤੀ ਕਾਰਨਾਮੇ, ਦਿੱਲੀ ਤੇ ਕਾਬਲ ਦੇ ਬਾਦਸ਼ਾਹਾਂ ਵੱਲੋਂ ਸਿੰਘਾਂ ਤੋਂ ਸਦਾ ਲਈ ਹਾਰ ਖਾਣ ਆਦਿ ਦੇ ਹਾਲ ਬੈਂਤ ਛੰਦ ਵਿੱਚ ਬਿਆਨ ਕੀਤੇ ਗਏ ਹਨ।

39. **ਭਾਈ ਕਲਯਾਨਾ**[55]

ਪੰਜਵੀਂ ਪਾਤਸ਼ਾਹੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਿੱਖ ਭਾਈ ਕਲਯਾਨਾ ਦੇ ਪ੍ਰਸੰਗ ਨੂੰ ਕਵੀ ਨੇ 1925 ਈਸਵੀ ਵਿੱਚ ਕਾਵਿ ਰੂਪ ਦਿੱਤਾ ।

ਇਸ ਰਚਨਾ ਵਿੱਚ ਭਾਈ ਕਲਯਾਨਾ ਦੁਆਰਾ ਮੰਡੀ ਦੇ ਪਹਾੜੀ ਰਾਜੇ ਨੂੰ ਗੁਰਸਿੱਖ ਬਣਾਉਣ ਅਤੇ ਫਿਰ ਰਾਜੇ ਦਾ ਗੁਰ ਚਰਨਾਂ ਵਿੱਚ ਆ ਕੇ ਕਈ ਜਨਮਾਂ ਦਾ ਗੇੜ ਸੁਪਨੇ ਵਿੱਚ ਪੂਰਾ ਕਰ ਲੈਣ ਦੀ ਸਾਖੀ ਨੂੰ ਵਿਸ਼ਾ ਬਣਾਇਆ ਗਿਆ ਹੈ ।

31. **ਸਰਦਾਰਨੀ ਝਾਲਾ ਕੌਰ**[56]

ਕਵੀ ਨੇ ਇਸ ਪ੍ਰਸੰਗ ਦੀ ਰਚਨਾ 1925 ਈਸਵੀਂ ਵਿੱਚ ਕੀਤੀ ।[57]

ਮਾਝ ਇਲਾਕੇ ਦੇ ਸਿਰਹਾਲੀ ਪਿੰਡ ਦਾ ਚੌਧਰੀ ਕੇਸਰੂ ਸਖੀ ਸਰਵਰ ਦੀ ਮਾਨਤਾ ਛੱਡਕੇ ਪਰਵਾਰ ਸਮੇਤ ਗੁਰੂ ਗੋਬਿੰਦ ਸਿੰਘ ਜੀ ਦੇ ਚਰਨੀਂ ਜਾ ਲੱਗਾ । ਉਹ ਮੁਗਲ ਸੈਨਾ ਨਾਲ ਗੁਰੂ ਗੋਬਿੰਦ ਸਿੰਘ ਵੱਲੋਂ ਲੜਦਾ ਸ਼ਹੀਦ ਹੋ ਗਿਆ ਤਾਂ ਉਸਦੀ ਪਤਨੀ ਝਾਲਾ ਕੌਰ ਨੇ ਆਪਣੇ ਪੁੱਤਰ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਸੇਵਾ ਵਿੱਚ ਭੇਜਿਆ । ਜਦੋਂ ਪੁੱਤਰ ਚਮਕੌਰ ਦੀ ਲੜਾਈ ਵਿੱਚ ਸਾਹਿਬਜ਼ਾਦਿਆਂ ਦੇ ਸੰਗ ਜੰਗ ਵਿੱਚ ਜੂਝਦਿਆਂ ਸ਼ਹੀਦ ਹੋ ਗਿਆ ਤਾਂ ਸਰਦਾਰਨੀ ਝਾਲਾ ਕੌਰ ਨੇ ਆਪਣੇ ਆਪ ਨੂੰ ਵਡਭਾਗੀ ਸਮਝਦਿਆਂ ਪਰਮਾਤਮਾ ਦਾ ਲੱਖ ਲੱਖ ਸ਼ੁਕਰ ਕੀਤਾ ।

ਸਰਦਾਰਨੀ ਝਾਲਾ ਕੌਰ ਦਾ ਇਹ ਪ੍ਰਸੰਗ ਇਤਿਹਾਸਕ ਘਟਨਾ ਨਹੀਂ, ਸੱਗੋਂ ਕਵੀ ਨੇ ਇਹ ਕਹਾਣੀ ਇੱਧਰੋਂ ਓਧਰੋਂ ਸੁਣਕੇ ਇਸ ਨੂੰ ਕਾਵਿ-ਰੂਪ ਦਿੱਤਾ ।

32. **'ਪ੍ਰਕਾਸ਼ ਖਾਲਸਾ ਅਰਥਾਤ ਖਾਲਸਾ ਪੰਥ ਦੀਆਂ ਬਾਰਾਂ ਮਿਸਲਾਂ (ਲੜੀ ਚੌਥੀ)**[58]

ਕਵੀ ਨੇ ਇਹ ਗ੍ਰੰਥ 1926 ਈਸਵੀ ਵਿੱਚ ਰਚਿਆ ।

ਇਸ ਪੁਸਤਕ ਵਿੱਚ 'ਪੰਥ ਨੇ ਜੱਥੇਬੰਦ ਹੋ ਕੇ ਆਪਣੀ ਤਾਕਤ ਨੂੰ ਵਧਾਣਾ, ਬਾਰਾਂ ਹਿੱਸਿਆਂ ਵਿੱਚ ਹੋ ਕੇ ਬਾਰਾਂ ਮਿਸਲਾਂ ਦੇ ਨਾਮ ਤੇ ਮਸ਼ਹੂਰ ਹੋਣਾ, ਤਲਵਾਰ ਦੇ ਜ਼ੋਰ ਸਾਰੇ ਪੰਜਾਬ ਦੇਸ ਤੇ ਕਬਜ਼ਾ ਕਰਨਾ, ਦਿੱਲੀ ਤੇ ਕਾਬਲੀ ਬਾਦਸ਼ਾਹਾਂ ਤੋਂ ਬਾਹੂਬਲ ਤੇ ਇਤਫ਼ਾਕ ਦੇ ਜ਼ੋਰ ਆਪਣੇ ਆਪ ਨੂੰ ਬਚਾਕੇ ਦੇਸ਼ ਵਿੱਚੋਂ ਜ਼ੁਲਮ ਦਾ ਨਾਸ ਕਰਨਾ ਤੇ ਪਰਜਾ ਨੂੰ ਸੁਖੀ ਵਸਾਣਾ, ਫੇਰ ਮਾਯਾ ਦੇ ਜਾਲ ਵਿੱਚ ਫਸਕੇ ਕਈ ਵਾਰੀ ਮੁਲਕਗੀਰੀ ਤੋਂ ਆਪੋ ਵਿੱਚ ਲੜਣਾ ਪਰ ਪੰਥ ਦੀ ਬਿਹਤਰੀ ਵਾਸਤੇ ਸਦਾ ਕੱਠਯਾਂ ਹੋ ਜਾਣਾ, ਵੈਰੀਆਂ ਦੇ ਟਾਕਰੇ ਮਿਲਕੇ ਕਰਨੇ, ਖਾਲਸੇ ਦੇ ਪ੍ਰਤਾਪ ਦੇ ਸੂਰਜ ਨੇ ਮਾਰੇ ਜਹਾਨ ਤੇ ਪ੍ਰਕਾਸ਼ ਹੋਣਾ, ਮਿਸਲਾਂ ਦੇ ਸਰਕਾਰੀ ਘਰਾਣਯਾ ਦੇ ਅਖੀਰੀ ਹਾਲ, ਮਹਾਰਾਜਾ ਰਣਜੀਤ ਸਿੰਘ ਨੇ ਮਿਸਲਾਂ ਤੋੜ ਕੇ ਆਪਣਾ ਸ਼ਖਸੀ ਰਾਜ ਕਾਇਮ ਕਰਨ, ਆਦਿ ਪ੍ਰਸੰਗ ਠੇਠ ਪੰਜਾਬੀ ਬੈਂਤਾਂ ਵਿੱਚ ਵਰਨਣ ਕੀਤੇ ਗਏ ਹਨ ।

33. **ਸਰਕਾਰ ਖਾਲਸਾ ਅਰਥਾਤ ਸਿੰਘਾਂ ਦੇ ਰਾਜ ਦੇ ਸੰਪੂਰਨ ਬ੍ਰਿਤਾਂਤ**[59]**(ਇਤਿਹਾਸ ਖਾਲਸਾ ਲੜੀ** 15)

ਸਾਲ 1926 ਈਸਵੀ ਦੌਰਾਨ ਰਚੇ[60] ਇਸ ਗ੍ਰੰਥ ਵਿੱਚ ਮਹਾਰਾਜਾ ਰਣਜੀਤ ਸਿੰਘ

ਜੀ ਦੇ ਰਾਜ ਪ੍ਰਤਾਪ ਦਾ ਪੂਰਾ ਪੂਰਾ ਹਾਲ ਅਥਵਾ ਬਾਦਸ਼ਾਹੀ ਸ਼ਾਨ, ਦਬਦਬਾ, ਦਰਬਾਰ ਦੀ ਸੋਭਾ, ਖਾਲਸਈ ਫੌਜਾਂ ਦੀ ਅਮੋੜ ਤਲਵਾਰ ਦੀ ਧਾਂਕ, ਕਸ਼ਮੀਰ, ਕਸੂਰ, ਮੁਲਤਾਨ, ਮਨਕੇਰੇ, ਹਜ਼ਾਰੇ, ਨੁਸ਼ਹਿਰੇ, ਪਿਸ਼ਾਵਰ ਅਤੇ ਜਮਰੌਦ ਦੀਆਂ ਖੂਨ ਡੋਲ੍ਹਵੀਆਂ ਲੜਾਈਆਂ, ਸਰਦਾਰ ਹਰੀ ਸਿੰਘ ਨਲੂਆ, ਦੀਵਾਨ ਮੁਹਕਮ ਚੰਦ, ਬਾਬਾ ਫੂਲਾ ਸਿੰਘ ਨਿਹੰਗ ਆਦਿ ਬਹਾਦਰਾਂ ਦੇ ਹੈਰਾਨ ਕਰ ਦੇਣ ਵਾਲੇ ਕਾਰਨਾਮੇ, ਖਾਲਸਾ ਫੌਜਾਂ ਅਤੇ ਤੋਪਖਾਨਿਆਂ ਦੀਆਂ ਕਾਮਿਆਬੀਆਂ, ਪਠਾਣਾਂ ਵਰਗੀ ਲੜਾਕੀ ਕੌਮ ਦੀ ਹਾਰ, ਮਹਾਰਾਜੇ ਦੀ ਦੂਰ-ਅੰਦੇਸ਼ੀ, ਉਸ ਦਾ ਪਰਜਾ ਨਾਲ ਪਿਆਰ, ਗੁਰਧਾਮਾਂ ਦੀ ਸੇਵਾ, ਰਾਜਨੀਤੀ, ਨਿਮ੍ਰਤਾ, ਸਿੱਖੀ-ਸਿਦਕ, ਧੀਰਜ ਅਤੇ ਹੌਸਲਾ, ਗੁਣੀਆਂ ਅਤੇ ਬਹਾਦਰਾਂ ਦੀ ਕਦਰਦਾਨੀ ਆਦਿ ਸ਼ੁਭਗੁਣਾਂ ਦਾ ਬਿਆਨ ਬੈਂਤ ਛੰਦ ਵਿੱਚ ਕੀਤਾ ਗਿਆ ਹੈ।

34. **ਦਰਬਾਰ ਖਾਲਸਾ ਅਰਥਾਤ ਸਿੱਖਾਂ ਦੇ ਰਾਜ ਦੇ ਅੰਤਮ ਨਜ਼ਾਰੇ**[61] **(ਲੜੀ ਨੰ: 16)**

ਮਾਰਚ 1927 ਵਿੱਚ ਸੰਪੂਰਨ ਹੋਏ[62] ਇਸ ਕਾਵਿ-ਗ੍ਰੰਥ ਵਿੱਚ ਮਹਾਰਾਜਾ ਰਣਜੀਤ ਸਿੰਘ ਦੇ ਪਿੱਛੋਂ ਮਹਾਰਾਜਾ ਖੜਗ ਸਿੰਘ, ਕੰਵਰ ਨੌ ਨਿਹਾਲ ਸਿੰਘ, ਮਹਾਰਾਣੀ ਚੰਦ ਕੌਰ, ਮਹਾਰਾਜਾ ਸ਼ੇਰ ਸਿੰਘ, ਕੰਵਰ ਪ੍ਰਤਾਪ ਸਿੰਘ, ਕੰਵਰ ਕਸ਼ਮੀਰਾ ਸਿੰਘ, ਕੰਵਰ ਪਸ਼ੌਰਾ ਸਿੰਘ, ਮਹਾਰਾਜਾ ਦਲੀਪ ਸਿੰਘ, ਮਹਾਰਾਣੀ ਜਿੰਦ ਕੌਰ ਆਦਿ ਨਾਲ ਸੰਬੰਧਤ ਕਰੁਣਾਮਈ ਘਟਨਾਵਾਂ, ਲਾਹੌਰ ਦਰਬਾਰ ਦੇ ਨਿਮਕ-ਹਰਾਮ ਵਜ਼ੀਰਾਂ ਦੀਆਂ ਨਿਮਕ-ਹਰਾਮੀਆਂ, ਫੌਜ ਖਾਲਸਾ ਦੀ ਗਰਦੀ, ਮੁੱਦਕੀ, ਫੇਰੂ ਸ਼ਹਿਰ, ਅਲੀਵਾਲ, ਬੱਦੋਵਾਲ, ਸੁਭਰਾਵਾਂ ਦੇ ਸਥਾਨ ਉੱਤੇ ਫੌਜ ਖਾਲਸਾ ਅਤੇ ਫੌਜ ਅੰਗਰੇਜ਼ੀ ਦਰਮਿਆਨ ਹੋਏ ਯੁੱਧ, ਰਾਜਾ ਸ਼ੇਰ ਸਿੰਘ ਅਤੇ ਸਰਦਾਰ ਚਤਰ ਸਿੰਘ ਅਟਾਰੀ ਵਾਲਿਆਂ ਦੇ ਅੰਗ੍ਰੇਜ਼ਾਂ ਨਾਲ ਰਾਮਨਗਰ, ਮੋਗਰਸੂਲ, ਚੇਲੀਆਂ, ਮੌਜੀਆਂ, ਗੁਜਰਾਤ ਆਦਿ ਦੇ ਮੈਦਾਨਾਂ ਵਿੱਚ ਖੂਨਖਾਰ ਅਤੇ ਭਿਆਨਕ ਜੰਗ, ਸਿੱਖ ਫੌਜ ਦੀਆਂ ਬਹਾਦਰੀਆਂ, ਰਾਜੇ ਸ਼ੇਰ ਸਿੰਘ ਦੀਆਂ ਬੇਮਿਸਾਲ ਜੰਗੀ ਚਾਲਾਂ, ਗੁਜਰਾਤ ਵਿੱਚ ਸਿੱਖ ਫੌਜ ਨੂੰ ਹਾਰ, ਸਿੱਖ ਰਾਜ ਦਾ ਖਾਤਮਾ, ਮਹਾਰਾਜਾ ਦਲੀਪ ਸਿੰਘ ਅਤੇ ਮਹਾਰਾਣੀ ਜਿੰਦਾਂ ਨੂੰ ਦੇਸ਼ ਨਿਕਾਲਾ, ਅੰਗਰੇਜ਼ਾਂ ਦਾ ਪੰਜਾਬ ਉੱਤੇ ਕਬਜ਼ਾ ਆਦਿ ਪ੍ਰਸੰਗ ਦਰਜ ਹਨ।

ਅਰੰਭ ਵਿੱਚ ਮੰਗਲਾਚਰਨ ਦੇ ਪੰਜ ਦੋਹਰਿਆਂ ਤੋਂ ਪਿੱਛੋਂ ਬਾਕੀ ਸਾਰੀ ਰਚਨਾ ਬੈਂਤ ਛੰਦ ਵਿੱਚ ਕੀਤੀ ਗਈ ਹੈ।

35. **ਸਿੰਘਣੀਆਂ ਦੇ ਸਿਦਕ**[63]

ਇਸ ਕਾਵਿ ਗ੍ਰੰਥ ਦੇ ਸਰਵਰਕ ਉੱਤੇ ਪ੍ਰਕਾਸ਼ਿਤ ਸੂਚਨਾ ਅਨੁਸਾਰ ਇਸ ਵਿੱਚ ਲਾਹੌਰ ਦੇ ਹਾਕਮ ਮੀਰ ਮਨੂੰ ਦੁਆਰਾ ਸਿੰਘਣੀਆਂ ਉੱਤੇ ਕੀਤੇ ਜ਼ੁਲਮਾਂ ਨੂੰ ਵਿਸ਼ਾ ਬਣਾਇਆ ਗਿਆ ਹੈ ਪਰ ਅਸਲ ਵਿੱਚ ਇਹ ਪੁਸਤਕ ਕਵੀ ਦੁਆਰਾ ਸਮੇਂ ਸਮੇਂ ਰਚੀਆਂ ਚਾਰ ਲਘੂ-ਅਕਾਰੀ ਰਚਨਾਵਾਂ ਦਾ ਸੰਗ੍ਰਹਿ ਹੈ। ਸਾਰੀਆਂ ਰਚਨਾਵਾਂ ਅਠਾਰਵੀਂ ਸਦੀ ਦੌਰਾਨ ਮੁਗਲ ਹਾਕਮਾਂ ਦੇ ਜ਼ਬਰੋ ਜ਼ੁਲਮ ਦਾ ਟਾਕਰਾ ਕਰਦਿਆਂ ਸਿੰਘਣੀਆਂ ਦੁਆਰਾ ਵਿਖਾਏ ਹੋਏ ਹੌਸਲੇ, ਸਿਦਕ ਅਤੇ ਗੁਰੂ ਭਰੋਸੇ ਨੂੰ ਪ੍ਰਗਟਾਉਂਦੀਆਂ ਹਨ। ਸੰਗ੍ਰਹਿ ਵਿੱਚ

ਸ਼ਾਮਲ ਪ੍ਰਸੰਗਾਂ ਦਾ ਵੇਰਵਾ ਇਸ ਪ੍ਰਕਾਰ ਹੈ :

**(ੳ) ਸਰਦਾਰਨੀ ਝਾਲਾ ਕੌਰ**

ਇਹ ਪ੍ਰਸੰਗ ਇਸ ਸੰਗ੍ਰਹਿ ਤੋਂ ਪਹਿਲਾਂ ਸੁਤੰਤਰ ਰੂਪ ਵਿੱਚ ਪ੍ਰਕਾਸ਼ਿਤ ਹੋ ਚੁੱਕਾ ਸੀ ਪਰ ਵਿਸ਼ੇ ਦੀ ਅਨੁਰੂਪਤਾ ਕਾਰਨ ਇਸ ਨੂੰ ਬਾਕੀ ਰਚਨਾਵਾਂ ਨਾਲ ਇਸ ਸੰਗ੍ਰਹਿ ਵਿੱਚ ਵੀ ਸ਼ਾਮਲ ਕਰ ਲਿਆ ਗਿਆ।

ਇਸ ਪ੍ਰਸੰਗ ਦਾ ਜ਼ਿਕਰ ਉੱਪਰ ਪਹਿਲਾਂ ਹੀ ਕੀਤਾ ਜਾ ਚੁੱਕਾ ਹੈ।

**(ਅ) ਸਿੰਘਣੀਆਂ ਦੇ ਹੌਸਲੇ ਤੇ ਸਿਦਕ**

ਇਸ ਰਚਨਾ ਵਿੱਚ ਪੱਟੀ ਦੇ ਹਾਕਮ ਖਾਨ ਬਹਾਦਰ ਵੱਲੋਂ 1783 ਬਿਕ੍ਰਮੀ ਦੌਰਾਨ ਪਿੰਡ ਚਵਿੰਡਾ, ਜ਼ਿਲ੍ਹਾ ਅੰਮ੍ਰਿਤਸਰ, ਦੇ ਸਿੱਖ ਪਰਵਾਰਾਂ ਦੀਆਂ ਔਰਤਾਂ ਉੱਪਰ ਢਾਹੇ ਗਏ ਜ਼ੁਲਮ ਦਾ ਬਿਆਨ ਕੀਤਾ ਗਿਆ ਹੈ।

ਇਸ ਪ੍ਰਸੰਗ ਵਿੱਚ ਕਵੀ ਨੇ ਦੋਹਰਾ, ਪਉੜੀ, ਕੋਰੜਾ ਕਬਿੱਤ, ਦਵਈਆ ਅਤੇ ਬੈਂਤ ਛੰਦ ਦੀ ਵਰਤੋਂ ਕੀਤੀ ਹੈ।

**(ੲ) ਸਾਕਾ ਲਾਹੌਰ (ਸੀਸ ਗੰਜ)**

ਸਾਕਾ ਲਾਹੌਰ ਕਵੀ ਦੁਆਰਾ ਸਾਲ 1928 ਈਸਵੀ ਵਿੱਚ ਕੀਤੀ ਗਈ ਰਚਨਾ ਹੈ।[64]

ਲਾਹੌਰ ਦੇ ਹਾਕਮ ਮੀਰ ਮੰਨੂੰ ਨੇ ਸਿੱਖਾਂ ਦਾ ਖੁਰਾਖੋਜ ਮਿਟਾਉਣ ਲਈ ਸਿੱਖ ਦਿਸਦੇ ਹਰ ਵਿਅਕਤੀ ਨੂੰ ਕਤਲ ਕਰਨਾ ਸ਼ੁਰੂ ਕਰ ਦਿੱਤਾ ਤਾਂ ਸਿੰਘ ਸਮਾਂ ਕੱਟਣ ਲਈ ਘਰ ਘਾਟ ਤਿਆਗ ਕੇ ਜੰਗਲਾਂ ਵਿੱਚ ਜਾ ਰਹਿਣ ਲੱਗੇ। ਕ੍ਰੋਧਿਤ ਮੀਰ ਮੰਨੂੰ ਨੇ ਸਿੱਖ ਸਵਾਣੀਆਂ ਨੂੰ ਫੜ ਫੜ ਕੇ ਲਾਹੌਰ ਲੈ ਆਂਦਾ ਅਤੇ ਉਹਨਾਂ ਨੂੰ ਭੁੱਖੀਆਂ ਤ੍ਰਿਹਾਈਆਂ ਰੱਖਕੇ, ਅਤੇ ਫਿਰ ਭੁੱਖ ਤ੍ਰੇਹ ਨਾਲ ਲੁੱਛ ਲੁੱਛ ਕੇ ਮਰ ਰਹੇ ਉਹਨਾਂ ਦੇ ਨਿੱਕੇ ਨਿੱਕੇ ਬਾਲਾਂ ਦੇ ਟੋਟੇ ਕਰਕੇ ਮਾਵਾਂ ਦੇ ਮੂੰਹ ਵਿੱਚ ਪਾ ਕੇ ਉਹਨਾਂ ਨੂੰ ਇਸਲਾਮ ਕਬੂਲ ਕਰਨ ਲਈ ਜ਼ੋਰ ਲਾਇਆ ਪਰ ਇਹਨਾਂ ਸੱਭਨਾਂ ਸਖ਼ਤੀਆਂ ਦੇ ਬਾਵਜੂਦ ਆਪਣੇ ਧਰਮ ਉੱਤੇ ਅਡੋਲ ਸਿੰਘਣੀਆਂ ਪਰਮਾਤਮਾ ਦਾ ਸ਼ੁਕਰ ਕਰਦੀਆਂ ਰਹੀਆਂ।

ਇਸ ਰਚਨਾ ਵਿੱਚ ਕਵੀ ਨੇ ਦੋਹਰਾ, ਬੈਂਤ, ਕੋਰੜਾ, ਕਬਿੱਤ ਅਤੇ ਪਉੜੀ ਛੰਦ ਦੀ ਵਰਤੋਂ ਕੀਤੀ ਹੈ।

**(ਸ) ਸਾਕਾ ਪੱਟੀ :**

ਅਹਿਮਦ ਸ਼ਾਹ ਦੁਰਾਨੀ ਦੇ ਹੁਕਮ ਨਾਲ ਫਿਰ ਸਿੰਘਾਂ ਉੱਤੇ ਸਖ਼ਤੀ ਦਾ ਦੌਰ ਸ਼ੁਰੂ ਹੋਇਆ ਤਾਂ ਸਿੰਘਾਂ ਦੇ ਜੰਗਲਾਂ ਵੱਲ ਚਲੇ ਜਾਣ ਪਿੱਛੋਂ ਪੱਟੀ ਦੇ ਹਾਕਮ ਜੈਨ ਖਾਂ ਨੇ ਬਹੁਤ ਸਾਰੀਆਂ ਸਿੰਘਣੀਆਂ ਗ੍ਰਿਫਤਾਰ ਕਰਕੇ ਪੱਟੀ ਲਿਆਂਦੀਆਂ ਅਤੇ ਉਹਨਾਂ ਨੂੰ ਤਸੀਹੇ ਦੇਣੇ ਸ਼ੁਰੂ ਕੀਤੇ। ਬੁੱਢਾ ਦਲ ਨੂੰ ਪਤਾ ਲੱਗਾ ਤਾਂ ਪੱਟੀ ਉੱਤੇ ਚੜ੍ਹਾਈ ਕੀਤੀ। ਜੈਨ ਖਾਂ ਡਰਦਾ ਮਾਰਿਆ ਸਰਹੰਦ ਨੂੰ ਨੱਠ ਗਿਆ। ਬੁੱਢਾ ਦਲ ਨੇ ਸਾਰੀਆਂ ਸਿੰਘਣੀਆਂ ਨੂੰ ਘਰੋ ਘਰੀ ਪਹੁੰਚਾਇਆ।

ਇਸ ਪ੍ਰਸੰਗ ਦੀ ਰਚਨਾ ਦੋਹਰਾ, ਕੋਟੜਾ, ਦਵਈਆ, ਬੈਂਤ ਅਤੇ ਕਬਿੱਤ ਛੰਦ ਵਿੱਚ

ਕੀਤੀ ਗਈ ਹੈ ।

### 36. ਜਾਗਦੀ ਜੋਤ ਅਰਥਾਤ ਸ੍ਰੀ ਅਰਜਨ ਪ੍ਰਕਾਸ਼ (ਗੁਰੂ ਖਾਲਸਾ ਤਵਾਰੀਖ ਲੜੀ ਨੰ. 5)[65]

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਦੁਆਰਾ ਸਾਲ 1929 ਈਸਵੀ ਦੌਰਾਨ ਰਚਿਤ[66] ਇਸ ਕਾਵਿ ਗ੍ਰੰਥ ਵਿੱਚ ਗੁਰੂ ਅਰਜਨ ਦੇਵ ਜੀ ਦੇ ਗੁਰਗੱਦੀ ਉੱਤੇ ਬਿਰਾਜਮਾਨ ਹੋਣ, ਪ੍ਰਿਥੀਚੰਦ ਦੀ ਈਰਖਾ, ਅੰਮ੍ਰਿਤਸਰ ਸ਼ਹਿਰ ਘੁੱਗ ਕੇ ਵਸਣ, ਸ੍ਰੀ ਅੰਮ੍ਰਿਤ ਸਰੋਵਰ ਅਤੇ ਸ੍ਰੀ ਹਰਿਮੰਦਰ ਸਾਹਿਬ ਦੀ ਉਸਾਰੀ, ਗੁਰੂ ਅਰਜਨ ਦੇਵ ਜੀ ਦੇ ਵਡਾਲੀ ਨਿਵਾਸ ਕਰਨ, ਸ੍ਰੀ ਹਰਿ ਗੋਬਿੰਦ ਜੀ ਦੇ ਅਵਤਾਰ ਧਾਰਨ, ਬਾਲ ਹਰਿਗੋਬਿੰਦ ਨੂੰ ਮਰਵਾਉਣ ਲਈ ਪ੍ਰਿਥੀ ਚੰਦ ਦੀਆਂ ਕੁਚਾਲਾਂ, ਪ੍ਰਿਥੀਚੰਦ ਦੇ ਹੇਅਰੀਂ ਚਲੇ ਜਾਣ ਅਤੇ ਸੁਲਹੀ ਖਾਂ ਨਾਲ ਮਿਲਕੇ ਖੜਯੰਤਰ ਰਚਣ, ਸੁਲਹੀ ਅਤੇ ਸੁਲਭੀ ਦੀ ਮੌਤ, ਸ੍ਰੀ ਤਰਨਤਾਰਨ ਅਤੇ ਸ੍ਰੀ ਕਰਤਾਰਪੁਰ ਦੇ ਵਸਾਏ ਜਾਣ, ਸ੍ਰੀ ਆਦਿ ਗ੍ਰੰਥ ਦੀ ਬੀੜ ਤਿਆਰ ਕਰਨ, ਅਨੇਕਾਂ ਪਰਉਪਕਾਰ ਕਰਨ ਉਪਰੰਤ ਲਾਹੌਰ ਵਿਖੇ ਸ਼ਾਹੀ ਸਖ਼ਤੀਆਂ ਝੱਲਦਿਆਂ ਸ਼ਹੀਦ ਹੋਣ ਦੇ ਪ੍ਰਸੰਗ ਬੈਂਤ ਛੰਦ ਵਿੱਚ ਬਿਆਨ ਕੀਤੇ ਹਨ ।

### 37. ਸ੍ਰੀ ਦੁਸ਼ਟ ਦਮਨ ਪ੍ਰਕਾਸ਼[67] :

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਸਮਾਚਾਰ ਬਿਆਨ ਕਰਨ ਲਈ ਕਵੀ ਨੇ ਇਸ ਗ੍ਰੰਥ ਦੀ ਰਚਨਾ 1931 ਈਸਵੀ ਵਿੱਚ ਕੀਤੀ ।[68]

ਇਸ ਵਿਸ਼ੇ ਬਾਰੇ ਕਵੀ ਪਹਿਲਾਂ ਵੀ ਦੋ ਰਚਨਾਵਾਂ—'ਸ੍ਰੀ ਦਸ਼ਮੇਸ਼ ਪ੍ਰਕਾਸ਼' ਅਤੇ 'ਅਕਾਲੀ ਜੋਤ'-ਕਰ ਚੁੱਕਾ ਸੀ ਪਰ 'ਸ੍ਰੀ ਦੁਸ਼ਟ ਦਮਨ ਪ੍ਰਕਾਸ਼' ਵਿੱਚ ਕਵੀ ਨੇ ਦਸਮ ਗੁਰੂ ਦੀਆਂ ਜੀਵਨ ਘਟਨਾਵਾਂ ਹੋਰ ਵੀ ਵਧੇਰੇ ਵਿਸਥਾਰ ਨਾਲ ਪੇਸ਼ ਕੀਤੀਆਂ ਹਨ । ਜਿੱਥੇ ਪਹਿਲੀਆਂ ਦੋਵੇਂ ਰਚਨਾਵਾਂ ਭਾਈ ਲੱਧਾ ਸਿੰਘ ਐਂਡ ਸੰਨਜ਼, ਲਾਹੌਰ, ਦੁਆਰਾ ਪ੍ਰਕਾਸ਼ਿਤ ਕੀਤੀਆਂ ਗਈਆਂ, ਉੱਥੇ 'ਸ੍ਰੀ ਦੁਸ਼ਟ ਦਮਨ ਪ੍ਰਕਾਸ਼' ਦੀ ਪ੍ਰਕਾਸ਼ਨਾਂ ਕਵੀ ਨੇ ਆਪ ਕਰਵਾਈ ।

### 38. ਹਿਤਕਾਰੀ ਜੋਤ ਅਰਥਾਤ ਸ੍ਰੀ ਗੁਰੂ ਅੰਗਦ ਪ੍ਰਕਾਸ਼ (ਤਵਾਰੀਖ ਗੁਰੂ ਖਾਲਸਾ ਲੜੀ ਨੰ: 2)[69]

ਕਵੀ ਨੇ ਇਸ ਗ੍ਰੰਥ ਦੀ ਰਚਨਾ 1931 ਈਸਵੀ ਵਿੱਚ ਕੀਤੀ । ਇਸ ਵਿੱਚ ਸ੍ਰੀ ਲਹਿਣਾ ਜੀ ਦੇ ਸ੍ਰੀ ਅੰਗਦ ਸਰੂਪ ਹੋ ਕੇ ਗੁਰਗੱਦੀ ਉੱਤੇ ਬਿਰਾਜਮਾਨ ਹੋਣ, ਭਾਈ ਬਾਲੇ ਨਾਲ ਮੇਲ ਅਤੇ ਜਨਮਸਾਖੀ ਗੁਰੂ ਨਾਨਕ ਦੀ ਰਚਨਾ, ਹਮਾਯੂੰ ਬਾਦਸ਼ਾਹ ਦੇ ਸਤਿਗੁਰਾਂ ਦੇ ਦਰਬਾਰ ਵਿੱਚ ਆਉਣ, ਸ੍ਰੀ ਅਮਰਦਾਸ ਜੀ ਦਾ ਮੇਲ, ਉਹਨਾਂ ਦੀ ਘਾਲਣਾ ਅਤੇ ਅੰਤ ਸ੍ਰੀ ਅਮਰਦਾਸ ਜੀ ਨੂੰ ਗੁਰਗੱਦੀ ਉੱਤੇ ਬੈਠਾ ਕੇ ਜੋਤੀ ਜੋਤ ਸਮਾਉਣ ਦੇ ਪ੍ਰਸੰਗ ਬਿਆਨ ਕੀਤੇ ਗਏ ਹਨ ।

ਗ੍ਰੰਥ ਦੇ ਅਰੰਭ ਵਿੱਚ ਕੇਵਲ ਇੱਕ ਦੋਹਰਾ ਲਿਖੇ ਜਾਣ ਉਪਰੰਤ ਅਗਲੀ ਸਾਰੀ ਰਚਨਾ ਬੈਂਤ ਛੰਦ ਵਿੱਚ ਕੀਤੀ ਗਈ ਹੈ ।

### 39. ਦਾਤਾਰੀ ਜੋਤ ਅਰਥਾਤ ਸ੍ਰੀ ਗੁਰੂ ਅਮਰ ਪ੍ਰਕਾਸ਼[70] :

ਕਵੀ ਨੇ ਇਸ ਗ੍ਰੰਥ ਵਿੱਚ ਸ੍ਰੀ ਅਮਰਦਾਸ ਜੀ ਦੇ ਜਨਮ ਅਤੇ ਪਹਿਲੀ ਅਵਸਥਾ ਸਮੇਂ ਤੀਰਥ ਯਾਤਰਾਵਾਂ ਕਰਨ, ਉਪਰੰਤ ਗੁਰੂ ਅੰਗਦ ਦੇਵ ਜੀ ਦੇ ਚਰਨੀਂ ਲੱਗ ਕੇ ਗੁਰਗੱਦੀ ਪ੍ਰਾਪਤ ਕਰਨ, ਦਾਤੂ ਜੀ ਦੀ ਈਰਖਾ, ਗੁਰੂ ਜੀ ਦੇ ਮੁਲਕ ਭਰਮਣ, ਬਾਦਸ਼ਾਹ ਅਕਬਰ ਦੇ ਸਤਿਗੁਰਾਂ ਦੇ ਹਜ਼ੂਰ ਆਉਣ, ਸ੍ਰੀ ਗੁਰੂ ਰਾਮ ਦਾਸ ਜੀ ਨੂੰ ਗਰਗੱਦੀ ਉੱਤੇ ਬੈਠਾ ਕੇ ਜੋਤੀ ਜੋਤ ਸਮਾਉਣ ਦੇ ਹਾਲ ਬਿਆਨ ਕਰਨ ਦੇ ਨਾਲ ਨਾਲ ਭਾਈ ਸਾਉਣ ਮੱਲ, ਪਾਰੋ ਜੁਲਕਾ, ਮਾਈਦਾਸ, ਪ੍ਰੇਮੇ ਕੁਸ਼ਟੀ ਆਦਿ ਦੀਆਂ ਸਾਖੀਆਂ ਨੂੰ ਕਾਵਿ-ਰੂਪ ਦਿੱਤਾ ਗਿਆ ਹੈ।

ਅਰੰਭਕ ਦੋਹਰੇ ਤੋਂ ਬਿਨਾਂ ਅਗਲੀ ਸਾਰੀ ਰਚਨਾ ਬੈਂਤ ਛੰਦ ਵਿੱਚ ਰਚੀ ਗਈ ਹੈ।

### 40. ਉਜਿਆਰੀ ਜੋਤ ਅਰਥਾਤ ਸ੍ਰੀ ਗੁਰੂ ਰਾਮ ਦਾਸ ਪ੍ਰਕਾਸ਼[71] (ਗੁਰ ਇਤਿਹਾਸ ਲੜੀ ਨੰ: 4)

ਇਸ ਗ੍ਰੰਥ ਵਿੱਚ ਸ੍ਰੀ ਰਾਮ ਦਾਸ ਜੀ ਦੇ ਜਨਮ ਅਤੇ ਬਾਲਪਨ ਉਪਰੰਤ ਯੁਵਾ ਅਵਸਥਾ ਵਿੱਚ ਵਿਆਹ ਪਿੱਛੋਂ ਸ੍ਰੀ ਗੁਰੂ ਅਮਰਦਾਸ ਜੀ ਨਾਲ ਗੋਇੰਦਵਾਲ ਵਿਖੇ ਆ ਵੱਸਣ, ਗੁਰਗੱਦੀ ਪ੍ਰਾਪਤ ਕਰਨ ਪਿੱਛੋਂ ਸ੍ਰੀ ਅੰਮ੍ਰਿਤਸਰ ਦੀ ਨੀਂਹ ਰੱਖਣ, ਸ੍ਰੀ ਚੰਦ ਅਤੇ ਅਕਬਰ ਬਾਦਸ਼ਾਹ ਨਾਲ ਮਿਲਾਪ, ਤਿੰਨਾਂ ਸਾਹਿਬਜ਼ਾਦਿਆਂ ਦੀ ਪਰਖ ਉਪਰੰਤ ਸ੍ਰੀ ਅਰਜਨ ਦੇਵ ਨੂੰ ਗੁਰਿਆਈ ਦੀ ਬਖਸ਼ਸ਼ ਉਪਰੰਤ ਜੋਤੀ ਜੋਤ ਸਮਾਉਣ ਦੇ ਹਾਲ ਦਰਜ ਹਨ। ਇਸ ਤੋਂ ਬਿਨਾਂ ਹਿੰਦਾਲ, ਭਾਈ ਭਿਖਾਰੀ, ਸੰਮਨਾਥ ਅਰੋੜੇ ਦੀਆਂ ਸਾਖੀਆਂ ਅਤੇ ਸ੍ਰੀ ਅਰਜਨ ਦੇਵ ਦੇ ਲਾਹੌਰ ਜਾਣ ਸਦਕਾ ਗੁਰੂ-ਪਿਤਾ ਦੇ ਵਿਛੋੜੇ ਦੀ ਬਿਹਬਲਤਾ ਨੂੰ ਵੀ ਕਵਿਤਾ ਵਿੱਚ ਬਿਆਨ ਕੀਤਾ ਗਿਆ ਹੈ।

ਪਰਮਾਤਮਾ ਪਾਸੋਂ ਕਾਵਿ-ਬਲ ਪ੍ਰਾਪਤ ਕਰਨ ਲਈ ਜੋਦੜੀ ਵੱਜੋਂ ਲਿਖੇ ਅਰੰਭਕ ਦੋਹਰੇ ਉਪਰੰਤ ਸਾਰਾ ਬਿਆਨ ਬੈਂਤ ਛੰਦ ਵਿੱਚ ਕੀਤਾ ਗਿਆ ਹੈ।

### 41. ਦਲਭੰਜਨੀ ਜੋਤ ਅਰਥਾਤ ਸ੍ਰੀ ਖੜਗੇਸ ਪ੍ਰਕਾਸ਼ (ਗੁਰ ਇਤਿਹਾਸ ਲੜੀ ਨੰ: 6)[72]

ਇਸ ਗ੍ਰੰਥ ਦੀ ਰਚਨਾ ਕਵੀ ਨੇ ਮਾਰਚ, 1931 ਈਸਵੀ ਵਿੱਚ ਕੀਤੀ।[73]

ਇਸ ਵਿੱਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਸੰਪੂਰਨ ਜੀਵਨ ਬਿਰਤਾਂਤ— ਜਿਸ ਵਿੱਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਗੁਰਗੱਦੀ 'ਤੇ ਬਿਰਾਜਮਾਨ ਹੋਣ, ਮੀਰੀ ਪੀਰੀ ਦੀਆਂ ਦੋ ਤਲਵਾਰਾਂ ਪਹਿਨਣ, ਚੰਦੂ ਨੂੰ ਕੀਤੀਆਂ ਦਾ ਫਲ ਦੇਣ ਦਾ ਪ੍ਰਣ ਕਰਨ, ਸਿੱਖਾਂ ਨੂੰ ਮਾਲਾ ਦੀ ਥਾਂ ਸ਼ਸਤ੍ਰ ਪਕੜਾ ਕੇ ਬੀਰ ਰਸ ਦਾ ਰੰਗ ਚਾੜ੍ਹਣ, ਚੰਦੂ ਨੂੰ ਕੀਤੀ ਦਾ ਬਦਲਾ ਦੇਣ, ਸ਼ਾਹਜਹਾਨ ਬਾਦਸ਼ਾਹ ਨਾਲ ਵਿਗਾੜ ਪੈਣ, ਬਾਦਸ਼ਾਹੀ ਫੌਜਾਂ ਨਾਲ ਪਹਿਲਾ ਜੰਗ ਸ੍ਰੀ ਅੰਮ੍ਰਿਤਸਰ, ਸੂਬਾ ਜਲੰਧਰ ਨਾਲ ਦੂਸਰਾ ਜੰਗ ਸ੍ਰੀ ਹਰਿ ਗੋਬਿੰਦ ਪੁਰ, ਬਿਧੀ ਚੰਦ ਵੱਲੋਂ ਲਾਹੌਰ ਦੇ ਕਿਲ੍ਹੇ ਵਿੱਚੋਂ ਘੋੜੇ ਲੈ ਜਾਣ, ਮਾਲਵੇ ਵਿੱਚ ਨਥਾਣੇ ਪਿੰਡ ਦੇ ਆਸ ਪਾਸ ਸ਼ਾਹੀ ਫੌਜਾਂ ਨਾਲ ਤੀਸਰਾ ਭਾਰੀ ਘਮਸਾਣ, ਪੈਂਦੇ ਖਾਨ ਦੀ ਬੇਈਮਾਨੀ, ਕਰਤਾਰਪੁਰ ਵਿੱਚ ਸ਼ਾਹੀ ਫੌਜਾਂ ਨਾਲ ਚੌਥਾ ਬੇਮਿਸਾਲ ਯੁੱਧ, ਪੈਂਦੇ ਖਾਨ ਆਦਿ ਦੀ ਮੌਤ, ਅਠੱਤੀ ਸਾਲ

ਗੁਰਗੱਦੀ ਉੱਤੇ ਬੈਠਕੇ ਸਿੱਖ ਧਰਮ ਦਾ ਪ੍ਰਚਾਰ ਕਰਨ ਦੇ ਪ੍ਰਸੰਗ ਹਨ—ਨੂੰ ਵਿਸ਼ਾ ਬਣਾਇਆ ਗਿਆ ਹੈ ।

**42. ਉਪਕਾਰੀ ਜੋਤ ਅਰਥਾਤ ਸ੍ਰੀ ਗੁਰੂ ਹਰਿ ਰਾਏ ਪ੍ਰਕਾਸ਼[74] (ਗੁਰੂ ਖਾਲਸਾ ਤਵਾਰੀਖ ਲੜੀ ਨੰ: 7)**

ਇਸ ਗ੍ਰੰਥ ਵਿੱਚ 'ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਵੱਲੋਂ ਗੁਰਗੱਦੀ ਪਰ ਬੈਠਕੇ ਸਿੱਖਾਂ ਨੂੰ ਤਾਰਨ, ਭਾਈ ਭਗਤੂ, ਭਾਈ ਫੇਰੂ ਦੀ ਕਥਾ, ਦਾਰ੍ਹਾ ਸ਼ਿਕੋਹ ਵਾਸਤੇ ਹਰੜ ਤੇ ਮੋਤੀ ਭੇਜਣ, ਅੰਮ੍ਰਿਤਸਰ ਵਿੱਚ ਦੀਦਾਰੇ, ਭਾਈ ਭਗਤੂ ਦੀ ਇਸਤਰੀ ਦੀ ਕਥਾ, ਮਾਲਵਾ ਦੀ ਰਮਤ, ਫੂਲ ਤੇ ਸੰਦਲੀ ਨੂੰ ਵਰ, ਭਾਈ ਜੱਸੇ ਦੀ ਮੌਤ 'ਤੇ ਭਾਈ ਗੌਰੇ 'ਤੇ ਕਰੋਪੀ, ਕਰਤਾਰਪੁਰ ਬ੍ਰਾਹਮਣੀ ਦਾ ਪੁੱਤਰ ਜਿਵਾਉਣ, ਭਾਈ ਜਿਉਣ ਦੇ ਮਰਨ, ਦਾਰਾ ਸ਼ਿਕੋਹ ਦਾ ਮਿਲਾਪ, ਰਾਮ ਰਾਇ ਦੇ ਦਿੱਲੀ ਜਾਣ, ਰਾਮ ਰਾਇ ਦੀ ਕਮਜ਼ੋਰੀ, ਸ੍ਰੀ ਹਰਿ ਕ੍ਰਿਸ਼ਨ ਸਾਹਿਬ ਜੀ ਨੂੰ ਗੁਰਗੱਦੀ ਦੇਣ, ਸਤਿਗੁਰਾਂ ਦੇ ਜੋਤੀ ਜੋਤ ਸਮਾਉਣ 'ਆਦਿ ਦੇ ਪ੍ਰਸੰਗ ਬਿਆਨ ਕੀਤੇ ਗਏ ਹਨ । ਰਚਨਾ ਬੈਂਤ ਛੰਦ ਵਿੱਚ ਕੀਤੀ ਗਈ ਹੈ ।

**43. 'ਦੀਦਾਰੀ ਜੋਤ ਅਰਥਾਤ ਸ੍ਰੀ ਗੁਰੂ ਹਰਿ ਕ੍ਰਿਸ਼ਨ ਪ੍ਰਕਾਸ਼'[74] (ਗੁਰੂ ਖਾਲਸਾ ਤਵਾਰੀਖ ਲੜੀ ਨੰ: 8)**

ਇਸ ਕਾਵਿ-ਰਚਨਾ ਵਿੱਚ ਕਵੀ ਅਨੁਸਾਰ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਦੇ ਗੁਰਗੱਦੀ ਉੱਤੇ ਬਿਰਾਜਮਾਨ ਹੋਣ, ਰਾਮ ਰਾਇ ਦੀ ਈਰਖਾ, ਔਰੰਗਜ਼ੇਬ ਦੇ ਸਤਿਗੁਰਾਂ ਨੂੰ ਦਿੱਲੀ ਬੁਲਾਉਣ, ਰਾਜੇ ਜੈ ਸਿੰਘ ਦਾ ਪ੍ਰੇਮ, ਗੁਰੂ ਜੀ ਦੇ ਕੀਰਤਪੁਰ ਤੋਂ ਦਿੱਲੀ ਜਾਂਦਿਆਂ ਰਸਤੇ ਵਿੱਚ ਕੀਤੇ ਚੋਜ, ਦਿੱਲੀ ਵਿੱਚ ਦੀਦਾਰੇ, ਰਾਮ ਰਾਇ ਦੀਆਂ ਸ਼ਰਾਰਤਾਂ, ਬਾਦਸ਼ਾਹ ਨੂੰ ਦਰਸ਼ਨ ਨਾ ਦੇਣ ਅਤੇ ਅੰਤ ਸੀਤਲਾ ਨਿਕਲਣ ਕਾਰਨ ਜੋਤੀ ਜੋਤ ਸਮਾਉਣ ਦੇ ਪ੍ਰਸੰਗ ਬੈਂਤ ਛੰਦ ਵਿੱਚ ਵਰਨਣ ਕੀਤੇ ਗਏ ਹਨ ।

**44. ਮਹਾਰਾਣੀ ਸ਼ਕੁੰਤਲਾ[75]**

'ਮਹਾਰਾਣੀ ਸ਼ਕੁੰਤਲਾ' ਕਵੀ ਦੀ ਇੱਕੋ ਇੱਕ ਗਲਪ ਰਚਨਾ ਹੈ, ਜਿਸਨੂੰ ਲੇਖਕ ਨੇ ਨਾਵਲ ਦੇ ਰੂਪ ਵਿੱਚ ਲਿਖਿਆ ਹੈ । ਇਸ ਰਚਨਾ ਲਈ ਉਸ ਨੇ ਕਾਲੀਦਾਸ ਰਚਿਤ ਮਹਾਂਕਾਵਿ ਅਤੇ ਇਸ ਦੇ ਆਧਾਰ ਉੱਤੇ ਡਾਕਟਰ ਚਰਨ ਸਿੰਘ ਦੁਆਰਾ ਰਚੇ ਨਾਟਕ ਤੋਂ ਪ੍ਰੇਰਨਾ ਪ੍ਰਾਪਤ ਕੀਤੀ ।

**44. ਦਲੇਰ ਖਾਲਸਾ[76]**

1938 ਈਸਵੀ ਵਿੱਚ ਰਚੇ ਗਏ[77] ਇਸ ਕਾਵਿ ਗ੍ਰੰਥ ਵਿੱਚ ਕਵੀ ਨੇ ਸ: ਹਰੀ ਸਿੰਘ ਨਲੂਆ ਦੇ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਵਿੱਚ ਆਉਣ, ਉਸਦੀ ਬਹਾਦਰੀ ਨੂੰ ਵੇਖਦਿਆਂ ਮਹਾਰਾਜੇ ਵੱਲੋਂ ਉਸਨੂੰ ਹਜ਼ਾਰੇ ਦਾ ਗਵਰਨਰ ਮੁਕਰਰ ਕਰਨ, ਸ: ਹਰੀ ਸਿੰਘ ਨਲੂਆ ਵੱਲੋਂ ਕਠਨ ਫੌਜੀ ਮੁਹਿੰਮਾਂ ਨੂੰ ਸਰ ਕਰਨ ਅਤੇ ਅੰਤ ਜਮਰੌਦ ਦੇ ਜੰਗ ਵਿੱਚ ਸ਼ਹੀਦ ਹੋਣ ਦੀ ਘਟਨਾ ਬਿਆਨ ਕੀਤੀ ਗਈ ਹੈ ।

**45. ਬੇਤਾਜ ਖਾਲਸਾ[78] (ਗੁਰੂ ਖਾਲਸਾ ਤਵਾਰੀਖ ਲੜੀ ਨੰ: 17)**

'ਬੇਤਾਜ ਖਾਲਸਾ' ਦੀ ਰਚਨਾ ਕਵੀ ਨੇ ਸਾਲ 1942 ਈਸਵੀ ਵਿੱਚ ਕੀਤੀ ।[79]

ਇਸ ਪੁਸਤਕ ਵਿੱਚ ਅੰਗਰੇਜ਼ਾਂ ਅਤੇ ਸਿੱਖਾਂ ਵਿਚਕਾਰ ਹੋਏ ਦੂਜੇ ਯੁੱਧ ਉਪਰੰਤ ਅੰਗਰੇਜ਼ ਸਰਕਾਰ ਵੱਲੋਂ ਲਾਹੌਰ ਨੂੰ ਆਪਣੇ ਅਧਿਕਾਰ ਹੇਠ ਲੈਣ, ਮਹਾਰਾਣੀ ਜਿੰਦਾਂ ਦੇ ਅੰਗਰੇਜ਼ੀ ਕੈਦ ਵਿੱਚੋਂ ਨਿਕਲਕੇ ਨਿਪਾਲ ਵਿੱਚ ਸ਼ਰਨ ਲੈਣ, ਦਲੀਪ ਸਿੰਘ ਦੇ ਈਸਾਈ ਮਤ ਧਾਰਨ ਕਰਕੇ ਇੰਗਲੈਂਡ ਚਲੇ ਜਾਣ, ਭਾਰਤ ਆ ਕੇ ਮਹਾਰਾਣੀ ਜਿੰਦਾਂ ਨੂੰ ਨਾਲ ਲੈ ਜਾਣ, ਮਹਾਰਾਣੀ ਜਿੰਦਾਂ ਦੇ ਅਕਾਲ ਚਲਾਣੇ ਉਪਰੰਤ ਉਸ ਦੀ ਦੇਹ ਭਾਰਤ ਲਿਆ ਕੇ ਸਸਕਾਰਨ, ਦਲੀਪ ਸਿੰਘ ਦੇ ਸਰਕਾਰ ਬਰਤਾਨੀਆਂ ਤੋਂ ਇਨਸਾਫ਼ ਪ੍ਰਾਪਤ ਕਰਨ ਵਿੱਚ ਅਸਫਲ ਰਹਿਣ ਉਪਰੰਤ ਪੰਜਾਬ ਵੱਲ ਆਉਣ ਪਰ ਅੰਗਰੇਜ਼ ਹਕੂਮਤ ਦੁਆਰਾ ਰਾਹ ਵਿੱਚੋਂ ਹੀ ਵਾਪਸ ਕਰ ਦੇਣ, ਦਲੀਪ ਸਿੰਘ ਦੁਆਰਾ ਅੰਮ੍ਰਿਤ ਛਕ ਕੇ ਸਿੱਖ ਮਤ ਧਾਰਨ ਕਰਨ, ਬੰਬਾਂ ਨਾਲ ਵਿਆਹ, ਗਰੀਬੀ ਅਤੇ ਨਿਰਾਸਤਾ ਵਿੱਚ ਗੁਜ਼ਾਰੇ ਅੰਤਮ ਦਿਨ ਆਦਿ ਦੇ ਪ੍ਰਸੰਗ ਬਿਆਨ ਕੀਤੇ ਗਏ ਹਨ।

ਪੁਸਤਕ ਦੇ ਅਰੰਭ ਵਿੱਚ ਪ੍ਰਭੂ ਉਸਤਤੀ ਲਈ ਲਿਖੇ ਪੰਜ ਅਤੇ ਅੰਤ ਵਿੱਚ ਸਮਾਪਤੀ ਲਈ ਲਿਖੇ ਦੋ ਦੋਹਰਿਆਂ ਤੋਂ ਬਿਨਾਂ ਬਾਕੀ ਸਾਰੀ ਪੁਸਤਕ ਬੈਂਤ ਛੰਦ ਵਿੱਚ ਰਚੀ ਗਈ ਹੈ।

## 46. ਖੂਨੀ ਹੋਲੀਆਂ[80]

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ ਇਸ ਗ੍ਰੰਥ ਦੀ ਰਚਨਾ ਅਪ੍ਰੈਲ, 1948 ਈਸਵੀ ਵਿੱਚ ਕੀਤੀ।[81]

15 ਅਗਸਤ, 1947 ਨੂੰ ਸੁਤੰਤਰਤਾ ਪ੍ਰਾਪਤੀ ਦੇ ਨਾਲ ਹੀ ਪੰਜਾਬ ਦੀ ਵੰਡ ਹੋ ਗਈ। ਸਰਹੱਦ ਦੇ ਦੋਹੀਂ ਪਾਸੀਂ ਅਨੇਕਾਂ ਬੇਗੁਨਾਹ ਕਤਲ ਕੀਤੇ ਗਏ, ਔਰਤਾਂ ਨੂੰ ਹਰ ਪ੍ਰਕਾਰ ਦੇ ਜ਼ੁਲਮ ਦਾ ਨਿਸ਼ਾਨਾ ਬਣਾਇਆ ਗਿਆ ਅਤੇ ਜਾਇਦਾਦਾਂ ਤਬਾਹ ਕੀਤੀਆਂ ਗਈਆਂ। ਇਹਨਾਂ ਹੈਵਾਨੀ ਕਰਤੂਤਾਂ ਨੇ ਗਿਆਨੀ ਕਰਤਾਰ ਸਿੰਘ ਨੂੰ ਧੁਰ ਅੰਦਰ ਤੱਕ ਹਲੂਣ ਦਿੱਤਾ। ਫਲਸਰੂਪ ਉਸਨੇ ਇਸ ਵਿਸ਼ੇ ਬਾਰੇ "ਖ਼ੂਨੀ ਹੋਲੀਆਂ" ਗ੍ਰੰਥ ਦੀ ਰਚਨਾ ਕੀਤੀ ਜਿਸ ਵਿੱਚ ਦੇਸ਼ ਵੰਡ ਸਮੇਂ ਅੰਮ੍ਰਿਤਸਰ ਅਤੇ ਲਾਹੌਰ ਵਿਖੇ ਵਾਪਰੀਆਂ ਘਟਨਾਵਾਂ ਦਾ ਉਲੇਖ ਵਿਸਥਾਰ ਨਾਲ ਕੀਤਾ ਗਿਆ ਹੈ।

ਇਸ਼ਟ ਅਰਾਧਨਾ ਲਈ ਰਚੇ ਅਰੰਭਕ ਪੰਜ ਦੋਹਰਿਆਂ ਤੋਂ ਪਿੱਛੋਂ ਅਗਲੀ ਸਾਰੀ ਰਚਨਾ ਬੈਂਤ ਛੰਦ ਵਿੱਚ ਰਚੀ ਗਈ ਹੈ।

## 47, ਪ੍ਰਤਾਪ ਖਾਲਸਾ[82]

ਇਸ ਗ੍ਰੰਥ ਵਿੱਚ ਕਵੀ ਨੇ 1733 ਈਸਵੀ ਵਿੱਚ ਪੰਥ ਅਤੇ ਸੂਬਾ ਖਾਨ ਬਹਾਦਰ ਦੀ ਸੁਲਾਹ, ਮੁਹੰਮਦਸ਼ਾਹ ਰੰਗੀਲੇ ਵੱਲੋਂ ਪੰਥ ਵਾਸਤੇ ਜਾਗੀਰ ਅਤੇ ਨਵਾਬੀ ਦਾ ਸਿਰੋਪਾ ਭੇਜਣ, ਪੰਥ ਵੱਲੋਂ ਸ: ਕਪੂਰ ਸਿੰਘ ਵਿਰਕ ਨੂੰ ਸਿਰੋਪਾ ਬਖਸ਼ ਕੇ ਨਵਾਬ ਥਾਪਣ ਅਤੇ ਉਸ ਵੱਲੋਂ ਪੰਥ ਲਈ ਘਾਲੀਆਂ ਘਾਲਨਾਵਾਂ ਨੂੰ ਬਿਆਨਿਆ ਗਿਆ ਹੈ।

ਉਪਰੋਕਤ ਵੱਡੇ ਕਾਵਿ-ਗ੍ਰੰਥ ਰਚਨ ਤੋਂ ਬਿਨਾਂ ਕਵੀ ਨੇ ਨਿੱਕੀਆਂ ਕਵਿਤਾਵਾਂ ਦੀ ਰਚਨਾ ਵੀ ਕੀਤੀ ਅਤੇ ਇਹਨਾਂ ਦੇ ਇਕ ਸੰਗ੍ਰਹਿ ਨੂੰ 'ਮੇਰੀ ਕਾਵਯ ਫੁਲਵਾੜੀ ਦੇ ਰੰਗ ਬਿਰੰਗੇ ਫੁੱਲ' ਉਨਵਾਨ ਅਧੀਨ ਪ੍ਰਕਾਸ਼ਿਤ ਕੀਤਾ। ਇਹ ਕਵਿ-ਸੰਗ੍ਰਹਿ ਹੁਣ ਪ੍ਰਾਪਤ

ਨਹੀਂ। ਵੰਨਗੀ ਵੱਜੋਂ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਰਚਿੱਤ ਕੁੱਝ ਕਵਿਤਾਵਾਂ ਅੰਤਿਕਾ ਵਿੱਚ ਦਰਜ ਕੀਤੀਆਂ ਗਈਆਂ ਹਨ।

## ਅਨੁਵਾਦਿਤ ਜਾਂ ਆਧਾਰਿਤ ਕਾਵਿ

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ ਮੌਲਿਕ ਕਾਵਿ-ਰਚਨਾ ਕਰਨ ਦੇ ਨਾਲ ਨਾਲ ਅਨੁਵਾਦਿਤ-ਕਾਵਿ ਵੀ ਰਚਿਆ ਹੈ। ਬੇਸ਼ਕ ਕਵੀ ਦੁਆਰਾ ਰਚਿਤ ਅਨੁਵਾਦਿਤ-ਕਾਵਿ ਦਾ ਕੋਈ ਸੰਗ੍ਰਹਿ ਸੁਤੰਤਰ ਰੂਪ ਵਿੱਚ ਨਹੀਂ ਮਿਲਦਾ, ਪਰ ਉਸ ਦੀਆਂ ਦੂਸਰੀਆਂ ਕਾਵਿ-ਰਚਨਾਵਾਂ ਵਿੱਚ ਇਸ ਵਰਗ ਦੇ ਘੇਰੇ ਵਿੱਚ ਆਉਂਦੀ ਚੋਖੀ ਕਵਿਤਾ ਮਿਲਦੀ ਹੈ। ਅਜਿਹੀ ਕਵਿਤਾ ਰਚਨ ਲਈ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ ਪੰਜਾਬੀ, ਫਾਰਸੀ ਅਤੇ ਸੰਸਕ੍ਰਿਤ ਵਿੱਚ ਰਚੇ ਗਏ ਗ੍ਰੰਥਾਂ ਨੂੰ ਆਧਾਰ ਬਣਾਇਆ ਹੈ, ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ :

**(ੳ) ਪੰਜਾਬੀ ਸ੍ਰੋਤ** : ਗੁਰਬਾਣੀ ਅਤੇ ਗੁਰਮਤ ਸਾਹਿੱਤ ਦੀਆਂ ਕੁੱਝ ਰਚਨਾਵਾਂ ਪੁਰਾਤਨ ਪੰਜਾਬੀ ਜਾਂ ਹਿੰਦੀ ਪ੍ਰਭਾਵ ਵਾਲੀ ਪੰਜਾਬੀ ਜਾਂ ਭਾਸ਼ਾ ਵਿੱਚ ਰਚੀਆਂ ਗਈਆਂ ਹੋਣ ਕਾਰਨ ਵਰਤਮਾਨ ਪਾਠਕਾਂ ਲਈ ਕਠਨ ਸਮਝਦਿਆਂ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ ਅਜਿਹੀਆਂ ਜਿਹੜੀਆਂ ਰਚਨਾਵਾਂ ਨੂੰ ਆਪਣੀ ਸਰਲ ਅਤੇ ਜਨ-ਸਾਧਾਰਨ ਦੀ ਬੋਲਚਾਲ ਵਾਲੀ ਭਾਸ਼ਾ ਵਿੱਚ ਕਾਵਿ-ਰੂਪ ਦਿੱਤਾ, ਉਹਨਾਂ ਵਿੱਚ ਸ਼ਾਮਲ ਹਨ : ਸ੍ਰੀ ਗੁਰੂ ਨਾਨਕ ਦੇਵ ਜੀ ਦੀ ਰਚਨਾ ਪੱਟੀ, ਸ੍ਰੀ ਗੁਰੂ ਰਾਮਦਾਸ ਜੀ ਰਚਿਤ ਮਲਾਰ ਰਾਗ ਦੇ ਕੁੱਝ ਸ਼ਬਦ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਬਚਿੱਤਰ ਨਾਟਕ ਦੇ ਕੁੱਝ ਅੰਸ਼ ਅਤੇ ਕੁੱਝ ਸਵਈਏ। ਇਸ ਤੋਂ ਬਿਨਾਂ ਭਾਈ ਗੁਰਦਾਸ ਰਚਿਤ ਕੁੱਝ ਕਬਿੱਤ ਅਤੇ ਭਾਈ ਸੰਤੋਖ ਸਿੰਘ ਦੀ ਰਚਨਾ 'ਸੂਰਜ ਪ੍ਰਕਾਸ਼' ਦੇ ਕੁੱਝ ਭਾਗ ਵੀ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਦੁਆਰਾ ਠੇਠ ਪੰਜਾਬੀ ਕਾਵਿ ਵਿੱਚ ਢਾਲੇ ਗਏ ਹਨ। ਵੰਨਗੀ ਵੱਜੋਂ ਭਾਈ ਗੁਰਦਾਸ ਦੇ ਇੱਕ ਕਬਿੱਤ[83] ਦਾ ਕਵੀ ਦੁਆਰਾ ਕੀਤਾ ਕਾਵਿ-ਅਨੁਵਾਦ ਦੇਖੋ :

> ਵੱਛਾ ਵਿਛੜਿਆ ਜਿਵੇਂ ਬਿਰਲਾਪ ਕਰਦਾ ਬੱਧਾ ਹੋਣ ਕਰ ਨਹੀਂ ਛੁਟਕਾਰ ਪਾਵੇ ।
> ਪਰਾਧੀਨ ਬਿਗਾਰੀ ਦੁਖਾਰੀ ਭਾਰੀ ਕਿਵੇਂ ਮੇਲ ਮਿਲਾਪ ਪਰਵਾਰ ਪਾਵੇ ।
> ਨਾਰ ਵਿਛੜੀ ਪਤੀ ਦਾ ਮੇਲ ਚਾਹੁੰਦੀ ਕੁੰਡਾ ਕੁੱਲ ਦੀ ਲਾਜ ਹਟਕਾਰ ਪਾਵੇ ।
> ਚਰਨ ਸ਼ਰਨ ਦਾ ਸੁੱਖ ਗੁਰਦਾਸ ਚਾਹੇ ਬਿਨਾਂ ਆਗਿਆ ਕਿਵੇਂ ਦੀਦਾਰ ਪਾਵੇ ।
>
> (ਸ੍ਰੀ ਖੜਗੇਸ਼ ਪ੍ਰਕਾਸ਼)

**(ਅ) ਸੰਸਕ੍ਰਿਤ ਸ੍ਰੋਤ** : ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ ਸੰਸਕ੍ਰਿਤ ਗ੍ਰੰਥ 'ਸੁਕੰਦ ਪੁਰਾਣ' ਦੇ ਕੁੱਝ ਸਲੋਕਾਂ ਨੂੰ ਪੰਜਾਬੀ ਕਵਿਤਾ ਵਿਚ ਰਚਿਆ ਹੈ। 'ਸ੍ਰੀ ਗੁਰੂ ਦਸਮੇਸ਼ ਪ੍ਰਕਾਸ਼' ਗ੍ਰੰਥ ਵਿੱਚ ਕਵੀ ਸਿੱਖ-ਰਹਿਤ-ਬਹਿਤ ਦਾ ਜ਼ਿਕਰ ਕਰਦਿਆਂ ਜਦੋਂ ਤਮਾਕੂ ਨਾ ਵਰਤਣ ਦਾ ਜ਼ਿਕਰ ਕਰਦਾ ਹੈ ਤਾਂ ਦੱਸਦਾ ਹੈ ਕਿ ਤਮਾਕੂ ਦੀ ਵਰਤੋਂ ਨਾ ਕਰਨ ਲਈ ਪੁਰਾਤਨ ਸੰਸਕ੍ਰਿਤ ਗ੍ਰੰਥਾਂ ਵਿੱਚ ਵੀ ਉਪਦੇਸ਼ ਦਿੱਤਾ ਗਿਆ ਹੈ। ਉਹ ਆਪਣੇ ਕਥਨ ਦੀ ਪੁਸ਼ਟੀ ਲਈ 'ਸੁਕੰਦ ਪੁਰਾਣ' ਦੇ ਸਲੋਕਾਂ ਦਾ ਹਵਾਲਾ ਦਿੰਦਾ ਹੈ। ਅਜਿਹੇ

ਇਕ ਸਲੋਕ[84] ਦਾ ਕਵੀ ਦੁਆਰਾ ਕੀਤਾ ਗਿਆ ਪੰਜਾਬੀ ਅਨੁਵਾਦ ਇਉਂ ਹੈ :

ਸੁਣੋ ਨਾਰਦ ਆਵੇਗਾ ਘੋਰ ਕੁਲਯੁੱਗ ਜਿੰਨੇ ਵਰਨ ਆਸ਼ਰਮ ਅਖਵਾਨਗੇ ਜੀ ।
ਕੇਵਲ ਏਸ ਤਮਾਕੂ ਦੇ ਵਰਤਨੇ ਸੇ ਪੁਰਸ਼ ਵਿੱਚ ਨਰਕਾਂ ਸੱਭੇ ਜਾਨਗੇ ਜੀ।
ਨਿਤਾ ਪ੍ਰਤਿ ਜੋ ਇਸ ਨੂੰ ਜਿਉਨਗੇ ਸੋ ਕਲਯੁਗੀ ਪਾਪੀ ਸਦਵਾਨਗੇ ਜੀ ।
ਪੁੰਨ ਹੋਣਗੇ ਨਸ਼ਟ ਕਰਤਾਰ ਸਿੰਘਾ ਵਾਸਾ ਵਿੱਚ ਨਰਕਾਂ ਅੰਤ ਪਾਨਗੇ ਜੀ ।

(ਸ੍ਰੀ ਦਸ਼ਮੇਸ਼ ਪ੍ਰਕਾਸ਼)

**(ੲ) ਫਾਰਸੀ ਸ੍ਰੋਤ** : ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ ਅਨੁਵਾਦਿਤ ਕਾਵਿ ਲਈ ਜਿਨ੍ਹਾਂ ਫਾਰਸੀ ਰਚਨਾਵਾਂ ਨੂੰ ਆਧਾਰ ਬਣਾਇਆ ਹੈ, ਉਹਨਾਂ ਵਿੱਚੋਂ ਕੁੱਝ ਹਨ : ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਜ਼ਫ਼ਰਨਾਮਾ, ਭਾਈ ਨੰਦ ਲਾਲ ਦੀ ਰਚਨਾ 'ਦੀਵਾਨਿ-ਗੋਯਾ' ਦੇ ਕੁੱਝ ਅੰਸ਼ ਆਦਿ । 'ਦੀਵਾਨਿ-ਗੋਯਾ' ਵਿੱਚੋਂ ਇਕ ਸ਼ੇਅਰ ਨੂੰ ਆਧਾਰ ਬਣਾ ਕੇ ਕਵੀ ਦੁਆਰਾ ਕੀਤੇ ਕਾਵਿ ਅਨੁਵਾਦ ਦੀ ਵੰਨਗੀ ਦੇਖੋ :

ਧੰਨ ਜ਼ਬਾਨ ਸੁਹਾਣੀ ਜਿਹੜੀ ਦਮ ਦਮ ਰੱਬ ਚਿਤਾਰੇ ।
ਮਨ ਪਾਕੀਜ਼ਾ ਓਹੋ ਵੱਡਾ ਜਿਹੜਾ ਫਿਕਰ ਸਾਂਈਂ ਦਾ ਧਾਰੇ ।

(ਸ੍ਰੀ ਦੁਸ਼ਟ ਦਮਨ ਪ੍ਰਕਾਸ਼)

**(ਸ) ਅੰਗਰੇਜ਼ੀ ਸ੍ਰੋਤ** : ਕਲਾਸਵਾਲੀਆ ਕਾਵਿ ਵਿੱਚ ਅੰਗਰੇਜ਼ੀ ਗ੍ਰੰਥਾਂ ਨੂੰ ਆਧਾਰ ਬਣਾਕੇ ਰਚਿਆ ਗਿਆ ਕਾਵਿ ਐਵੇਂ ਨਾਂ-ਮਾਤਰ ਭਾਵ ਦੋ ਪੰਕਤੀਆਂ ਦਾ ਸ਼ੇਅਰ ਹੀ ਹੈ । ਪ੍ਰਸਿੱਧ ਅੰਗ੍ਰੇਜ਼ੀ ਨਾਟਕਕਾਰ-ਕਵੀ ਸ਼ੈਕਸਪੀਅਰ ਦੀਆਂ ਪੰਕਤੀਆਂ ਨੂੰ ਆਧਾਰ ਬਣਾਕੇ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ ਜਿਨ੍ਹਾਂ ਦੋ ਕਾਵਿ-ਪੰਕਤੀਆਂ ਦੀ ਰਚਨਾ ਕੀਤੀ ਹੈ, ਉਹ ਇਉਂ ਹਨ :—

ਕਾਇਰ ਮੌਤ ਆਵਣ ਤੋਂ ਪਹਿਲਾਂ ਕਈ ਵਾਰੀ ਹਨ ਮਰਦੇ ।
ਬੀਰ ਬਹਾਦਰ ਇੱਕੋ ਵਾਰੀ ਮੌਤ ਘੋੜੀ ਤੇ ਚੜ੍ਹਦੇ ।

ਬਾਹਰਲੇ ਸ੍ਰੋਤਾਂ ਨੂੰ ਆਧਾਰ ਬਣਾ ਕੇ ਕਵੀ ਦੁਆਰਾ ਅਨੁਵਾਦਿਤ-ਕਾਵਿ ਰਚਨ ਦੀਆਂ ਦੋ ਵਿਧੀਆਂ ਦ੍ਰਿਸ਼ਟੀਗੋਚਰ ਹੁੰਦੀਆਂ ਹਨ । ਪਹਿਲੀ ਵਿੱਧੀ ਜਿੱਥੇ ਕਵੀ ਅਨੁਵਾਦਿਤ ਕਾਵਿ ਤੋਂ ਪਹਿਲਾਂ ਮੂਲ-ਪਾਠ ਵੀ ਦਰਜ ਕਰਦਾ ਹੈ ਅਤੇ ਦੂਜੀ ਵਿਧੀ ਜਿੱਥੇ ਕਵੀ ਮੂਲ-ਪਾਠ ਦੇਣ ਤੋਂ ਬਿਨਾਂ ਕੇਵਲ ਆਧਾਰ-ਸ੍ਰੋਤ ਦਾ ਹਵਾਲਾ ਦੇ ਕੇ ਹੀ ਅਨੁਵਾਦਿਤ-ਕਾਵਿ ਪ੍ਰਸਤੁਤ ਕਰ ਦਿੰਦਾ ਹੈ ।

* * *

## ਪੈਰ ਟਿੱਪਣੀਆਂ ਅਤੇ ਹਵਾਲੇ

1. ਕਵੀ ਦੁਆਰਾ ਬਣਾਈ ਗਈ ਸੂਚੀ ਇਸ ਪ੍ਰਕਾਰ ਹੈ :

**ਪੰਜਾਬੀ (ਗੁਰਮੁੱਖੀ)**

ਤਵਾਰੀਖ ਗੁਰੂ ਖਾਲਸਾ (ਤੀਸਰਾ ਹਿੱਸਾ) — ਗਿਯਾਨੀ ਗਯਾਨ ਸਿੰਘ

**ਹਿਦੀ**

ਪੰਜਾਬ ਹਰਨ — ਨੰਦ ਕੁਮਾਰ ਦੇਵ ਸ਼ਰਮਾ

## ਉਰਦੂ

ਤਵਾਰੀਖ ਪੰਜਾਬ — ਰਾਇ ਬਹਾਦਰ ਘਨਈਆ ਲਾਲ

## ਅੰਗਰੇਜ਼ੀ


| | | |
|---|---|---|
| Sir Syad Mohd. Latif | : | History of the Punjab |
| J.D. Cuningham | : | History of the Sikhs |
| Lady Login | : | Sir John Login & Dulip Singh |
| Beveridge's Comprehensive | | History of India. (Vol. II) |
| Edward Joseph Thakwell Esq. | : | Narrative of the second Sikh war 1848-49 |
| Edwards | : | A year on the Punjab Frontier |
| Key's | : | Lives of Indian Officers. (vol. II). |
| L. Tro Her's | : | History of India. (Vol. I) |
| Major Evans Bell | : | The Annexation of the Punjab, Maharaja Dulip Singh Retrospects and Prospects of Indian Policy. |
| Mardhman's | : | History of India. (Vol. II) Government and Maharaja Dulip Singh, Reigning familyes of Lahore. |
| Major Gardner | : | History of the Sikhs. |


ਇਉਂ ਹੀ 'ਸਰਕਾਰ ਖਾਲਸਾ' ਵਿੱਚ ਮਹਾਰਾਜਾ ਰਣਜੀਤ ਸਿੰਘ ਦਾ ਹਾਲ ਬਿਆਨ ਕਰਨ ਲਈ ਵਰਤੀਆਂ ਹਵਾਲਾ ਪੁਸਤਕਾਂ ਦਾ ਜ਼ਿਕਰ ਕਰਦਿਆਂ ਕਵੀ ਲਿਖਦਾ ਹੈ :

ਉੱਪਰ ਲਿਖੇ ਜੋ ਗੁਣ ਰਣਜੀਤ ਸਿੰਘ ਦੇ ਮੈਂ ਲਿਖੇ ਨਹੀਂ ਝੂਠ ਬਨਾਇ ਭਾਈ ।
ਐਂਵੇਂ ਸ਼ਾਇਰੀ ਗੁਣ ਦੀਆਂ ਜੋੜ ਗੱਪਾਂ ਨਹੀਂ ਪੱਤਰੇ ਕਾਲੇ ਕਰਾਇ ਭਾਈ ।
ਬੜੇ ਬੜੇ ਮੁਅਰਖ ਲਿਖ ਗਏ ਨੇ ਨਾਮ ਥੋਹੜਯਾਂ ਦਿਆਂ ਸੁਨਾਇ ਭਾਈ ।
ਪਹਿਲਾਂ ਲਿਖੇ ਸਾਰੇ ਯੂਰਪ ਦੇਸ਼ ਵਾਲੇ ਪਿੱਛੋਂ ਦੇਸੀਆਂ ਦਿਆਂ ਸੁਨਾਇ ਭਾਈ ।
ਆਜ਼ਬਰਨ ਅਤੇ ਮੈਕ੍ਰੀਗਰ ਸਮਝ ਬੈਰਨ ਹੂਗਲ ਨਾਲ ਰਲਾਇ ਭਾਈ ।
ਮਿਸਟਰ ਬਾਰ ਤੇ ਹਰਨਿੰਗਬਰਗ ਭੀ ਜਨਰਲ ਗਾਰਡਨ ਦਿਆਂ ਬਤਾਇ ਭਾਈ ।
ਕਨਿੰਘਮ, ਫੇਨ ਤੇ ਮੋਰਕ੍ਰਾਫਟ, ਸਟਨਬਾਚ, ਸਰ ਲੈਪਲ ਪਾਇ ਭਾਈ ।
ਸੋਹਣ ਲਾਲ, ਮੁਹੰਮਦ ਲਤੀਫ ਸਮਝ ਘਨਈਆ ਲਾਲ ਸੀ ਬੜਾ ਦਾਨਾਇ ਭਾਈ ।
ਇਹ ਲਿਖ ਗਏ ਜੋ ਫੋਲ ਸਮੇਂ ਤਾਈਂ ਘੋੜੇ ਖੱਜ ਦੇ ਬਹੁਤ ਦੁੜਾਇ ਭਾਈ ।
ਲਿਖਯਾ ਉਨ੍ਹਾਂ ਤੋਂ ਪੁੱਛ ਕਰਤਾਰ ਸਿੰਘਾ ਕਿਣਕੇ ਪਰਬਤਾਂ ਵਿੱਚੋਂ ਉਠਾਇ ਭਾਈ ।

2. ਹਾਜੀ ਚਰਾਗਦੀਨ ਸਰਾਜਦੀਨ, ਲਾਹੌਰ, ਜੂਨ 1912, 105
3. ਸੰਮਤ ਉਨੀ ਸੌ ਉੱਤੇ ਜਾਣ ਤੂੰ ਛਿਪੰਜਾ ਯਾਰ
ਮਾਘ ਦੇ ਮਹੀਨੇ ਕਿੱਸਾ ਧੰਨੀ ਦਾ ਉਚਾਰਦਾ ।

4. ਅਠਾਰਾਂ ਸਾਲ ਪੂਰੇ ਮੇਰੀ ਉਮਰ ਕਰਤਾਰ ਸਿੰਘਾ
ਬਾਪ ਗਿਆ ਮਰ ਟੁੱਟ ਗਈਆਂ ਹੌਲਦਾਰੀਆਂ।
5. ਹਾਜੀ ਚਰਾਗਦੀਨ ਸਰਾਜਦੀਨ, ਬਾਜ਼ਾਰ ਕਸ਼ਮੀਰੀ, ਲਾਹੌਰ, ਦੁਆਰਾ ਜੂਨ, 1912 ਵਿੱਚ ਪ੍ਰਕਾਸ਼ਿਤ ਕਿੱਸੇ 'ਧੰਨੀ-ਸ਼ਿਵ ਸਿੰਘ' ਦੇ ਅੰਤ ਉੱਤੇ ਛਪੇ ਇਸ਼ਤਿਹਾਰ ਵਿੱਚੋਂ ਪ੍ਰਾਪਤ ਸੂਚਨਾ।
6. ਭਾਈ ਲੱਧਾ ਸਿੰਘ ਐਂਡ ਸੰਨਜ਼, ਲਾਹੌਰ, ਦੁਆਰਾ ਪ੍ਰਕਾਸ਼ਿਤ 'ਨਿੱਕਾ ਖਸਮ ਤੇ ਵੱਡੀ ਵਹੁਟੀ ਅਰਥਾਤ ਨੱਢੇ ਦੀ ਨਾਰ' (ਸੱਤਵੀਂ ਐਡੀਸ਼ਨ) ਦੇ ਪੰਨਾ 9 ਉੱਤੇ ਕਵੀ ਨੇ ਇਸ ਬਾਰੇ ਇਉਂ ਦੱਸਿਆ ਹੈ :
ਜੰਝ ਬਣਾ ਇਕ ਵਖਰੀ ਛਪਾਈ ਵਿੱਚ ਲਾਹੌਰ।
ਹੱਕ ਲਿਆ ਤਸਨੀਫ ਦਾ ਲੱਧਾ ਸਿੰਘ ਕਰ ਗੌਰ।
ਲੱਧਾ ਸਿੰਘ ਕਰ ਗੌਰ ਮੇਰੀ ਤਸਨੀਫ ਛਪਾਏ।
ਦਿੱਤਾ ਉਸਨੂੰ ਹੱਕ ਕਿੱਸੇ ਜੋ ਹੋਰ ਬਣਾਏ।
7. ਹਾਜੀ ਚਰਾਗਦੀਨ ਸਰਾਜਦੀਨ, ਬਾਜ਼ਾਰ ਕਸ਼ਮੀਰੀ, ਲਾਹੌਰ, ਦੁਆਰਾ ਜੂਨ 1912 ਵਿੱਚ ਪ੍ਰਕਾਸ਼ਿਤ ਕਿੱਸੇ 'ਧੰਨੀ ਸ਼ਿਵ ਸਿੰਘ' ਦੇ ਅੰਤ ਉੱਤੇ ਛਪੇ ਇਸ਼ਤਿਹਾਰ ਵਿੱਚੋਂ ਪ੍ਰਾਪਤ ਸੂਚਨਾ।
8. ਉਕਤ
9. ਉਕਤ
ਇਸ ਤੋਂ ਬਿਨਾਂ 'ਨਿੱਕਾ ਖਸਮ ਤੇ ਵੱਡੀ ਵਹੁਟੀ' ਅਰਥਾਤ 'ਨੱਢੇ ਦੀ ਨਾਰ' ਵਿੱਚ ਕਵੀ ਆਪਣੀਆਂ ਪਹਿਲੀਆਂ ਰਚਨਾਵਾਂ ਬਾਰੇ ਇਹ ਸੂਚਨਾ ਦਿੰਦਾ ਹੈ :
'ਸ਼ਿਵ ਸਿੰਘ ਧੰਨੀ' ਆਖੀਏ ਵਿੱਚ ਕਬਿੱਤਾਂ ਠੀਕ।
ਫਿਰ 'ਪ੍ਰਹਿਲਾਦ' ਛਪਾਇਆ ਪਾ ਮਜ਼ਬੂਨ ਬਰੀਕ।
'ਜੰਞ' ਛਪਾਈ ਵੱਖਰੀ ਚਰਖਾ ਇਕ ਗਿਆਨ।
ਹੱਟੀ ਲੱਧਾ ਸਿੰਘ ਦੀ ਵਿਚ ਲਾਹੌਰ ਵਿਕਾਨ।
10. ਭਾਈ ਲੱਧਾ ਸਿੰਘ, ਲਾਹੌਰ, ਮਿਤੀਹੀਣ, 25
11. ਸੰਮਤ ਉਨੀ ਸੈ ਭਏ ਔ ਸਤਵੰਜਾ ਯਾਰ।
ਮਾਹ ਬਸਾਖ ਪਛਾਣੀਏ ਕੀਤੀ ਲਿਖਤ ਤਿਆਰ।
12. ਭਾਈ ਲੱਧਾ ਸਿੰਘ ਐਂਡ ਸੰਨਜ਼, ਲਾਹੌਰ, ਮਿਤੀਹੀਣ, 21
13. (ਅੱਠਵੀਂ ਐਡੀਸ਼ਨ) ਸ਼ਾਮ ਸਿੰਘ ਜਗਤ ਸਿੰਘ, ਅੰਮ੍ਰਿਤਸਰ 1925, 24
14. (ੳ) ਭਾਈ ਲੱਧਾ ਸਿੰਘ, ਲਾਹੌਰ, 1910, 112
(ਅ) ਭਾਈ ਗੁਰਦਿਆਲ ਸਿੰਘ ਦੀਪਿੰਦਰ ਸਿੰਘ, ਅੰਮ੍ਰਿਤਸਰ 1925, 211
(ੲ) ਭਾਈ ਲੱਧਾ ਸਿੰਘ ਕਰਤਾਰ ਸਿੰਘ, ਅੰਮ੍ਰਿਤਸਰ, ਮਿਤੀਹੀਣ, 90
(ਸ) ਭਾਈ ਚਤਰ ਸਿੰਘ ਜੀਵਨ ਸਿੰਘ, ਅੰਮ੍ਰਿਤਸਰ, ਮਿਤੀਹੀਣ, 103
15. ਉਨੀ ਸਾਲ ਦੀ ਉਮਰ ਗਵਾਰ ਹਾਂ ਮੈਂ

ਵਿੱਚ ਸ਼ਾਇਰਾਂ ਪੈਰ ਨਹੀਂ ਧਰਨ ਜੋਗਾ ।

16. ਭਾਈ ਗੁਰਦਿਆਲ ਸਿੰਘ ਦੀਪਿੰਦਰ ਸਿੰਘ, ਅੰਮ੍ਰਿਤਸਰ; 1928, 144
17. ਨੰ. Panj F 1288
18. (ੳ) ਭਾਈ ਲੱਧਾ ਸਿੰਘ, ਲਾਹੌਰ, 1907, 320
    (ਅ) (ਹੋਰ ਐਡੀਸ਼ਨ), ਭਾਈ ਲੱਧਾ ਸਿੰਘ, ਲਾਹੌਰ, 1910, 320
    (ੲ) (ਹੋਰ ਐਡੀਸ਼ਨ), ਭਾਈ ਲੱਧਾ ਸਿੰਘ, ਲਾਹੌਰ, 1911, 291
    (ਸ) (ਛੇਵੀਂ ਵਾਰ), ਭਾਈ ਲੱਧਾ ਸਿੰਘ ਐਂਡ ਸੰਨਜ਼, ਲਾਹੌਰ, 1920, 291
    (ਹ) (ਸੱਤਵੀਂ ਐਡੀਸ਼ਨ), ਭਾਈ ਲੱਧਾ ਸਿੰਘ, ਲਾਹੌਰ 1924, 294
    (ਕ) (ਪੰਦਰਵੀਂ ਐਡੀਸ਼ਨ), ਸ. ਲੱਧਾ ਸਿੰਘ ਕਰਤਾਰ ਸਿੰਘ, ਅੰਮ੍ਰਿਤਸਰ, 1955, 264
19. ਕ੍ਰਿਸ਼ਨਾ ਪੱਖ ਅਰ ਮੰਗਲਵਾਰ ਸੁ ਮਾਨ ਲੈ ।
    ਮੱਘਰ ਦਿਨ ਗਯੋ ਵੀਹ ਬੀਤ ਸੋ ਜਾਨ ਲੈ ।
    ਚਾਰ ਦਸੰਬਰ ਦੀ ਤਾਰੀਖ ਸੁ ਆਇ ਕੇ ।
    ਪੂਰਨ ਭਯੋ ਸੌ ਹਿੱਸਾ ਪਹਿਲਾ ਭਾਇ ਕੇ ।
    ਨਾਨਕ ਜੀ ਕਾ ਸੰਮਤ ਠੱਤੀ ਚਾਰ ਸੌ ।
    ਸੰਮਤ ਦੋ ਸੌ ਆਠ ਖਾਲਸਾ ਜਾਣ ਲੌ ।
    ਬਿਕ੍ਰਮ ਸੰਮਤ ਤ੍ਰੇਠ ਸੁ ਜਾਂਦਾ ਚਿੱਤ ਧਾਰ ।
    ਸੰਨ ਈਸਵੀ ਛੇ ਉਨੀਂ ਸੌ ਖਿਆਲ ਕਰ ।
20. (ੳ) ਭਾਈ ਲੱਧਾ ਸਿੰਘ, ਲਾਹੌਰ, 1911, 252
    (ਅ) (ਹੋਰ ਐਡੀਸ਼ਨ), ਭਾਈ ਲੱਧਾ ਸਿੰਘ ਕਰਤਾਰ ਸਿੰਘ, ਅੰਮ੍ਰਿਤਸਰ, 1954, 252
    (ੲ) (ਹੋਰ ਐਡੀਸ਼ਨ), ਭਾਈ ਲੱਧਾ ਸਿੰਘ ਕਰਤਾਰ ਸਿੰਘ, ਅੰਮ੍ਰਿਤਸਰ, ਮਿਤੀਹੀਣ, 244
21. ਸੰਨ ਉਨੀ ਸੌ ਨੌਂ ਸੀ ਹਾੜ ਮਹੀਨਾ ਜਾਨ ।
    ਪੂਰਨ ਹੋਯਾ ਗ੍ਰੰਥ ਇਹ ਅੰਮ੍ਰਿਤ ਵੇਲੇ ਆਨ ।
22. (ੳ) (ਦੂਜੀ ਵਾਰ), ਭਾਈ ਲੱਧਾ ਸਿੰਘ ਐਂਡ ਸੰਨਜ਼, ਲਾਹੌਰ, ਮਿਤੀਹੀਣ, 22
    (ਅ) (ਤੀਜੀ ਐਡੀਸ਼ਨ), ਭਾਈ ਗੁਰਦਿਆਲ ਸਿੰਘ ਦੀਪਿੰਦਰ ਸਿੰਘ, ਅੰਮ੍ਰਿਤ-ਸਰ, 1925, 24
    (ੲ) (ਚੌਥੀ ਐਡੀਸ਼ਨ), ਕਲਾਸਵਾਲੀਆ ਪੁਸਤਕ ਭੰਡਾਰ, ਅੰਮ੍ਰਿਤਸਰ, 1930, 16
23. ਸੰਨ ਈਸਵੀ ਬੀਤਦਾ ਯਾਰਾਂ ਪਿਆ ਪਛਾਨ ।
    ਦਸ ਨਵੰਬਰ ਰਾਤ ਨੂੰ ਕਰੀ ਇਤੀ ਇਹ ਮਾਨ ।

24. (ੳ) ਭਾਈ ਲੱਧਾ ਸਿੰਘ, ਲਾਹੌਰ, 1913, 289
(ਅ) (ਤੀਜੀ ਐਡੀਸ਼ਨ), ਭਾਈ ਲੱਧਾ ਸਿੰਘ, ਲਾਹੌਰ, 1917, 288
(ੲ) (ਚੌਥੀ ਐਡੀਸ਼ਨ), ਭਾਈ ਲੱਧਾ ਸਿੰਘ, ਲਾਹੌਰ, 1920, 287
(ਸ) (ਪੰਜਵੀਂ ਐਡੀਸ਼ਨ), ਭਾਈ ਲੱਧਾ ਸਿੰਘ, ਲਾਹੌਰ, 1929, 282
(ਹ) (ਹੋਰ ਐਡੀਸ਼ਨ), ਭਾਈ ਲੱਧਾ ਸਿੰਘ ਕਰਤਾਰ ਸਿੰਘ, ਅੰਮ੍ਰਿਤਸਰ, ਮਿਤੀਹੀਣ, 250

25. ਉਨੀ ਸੌ ਉਨੁਤ੍ਰੀਏ ਮਾਹ ਹਾੜ ਦਾ ਜਾਨ ।
ਸੰਨ ਉਨੀਂ ਸੌ ਬਾਹਰਵਾਂ ਜੂਨ ਸੇ ਮਾਸ ਪਛਾਨ ।
ਵਿੱਚ ਜਲੰਧਰ ਛਾਉਣੀ ਪੂਰਨ ਹੋਇਆ ਆ ।
ਕਰੂੰ ਸਮਾਪਤ ਸੱਜਨੋਂ ਸੱਭ ਨੂੰ ਸੀਸ ਝੁਕਾ ।

26. (ੳ) ਭਾਈ ਲੱਧਾ ਸਿੰਘ, ਲਾਹੌਰ, 1913, 286
(ਅ) (ਸੱਤਵੀਂ ਵਾਰ), ਭਾਈ ਲੱਧਾ ਸਿੰਘ ਕਰਤਾਰ ਸਿੰਘ, ਅੰਮ੍ਰਿਤਸਰ, ਮਿਤੀਹੀਣ, 250
(ੲ) (ਅੱਠਵੀਂ ਵਾਰ), ਭਾਈ ਲੱਧਾ ਸਿੰਘ ਕਰਤਾਰ ਸਿੰਘ, ਅੰਮ੍ਰਿਤਸਰ, ਮਿਤੀਹੀਣ, 260

27. ਦੋ ਜਨਵਰੀ ਤੇ ਵੀਰਵਾਰ ਹੈਸੀ ਸੰਨ ਉਨੀਂ ਸੌ ਤੇਰਾਂ ਪਛਾਨ ਭਾਈ ।
ਜੌਹਿਰ ਖਾਲਸਾ ਦਾ ਚੌਥਾ ਇਹ ਹਿੱਸਾ ਜਿਸ ਦਿਨ ਹੋਯਾ ਪੂਰਾ ਆਨ ਭਾਈ ।
ਹਾਲ ਸਿੰਘਾਂ ਦੇ ਰਾਜ ਦਾ ਕੁੱਲ ਲਿਖਿਆ ਰਾਜ ਖਾਲਸਾ ਨਾਮ ਸੋ ਠਾਨ ਭਾਈ ।
ਪੂਰਾ ਸਿਲਸਿਲਾ ਹੋਯਾ ਕਰਤਾਰ ਸਿੰਘਾ ਪੜ੍ਹੇ ਸੁਣੇ ਹੋ ਖੁਸ਼ ਜਹਾਨ ਭਾਈ ।

28. (ੳ) ਭਾਈ ਲੱਧਾ ਸਿੰਘ, ਲਾਹੌਰ, 1913, 64
(ਅ) (ਤੀਜੀ ਐਡੀਸ਼ਨ), ਭਾਈ ਲੱਧਾ ਸਿੰਘ, ਲਾਹੌਰ, 1918, 63
(ੲ) (ਹੋਰ ਐਡੀਸ਼ਨ), ਭਾਈ ਲੱਧਾ ਸਿੰਘ ਕਰਤਾਰ ਸਿੰਘ, ਅੰਮ੍ਰਿਤਸਰ, ਮਿਤੀਹੀਣ, 64
(ਸ) (ਚੌਥਵੀਂ ਐਡੀਸ਼ਨ), ਭਾਈ ਲੱਧਾ ਸਿੰਘ ਕਰਤਾਰ ਸਿੰਘ, ਅੰਮ੍ਰਿਤਸਰ, ਮਿਤੀਹੀਣ, 56

28.A ਸਾਲ ਉਨੀ ਸੌ ਸੱਤਰਵਾਂ ਛੱਬੀ ਮਾਹ ਵੈਸਾਖ ।
ਬੁੱਧਵਾਰ ਪੂਰਨ ਕਰੀ ਇਹ ਸ਼ਹੀਦੀ ਖਾਸ ।

29. (ੳ) ਭਾਈ ਲੱਧਾ ਸਿੰਘ, ਲਾਹੌਰ, 1915, 568
(ਅ) (ਚੌਥੀ ਐਡੀਸ਼ਨ), ਭਾਈ ਲੱਧਾ ਸਿੰਘ, ਲਾਹੌਰ, 1925, 568
(ੲ) (ਛੇਵੀਂ ਵਾਰ), ਭਾਈ ਲੱਧਾ ਸਿੰਘ ਕਰਤਾਰ ਸਿੰਘ, ਅੰਮ੍ਰਿਤਸਰ, ਮਿਤੀ-ਹੀਣ, 544
(ਸ) (ਸੱਤਵੀਂ ਐਡੀਸ਼ਨ), ਭਾਈ ਲੱਧਾ ਸਿੰਘ ਕਰਤਾਰ ਸਿੰਘ, ਅੰਮ੍ਰਿਤਸਰ, ਮਿਤੀਹੀਣ, 568

30. ਸਾਲ ਵਿੱਚ ਗ੍ਰੰਥ ਇਹ ਪੂਰਾ ਹੋਯਾ, ਕੀਤੀ ਮਿਹਨਤ ਏਸ ਤੇ ਭਾਰੀ ਏ ਜੀ।
ਅਜ ਤੇਈ ਅਪ੍ਰੈਲ ਵਿਸਾਖ ਯਾਰਾਂ, ਉਨੀ ਸੌ ਬਹੱਤਰ ਧਾਰੀਏ ਜੀ।
ਉਨੀ ਸੌ ਹੈ ਪੰਦਰਾਂ ਈਸਵੀ ਦਾ ਰਹੇ ਵਿੱਚ ਦੁਨੀਆਂ ਯਾਦਗਾਰੀ ਏ ਜੀ।

31. ਭਾਈ ਲੱਧਾ ਸਿੰਘ ਐਂਡ ਸੰਨਜ਼, ਲਾਹੌਰ, ਮਿਤੀਹੀਣ, 392

32. ਉਨੀ ਸੌ ਤਿਹੱਤਰ ਜਾਨੋ।
ਸੰਮਤ ਸ਼ੁਭ ਬਿਕ੍ਰਮ ਕਾ ਮਾਨੋ।
ਹਿੰਦੁਸਤਾਨ ਫਤਹਿਗੜ੍ਹ ਛੌਣੀ।
ਫਰਖਾਬਾਦ ਜ਼ਿਲੇ ਦੀ ਔਣੀ।
ਕੀਤਾ ਗ੍ਰੰਥ ਸ਼ੁਰੂ ਇਹ ਭਾਰਾ।
ਪੂਰਨ ਕਰ ਦੇ ਹੇ ਕਰਤਾਰਾ।

33. ਮੈਂ ਪਹਿਲੇ ਇੱਕ ਗ੍ਰੰਥ ਬਣਾਯਾ। ਸ੍ਰੀ ਦਸ਼ਮੇਸ਼ ਯੱਸ ਹੈ ਗਾਯਾ।
ਨਾਮ ਸ੍ਰੀ ਦਸ਼ਮੇਸ਼ ਪ੍ਰਕਾਸ਼। ਅਤਿ ਨਵੀਨ ਰੰਗਤ ਹੈ ਜਾਸੁ।
ਬੈਂਤਾਂ ਵਿੱਚ ਬਣਾਯਾ ਸਾਰਾ। ਪੜ੍ਹੇ ਸੁਣੇ ਸੋ ਲੱਗੇ ਪਯਾਰਾ।
ਪੁਰਸ਼ ਬੈਂਤ ਹਨ ਪੜ੍ਹਦੇ ਚਾਈਂ। ਪੜ੍ਹਨ ਔਰਤਾਂ ਮੂਲੋਂ ਨਾਹੀਂ।
ਬੈਂਤਾਂ ਦੀ ਹੈ ਚਾਲ ਸੁਖਾਲੀ। ਨਾਲ ਸੁਰਾਂ ਦੇ ਪੜਨੇ ਵਾਲੀ।
ਗੁਰਮੰਦਰ ਮੇਂ ਨਹੀਂ ਸੁਹਾਵੇ। ਕਥਾ ਕਰੀ ਨਹਿੰ ਸੋਭਾ ਪਾਵੇ।
ਘਾਟਾ ਇਹ ਵਿਚਾਰ ਕੇ ਗੁਰੂ ਆਸਰਾ ਲੀਨ।
ਅਬ ਦੋਹਿਰੇ ਚੌਪਈ ਲਿਖੋਂ ਗ੍ਰੰਥ ਪ੍ਰਵੀਨ।

34. ਭਾਈ ਲੱਧਾ ਸਿੰਘ ਐਂਡ ਸੰਨਜ਼, ਲਾਹੌਰ, 1920, 80
(ਤੀਜੀ ਐਡੀਸ਼ਨ), ਭਾਈ ਗੁਰਦਿਆਲ ਸਿੰਘ ਦੀਪਿੰਦਰ ਸਿੰਘ, ਅੰਮ੍ਰਿਤਸਰ, 1931, 84
(ਹੋਰ ਐਡੀਸ਼ਨ), ਭਾਈ ਗੁਰਦਿਆਲ ਸਿੰਘ ਦੀਪਿੰਦਰ ਸਿੰਘ, ਅੰਮ੍ਰਿਤਸਰ, ਮਿਤੀਹੀਣ, 89

35. ਉਨੀ ਸੌ ਹੈ ਤਿਹੱਤ੍ਰਵਾਂ ਹਾੜ ਅੰਤ ਪੱਖ ਜਾਨ।
ਸੋਲਾਂ ਸੰਨ ਹੈ ਈਸਵੀ ਸ਼ੁਰੂ ਜੁਲਾਈ ਮਾਨ।
ਫਤਹਗੜ੍ਹ ਦੀ ਛਾਵਨੀ ਜ਼ਿਲਾ ਸੁ ਫਰਖਾਬਾਦ।
ਹੈ ਗ੍ਰੰਥ ਇਹ ਲਿਖਿਆ ਸਮਾਂ ਰਹੇਗਾ ਯਾਦ।

36. ਭਾਈ ਲੱਧਾ ਸਿੰਘ, ਲਾਹੌਰ, 1918, 54
(ਚੌਥੀ ਵਾਰ), ਕਲਾਸਵਾਲਾ ਪੁਸਤਕ ਭੰਡਾਰ, ਅੰਮ੍ਰਿਤਸਰ, ਮਿਤੀਹੀਣ, 80

37. (ਦੂਜੀ ਐਡੀਸ਼ਨ), ਖੁਦ, ਅੰਮ੍ਰਿਤਸਰ, 1929, 120

38. ਸੋਲਾਂ ਫੱਗਣੋਂ ਸੰਨ ਤਿਹੱਤ੍ਰਵਾਂ ਹੈ ਰਾਜੇ ਬਿਕ੍ਰਮਾਜੀਤ ਦਾ ਜਾਨ ਭਾਈ।
ਛਾਉਣੀ ਵਿੱਚ ਬਰੇਲੀ ਦੇ ਗ੍ਰੰਥ ਲਿਖਯਾ ਰਿਦ ਰੱਖ ਪ੍ਰੇਮ ਨਿਸ਼ਾਨ ਭਾਈ।

39. (ਪਹਿਲੀਵਾਰ), ਭਾਈ ਲੱਧਾ ਸਿੰਘ ਐਂਡ ਸੰਨਜ਼, ਲਾਹੌਰ, 1921, 57

(ਚੌਥੀ ਐਡੀਸ਼ਨ), ਖੁਦ, ਅੰਮ੍ਰਿਤਸਰ, 1930, 54
(ਹੋਰ ਐਡੀਸ਼ਨ), ਭਾਈ ਚਤਰ ਸਿੰਘ ਜੀਵਨ ਸਿੰਘ, ਅੰਮ੍ਰਿਤਸਰ, ਮਿਤੀਹੀਣ, 48

40. ਹਾਲਾਂ ਅਗਲੇ ਹਾਲ ਦਾ ਭੇਦ ਕੁੱਝ ਨਾ ਪਤਾ ਨਹੀਂ ਕੀ ਕਰੇ ਸਰਕਾਰ ਦੇਖੋ ।
ਗਲਤ ਮਲਤ ਅਵਾਈਆਂ ਉੱਠਦੀਆਂ ਨੇ ਕਿਸੇ ਬਾਤ ਤੇ ਨਹੀਂ ਇਤਬਾਰ ਦੇਖੋ ।
ਅਜੇ ਰਾਇ ਕੋਈ ਲਿਖਣੀ ਨਹੀਂ ਚੰਗੀ ਅੱਧ ਵਿਚ ਫੱਸੀ ਸਾਰੀ ਕਾਰ ਦੇਖੋ ।
ਏਸੇ ਲਈ ਬੱਸ ਕਰਾਂ ਕਰਤਾਰ ਸਿੰਘਾ ਅੱਗੇ ਹੋਊ ਜੋ ਕਰੇ ਕਰਤਾਰ ਦੇਖੋ ।

41. ਭਾਈ ਲੱਧਾ ਸਿੰਘ ਲਾਹੌਰ, 1922, 330
(ਦੂਜੀ ਐਡੀਸ਼ਨ), ਭਾਈ ਗੁਰਦਿਆਲ ਸਿੰਘ ਦੀਪਿੰਦਰ ਸਿੰਘ, ਅੰਮ੍ਰਿਤਸਰ 1928, 310

42. ਅੱਜ ਤੇਈ ਅੱਸੂ ਸ਼ਨੀਵਾਰ ਹੈ ਜੀ ਇਹ ਗ੍ਰੰਥ ਸੰਪੂਰਨ ਕਰਾਯਾ ਏ ।
ਉਨੀਂ ਸੌ ਅੱਠਤ੍ਰਵਾਂ ਬਿਕ੍ਰਮੀ ਹੈ ਯਾਦਗਾਰ ਦੇ ਲਈ ਜਤਾਯਾ ਏ ।
ਛਾਉਣੀ ਵਿਚ ਜਮਰੌਦ ਸਰਹੱਦ ਉੱਤੇ ਲਿਖ ਇਹ ਗ੍ਰੰਥ ਮੁਕਾਯਾ ਏ ।
ਭੁੱਲ ਚੁੱਕ ਦੇਖੋ ਕਰਤਾਰ ਸਿੰਘਾ ਲੈਣੀ ਸੋਧ ਵੀਰੋ ਮੈਂ ਜਤਾਯਾ ਏ ।

43. (ਪਹਿਲੀ ਵਾਰ), ਖੁਦ, ਅੰਮ੍ਰਿਤਸਰ, 1923, 254
(ਦੂਜੀ ਵਾਰ), ਭਾਈ ਦੀਪਿੰਦਰ ਸਿੰਘ, ਅੰਮ੍ਰਿਤਸਰ, ਮਿਤੀਹੀਣ, 219

44. ਉਨੀਂ ਸੌ ਉਨਾਸੀਏ ਬਿਕ੍ਰਮੀ ਨੂੰ ਚੇਤ ਵਿੱਚ ਗ੍ਰੰਥ ਬਨਾਯਾ ਜੀ ।

45. ਭਾਈ ਗੁਰਦਿਆਲ ਸਿੰਘ ਦੀਪਿੰਦਰ ਸਿੰਘ, ਅੰਮ੍ਰਿਤਸਰ, 1923, 116
(ਦੂਜੀ ਵਾਰ), ਦੀਪਿੰਦਰ ਸਿੰਘ, ਅੰਮ੍ਰਿਤਸਰ, ਮਿਤੀਹੀਣ, 120

46. ਉਨੀਂ ਸੌ ਦੋ ਅੱਸੀਏ ਸਾਲ ਚੜ੍ਹੇ ਪੁਸਤਕ ਵਿਚ ਵਸਾਖ ਬਨਾਯਾ ਮੈਂ ।

47. ਭਾਈ ਗੁਰਦਿਆਲ ਸਿੰਘ ਦੀਪਿੰਦਰ ਸਿੰਘ, ਅੰਮ੍ਰਿਤਸਰ, 1924, 64
(ਹੋਰ ਐਡੀਸ਼ਨ), ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ, ਅੰਮ੍ਰਿਤਸਰ, ਮਿਤੀਹੀਣ, 64

48. ਪੰਝੀ ਮਘਰੋਂ ਤੇ ਸੋਮਵਾਰ ਸਮਝੋ ਅੰਮ੍ਰਿਤਸਰ ਗ੍ਰੰਥ ਤਿਆਰ ਕੀਤਾ ।
ਹੈ ਉਨੀਂ ਸੌ ਅੱਸੀਆ ਬਿਕ੍ਰਮੀ ਜੀ ਨਾਲ ਈਸਵੀ ਤੇਈ ਸ਼ੁਮਾਰ ਕੀਤਾ ।
ਚਾਰ ਸੌ ਪਚਵੰਜਵਾਂ ਗੁਰੂ ਨਾਨਕ ਦੋ ਸੌ ਚਵੀ ਹੈ ਖਾਲਸਾ ਜ਼ਾਹਰ ਕੀਤਾ ।
ਚਹੁੰ ਦਿਨਾਂ ਦੇ ਵਿਚ ਕਰਤਾਰ ਸਿੰਘਾ ਪੂਰਾ ਹੋ ਗਿਆ ਰਹਿਮ ਕਰਤਾਰ ਕੀਤਾ ।

49. ਭਾਈ ਗੁਰਦਿਆਲ ਸਿੰਘ ਦੀਪਿੰਦਰ ਸਿੰਘ, ਅੰਮ੍ਰਿਤਸਰ, 1923, 248
(ਦੂਜੀ ਐਡੀਸ਼ਨ), ਭਾਈ ਗੁਰਦਿਆਲ ਸਿੰਘ ਦੀਪਿੰਦਰ ਸਿੰਘ, ਅੰਮ੍ਰਿਤਸਰ 1925, 260
(ਤੀਜੀ ਐਡੀਸ਼ਨ), ਭਾਈ ਗੁਰਦਿਆਲ ਸਿੰਘ ਦੀਪਿੰਦਰ ਸਿੰਘ, ਅੰਮ੍ਰਿਤਸਰ, 1928, 272
(ਚੌਥੀ ਐਡੀਸ਼ਨ), ਖੁਦ, ਅੰਮ੍ਰਿਤਸਰ, 1930, 272
(ਛੇਵੀਂ ਵਾਰ), ਭਾਈ ਫਕੀਰ ਸਿੰਘ ਹਰਨਾਮ ਸਿੰਘ, ਅੰਮ੍ਰਿਤਸਰ, 1949, 264

(ਹੋਰ ਐਡੀਸ਼ਨ), ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ, ਅੰਮ੍ਰਿਤਸਰ, ਮਿਤੀਹੀਣ, 303

50. ਤੇਰਾਂ ਮੱਘਰੋਂ ਤੇ ਬੁੱਧਵਾਰ ਹੈ ਸ੍ਰੀ ਸੰਮਤ ਉਨੀਂ ਸੌ ਅੱਸੀ ਗਿਣਾਇਆ ਜੀ ।
ਇਹਦਾ ਰੱਖਿਆ ਨਾਮ ਨਿਰਭੈ ਯੋਧਾ ਡੇਢ ਮਾਹ ਦੇ ਵਿਚ ਮੁਕਾਇਆ ਜੀ ।
ਸੰਨ ਈਸਵੀ ਉਨੀਂ ਸੌ ਤ੍ਰੇਈ ਉਪਰ ਯਾਦਗਾਰ ਦੇ ਲਈ ਲਿਖਾਇਆ ਜੀ ।
ਸੰਮਤ ਖਾਲਸਾ ਦੋ ਸੌ ਚਵੀ ਜਾਣੋ ਅੰਮ੍ਰਿਤਸਰ ਗ੍ਰੰਥ ਬਣਾਇਆ ਜੀ ।
ਭੁੱਲ ਚੁੱਕ ਜੋ ਰਹੀ ਕਰਤਾਰ ਸਿੰਘਾ ਖਿਮਾਂ ਕਰਨੀ ਆਖ ਸੁਣਾਇਆ ਜੀ ।

51. ਭਾਈ ਗੁਰਦਿਆਲ ਸਿੰਘ ਦੀਪਿੰਦਰ ਸਿੰਘ, ਅੰਮ੍ਰਿਤਸਰ, 1924, 262
(ਹੋਰ ਐਡੀਸ਼ਨ), ਭਾਈ ਦੀਪਿੰਦਰ ਸਿੰਘ, ਅੰਮ੍ਰਿਤਸਰ, ਮਿਤੀਹੀਣ, 268

52. ਬਾਈ ਫੱਗਣੋਂ ਤੇ ਦਿਨ ਹੈ ਮੰਗਲ ਉਨੀਂ ਸੌ ਅੱਸੀ ਬਿਕ੍ਰਮ ਜਾਨ ਭਾਈ ।
ਸੰਨ ਈਸਵੀ ਉਨੀਂ ਸੌ ਹੈ ਚੌਵੀ ਚੌਥੀ ਮਾਰਚੋਂ ਲਿਹੋ ਪਛਾਨ ਭਾਈ ।
ਅੰਮ੍ਰਿਤਸਰ ਗ੍ਰੰਥ ਤਿਆਰ ਕੀਤਾ ਮਿਹਰ ਕੀਤੀ ਹੈ ਗੁਰ ਭਗਵਾਨ ਭਾਈ ।
ਕਰੇ ਬਖਸ਼ਸ਼ ਰੱਬ ਕਰਤਾਰ ਸਿੰਘਾ ਹਵੇ ਕਵਿਤਾ ਰਚਨ ਅਸਾਨ ਭਾਈ ।

53. ਖੁਦ, ਅੰਮ੍ਰਿਤਸਰ, 1924, 272
(ਦੂਜੀ ਐਡੀਸ਼ਨ), ਭਾਈ ਗੁਰਦਿਆਲ ਸਿੰਘ ਦੀਪਿੰਦਰ ਸਿੰਘ, ਅੰਮ੍ਰਿਤਸਰ, 1925, 234
(ਹੋਰ ਐਡੀਸ਼ਨ), ਭਾਈ ਦੀਪਿੰਦਰ ਸਿੰਘ, ਅੰਮ੍ਰਿਤਸਰ, 1936, 274
(ਹੋਰ ਐਡੀਸ਼ਨ), ਕਲਾਸਵਾਲਾ ਪੁਸਤਕ ਭੰਡਾਰ, ਅੰਮ੍ਰਿਤਸਰ, 1952, 272

54. ਉਨੀਂ ਸੌ ਇਕਾਸੀਆ ਸੱਤ ਸਾਵਣ ਜੌਹਰ ਖਾਲਸਾ ਇਹ ਬਨਾਯਾ ਜੀ ।
ਨਵੀਂ ਰਚਨਾ ਦਾ ਹਿੱਸਾ ਤੇਰਵਾਂ ਇਹ ਸੋਮਵਾਰ ਹੈ ਲਿਖ ਮੁਕਾਯਾ ਜੀ ।
ਉਨੀਂ ਸੌ ਦਾ ਚੌਵੀਵਾਂ ਈਸਵੀ ਹੈ ਸਿਰੇ ਲਿਖ ਗ੍ਰੰਥ ਚੜਾਯਾ ਜੀ ।
ਭੁੱਲ ਬਖਸ਼ਣੀ ਮੇਰੀ ਕਰਤਾਰ ਸਿੰਘਾ ਬੰਦਾ ਸਦਾ ਹੀ ਭੁੱਲਦਾ ਆਯਾ ਜੀ ।

55. ਭਾਈ ਗੁਰਦਿਆਲ ਸਿੰਘ ਦੀਪਿੰਦਰ ਸਿੰਘ, ਅੰਮ੍ਰਿਤਸਰ, 1925, 16

56. ਭਾਈ ਗੁਰਦਿਆਲ ਸਿੰਘ ਦੀਪਿੰਦਰ ਸਿੰਘ, ਅਮ੍ਰਿਤਸਰ, 1925, 10

57. ਉਨੀਂ ਸੌ ਬਿਆਸੀਆ ਹੈ ਬਿਕ੍ਰਮ ਭਾਈ ।
ਕੱਤਕ ਗਿਆ ਪੰਜ ਦਿਨ ਇਹ ਵਾਰ ਬਣਾਈ ।

58. ਗੁਰਦਿਆਲ ਸਿੰਘ ਦੀਪਿੰਦਰ ਸਿੰਘ, ਅੰਮ੍ਰਿਤਸਰ 1925, 132

59. ਕਲਾਸਵਾਲਾ ਪੁਸਤਕ ਭੰਡਾਰ, ਅੰਮ੍ਰਿਤਸਰ, 1926, 352
(ਹੋਰ ਐਡੀਸ਼ਨ), ਭਾਈ ਗੁਰਦਿਆਲ ਸਿੰਘ ਦੀਪਿੰਦਰ ਸਿੰਘ, ਅੰਮ੍ਰਿਤਸਰ, 1926, 352

60. ਉਨੀਂ ਸੌ ਬਿਆਸੀਆ ਸਾਲ ਬਿਕ੍ਰਮ ਉਨੀਂ ਸੌ ਛੱਬੀ ਸੰਨ ਜਾਨ ਭਾਈ ।
ਸੋਮਵਾਰ ਤੇ ਫੱਗਣੋ ਵੀਹ ਸਮਝੋ ਪੂਰਾ ਗ੍ਰੰਥ ਹੋ ਗਿਆ ਮਹਾਨ ਭਾਈ ।
ਅੰਮ੍ਰਿਤਸਰ ਦੇ ਵਿੱਚ ਇਹ ਲਿਖਿਆ ਹੈ ਕੀਤੀ ਮਿਹਰ ਵੱਡੀ ਭਗਵਾਨ ਭਾਈ ।

ਪੂਰੀ ਘਾਲ ਹੋ ਜਾਇ ਕਰਤਾਰ ਸਿੰਘਾ ਕਦਰ ਪਾਉਣ ਪੜ੍ਹਕੇ ਕਦਰਦਾਨ ਭਾਈ।
61. (ਦੂਜੀ ਐਡੀਸ਼ਨ), ਖੁਦ, ਅੰਮ੍ਰਿਤਸਰ, 1934, 216
(ਤੀਜੀ ਵਾਰ), ਕਲਾਸਵਾਲਾ ਪੁਸਤਕ ਭੰਡਾਰ, ਅੰਮ੍ਰਿਤਸਰ, ਮਿਤੀਹੀਣ, 260
62. ਅੱਜ ਚੇਤਰੋਂ ਦੂਸਰੀ, ਵਾਰ ਮੰਗਲ ਅਤੇ ਮਾਰਚੋਂ ਪੰਦਰਾਂ ਜਾਨ ਭਾਈ।
ਉਨੀਂ ਸੌ ਤ੍ਰਿਆਸੀਆ ਬਿਕ੍ਰਮੀ ਹੈ ਅਤੇ ਸੰਨ ਸਤਾਈ ਪਹਿਚਾਨ ਭਾਈ।
ਅੰਮ੍ਰਿਤਸਰ ਦੇ ਵਿਚ ਗ੍ਰੰਥ ਲਿਖਯਾ, ਸਿੱਧੀ ਸੁੱਥਰੀ ਰੱਖ ਜ਼ਬਾਨ ਭਾਈ।
ਭੁੱਲਾਂ ਹੈਣ ਬੇਅੰਤ ਕਰਤਾਰ ਸਿੰਘਾ ਭੁੱਲਣਹਾਰ ਮੈਂ ਸਦਾ ਅੰਞਾਨ ਭਾਈ।
63. ਕਲਾਸਵਾਲਾ ਪੁਸਤਕ ਭੰਡਾਰ, ਅੰਮ੍ਰਿਤਸਰ, 1929, 16
(ਹੋਰ ਐਡੀਸ਼ਨ), ਭਾਈ ਜੋਧ ਸਿੰਘ ਕ੍ਰਿਪਾਲ ਸਿੰਘ, ਅੰਮ੍ਰਿਤਸਰ, ਮਿਤੀਹੀਣ, 48
(ਹੋਰ ਐਡੀਸ਼ਨ), ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ, ਅੰਮ੍ਰਿਤਸਰ, 1952, 48
64. ਉਨੀਂ ਸੌ ਪਚਾਸੀਆ ਫੱਗਣ ਮਾਹ ਪਛਾਨ।
ਸਾਕਾ ਇਹ ਕਰਤਾਰ ਸਿੰਘ ਲਿਖਿਆ ਢਾਡੀ ਗਾਨ।
65. ਕਲਾਸਵਾਲਾ ਪੁਸਤਕ ਭੰਡਾਰ, 1929, 179
66. ਬਾਰਾ ਚੇਤ ਤੇ ਮਾਰਚੋਂ ਚਵੀ ਹੈ ਸੀ ਅਤੇ ਦਿਨ ਸੋਹਣਾ ਐਤਵਾਰ ਭਾਈ।
ਉਨੀਂ ਸੌ ਪਚਾਸੀਆ ਬਿਕ੍ਰਮੀ ਸੀ ਉਨੀਂ ਸੌ ਉੱਨਤੀ ਈਸਾ ਧਾਰ ਭਾਈ।
ਅੰਮ੍ਰਿਤਸਰ ਇਹ ਗ੍ਰੰਥ ਤਯਾਰ ਹੋਯਾ ਕ੍ਰਿਪਾ ਗੁਰਾਂ ਦੀ ਹੋਈ ਅਪਾਰ ਭਾਈ।
ਲੜੀ ਪੰਜਵੀਂ ਇਹ ਕਰਤਾਰ ਸਿੰਘਾ ਪੂਰੀ ਹੋ ਗਈ ਸ਼ੁਕਰ ਗੁਜ਼ਾਰ ਭਾਈ।
67. ਭਾਈ ਦੀਪਿੰਦਰ ਸਿੰਘ, ਅੰਮ੍ਰਿਤਸਰ, 1931, 53
(ਹੋਰ ਐਡੀਸ਼ਨ), ਭਾਈ ਚਤਰ ਸਿੰਘ ਜੀਵਨ ਸਿੰਘ, ਅੰਮ੍ਰਿਤਸਰ, ਮਿਤੀਹੀਣ, 54
68. ਦੂਜੀ ਲੜੀ ਭੀ ਹੋ ਗਈ ਅੱਜ ਪੂਰੀ ਯੱਸ ਦੂਸਰੇ ਗੁਰਾਂ ਦਾ ਜਾਨ ਲਿਖਯਾ।
ਗੁਰੂ ਨਾਨਕ ਚਾਰ ਸੌ ਬਾਰਵਾਂ ਹੈ ਦੋ ਸੌ ਬੱਤੀਆ ਖਾਲਸਾ ਮਾਨ ਲਿਖਯਾ।
ਉਨੀਂ ਸੌ ਸਤਾਸੀਆ ਬਿਕ੍ਰਮੀ ਏ ਸੰਨ ਉਨੀਂ ਸੌ ਕੱਤੀ ਪਛਾਨ ਲਿਖਯਾ।
ਮਾਘ ਦਿਨ ਸਤਾਈ ਕਰਤਾਰ ਸਿੰਘਾ ਐਤਵਾਰ ਦੇ ਦਿਨ ਸੁਜਾਨ ਲਿਖਯਾ।
69. (ਪਹਿਲੀਵਾਰ) ਗਿਆਨੀ ਕਰਤਾਰ ਸਿੰਘ ਪੁਸਤਕ ਭੰਡਾਰ, ਅੰਮ੍ਰਿਤਸਰ, ਮਿਤੀਹੀਣ, 54
70. (ਪਹਿਲੀਵਾਰ), ਗਿਆਨੀ ਕਰਤਾਰ ਸਿੰਘ ਪੁਸਤਕ ਭੰਡਾਰ, ਅੰਮ੍ਰਿਤਸਰ, ਮਿਤੀਹੀਣ, 85
71. ਗਿਆਨੀ ਕਰਤਾਰ ਸਿੰਘ ਪੁਸਤਕ ਭੰਡਾਰ, ਅੰਮ੍ਰਿਤਸਰ, ਮਿਤੀਹੀਣ, 50
72. ਖੁਦ, ਅੰਮ੍ਰਿਤਸਰ 1949, 331
(ਹੋਰ ਐਡੀਸ਼ਨ), ਕਲਾਸਵਾਲੀਆ ਪੁਸਤਕ ਭੰਡਾਰ, ਅੰਮ੍ਰਿਤਸਰ, 1956, 331
73. ਉਨੀਂ ਸੌ ਅਠਾਸੀਆ ਬਿਕ੍ਰਮੀ ਹੈ
ਚੌਵੀ ਮਾਰਚੋਂ ਗਿਣ ਲਿਖਾਯਾ ਜੀ।
74. (ਪਹਿਲੀਵਾਰ), ਖੁਦ, ਅੰਮ੍ਰਿਤਸਰ, 1932, 54

75. (ਪਹਿਲੀਵਾਰ), ਖੁਦ, ਅੰਮ੍ਰਿਤਸਰ, 1932, 46
76. ਭਾਈ ਦੀਪਿੰਦਰ ਸਿੰਘ ਕਲਾਸਵਾਲੀਆ, ਅੰਮ੍ਰਿਤਸਰ 1938, 136
77. ਇਕ ਸੌ ਸੰਤਾਲੀ ਹੈ ਚੱਕ ਨੰਬਰ ਨੌ ਐੱਲ, ਅੰਦਰ ਗੰਜੀ ਬਾਰ ਭਾਈ।
ਉਨੀਂ ਸੌ ਪਚਾਨਵੇਂ ਬਿਕ੍ਰਮੀ ਹੈ ਦਿਨ ਮੱਸਯਾ ਦਾ ਵੀਰਵਾਰ ਭਾਈ।
ਉਨੀਂ ਸੌ ਅਠੱਤੀਵਾਂ ਈਸਵੀ ਦਾ ਦਸ ਭਾਦਰੋਂ ਕਰੋ ਸ਼ੁਮਾਰ ਭਾਈ।
ਗੁਰੂ ਪੰਥ ਇਹ ਭੇਟ ਮਨਜ਼ੂਰ ਕਰੇ ਇੱਜ਼ਤ ਬਖਸ਼ੇ ਬਖਸ਼ਣਹਾਰ ਭਾਈ।
78. (ਦੂਜੀ ਵਾਰ), ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ, ਅੰਮ੍ਰਿਤਸਰ, 1963, 125
79. ਉਨੀਂ ਸੌ ਬਤਾਲੀਆ ਈਸਵੀ ਦਾ ਬੁੱਧਵਾਰ ਦਾ ਦਿਨ ਹੈ ਜਾਨ ਭਾਈ।
ਲਿਖਯਾ ਇਹ ਗ੍ਰੰਥ ਕਰਤਾਰ ਸਿੰਘਾ ਯਾਦਗਾਰ ਰਹੇ ਵਿਚ ਜਹਾਨ ਭਾਈ।
80. ਗੁਰਮੱਤ ਸਾਹਿਤ ਭਵਨ, ਅੰਮ੍ਰਿਤਸਰ, ਮਿਤੀਹੀਣ, 152
81. ਉਨੀਂ ਸੌ ਅਠਤਾਲੀ ਵੈਸਾਖ ਅੰਦਰ ਖੂਨੀ ਨਕਸ਼ਾ ਖਿੱਚ ਦਿਖਾਇਆ ਮੈਂ।
ਵਿਚ ਲੰਮਿਆਂ ਛੇੜਿਆਂ ਪਿਆ ਨਾਹੀਂ ਜੋ ਜ਼ਰੂਰੀ ਸੋ ਹੁਣ ਲਿਖਾਇਆ ਮੈਂ।
82. ਪ੍ਰਤਾਪ ਖਾਲਸਾ ਦੀ ਪ੍ਰਕਾਸ਼ਨਾ ਬਾਰੇ ਕੋਈ ਸੂਚਨਾ ਨਹੀਂ ਮਿਲਦੀ। ਪਰ 'ਸ੍ਰੀ ਦੁਸ਼ਟ ਦਮਨ ਪ੍ਰਕਾਸ਼' ਦੇ ਪੰਨਾ 779 ਉੱਪਰ ਛਪੇ ਇੱਕ ਇਸ਼ਤਿਹਾਰ ਵਿੱਚ ਦਰਜ ਸੂਚਨਾ ਵਿੱਚ ਇਸ ਨੂੰ "ਗਿਆਨੀ ਜੀ ਦੀ ਅੰਤਮ ਰਚਨਾ, ਜਿਸ ਨੂੰ ਉਹਨਾਂ ਗੁਰਪੁਰੀ ਸਿਧਾਰਨ ਤੋਂ ਕੁੱਝ ਦਿਨ ਪਹਿਲਾਂ ਮੁਕੰਮਲ ਕੀਤਾ," ਦੱਸਿਆ ਗਿਆ ਹੈ।
83. **ਮੂਲ** : ਜੈਸੇ ਤੌਂ ਬਛ੍ਰਾ ਬਿਲਲਾਤ ਮਾਤ ਮਿਲਬੇ ਕੌ
ਬੰਧਨ ਕੇ ਵੱਸ ਕਛੂ ਬੱਸ ਨਾ ਬਸਾਤ ਹੈ।
ਜੈਸੇ ਤੌ ਬਿਗਾਰੀ ਚਾਹਿ ਭਵਨ ਗਵਨ ਕੀਓ
ਪਰਵਸ ਪਰੇ ਚਿਤਵਤ ਹੀ ਬਿਹਾਤ ਹੈ।
ਜੈਸੇ ਬ੍ਰਿਹਨੀ ਪ੍ਰਿਯਾ ਸੰਗਮ ਸਨੇਹ ਚਾਹੇ
ਲਾਜ ਕੁੱਲ ਅੰਕਸੁ ਕੈ ਦੁਰਬਲ ਗਾਤ ਹੈ।
ਤੈਸ ਗੁਰਚਰਨ ਸ਼ਰਨ ਸੁੱਖ ਚਾਹੈ ਸਿੱਖ
ਆਗਯਾ ਬਧੁ ਰਹਿਤ ਬਿਦਸ਼ ਅਕੁਲਾਤ ਹੈਂ।
(ਭਾਈ ਗੁਰਦਾਸ)
84. **ਮੂਲ** : ਘੋਰੇ ਕਲਯੁਗੇ ਪ੍ਰਾਪਤੇ ਸਰਬ ਵਰਣ ਆਸ਼ਰਮ : ਨਰ :
ਨਰਕੇਖੁ ਪਰਖਯੰਤਿ ਤਮਾਲੱਸਯ ਪਾਨਤਾ :
ਉਪਾਸਤੇ ਤਮਾਲੰ ਵੈ ਕਲੌਤ ਪੁਰਖਾਧਮ :
ਖਯੀਨ ਪੁੰਨਯਾ ਪਰਖਯੰਤਿ ਮਹਾ ਰੌਰਵ ਸੰਗ ਕੇ।
(ਸਿਕਦ ਪੁਰਾਣ)
84. ਆ. ਜ਼ਬਾਨੇ ਬਿਹ ਕਿ ਜ਼ਿਕਰੇ ਓ ਕੁਨਦ।
ਖਾਤਰੇ ਆਂ ਬਿਹ ਕਿ ਫ਼ਿਕਰੇ ਓ ਕੁਨਦ।
(ਭਾਈ ਨੰਦ ਲਾਲ)

ਅਧਿਆਇ—3

# ਕਲਾਸਵਾਲੀਆ-ਕਾਵਿ : ਵਿਸ਼ੈਗਤ ਅਧਿਐਨ

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਰਚਿਤ ਲਗਪਗ ਅਰਧ ਸੈਂਕੜਾ ਕਾਵਿ-ਗ੍ਰੰਥਾਂ ਦੀ ਨਾਮਾਵਲੀ ਉੱਤੇ ਸਰਸਰੀ ਨਿਗ੍ਹਾ ਮਾਰਨ ਤੋਂ ਹੀ ਇਹਨਾਂ ਰਚਨਾਵਾਂ ਵਿੱਚ ਛੋਹੇ ਗਏ ਵਿਸ਼ਿਆਂ ਦੀ ਵਿਵਿਧਤਾ ਪ੍ਰਗਟ ਹੋ ਜਾਂਦੀ ਹੈ। ਕਵੀ ਨੇ ਚੜ੍ਹਦੀ ਜੁਆਨੀ ਦੀ ਉਮਰ ਵਿੱਚ ਇਸ਼ਕ ਪੰਧ ਉਤੇ ਠੇਡੇ ਖਾਣ ਉਪਰੰਤ ਆਪਣੀ ਕਾਵਿ-ਯਾਤਰਾ ਇਸ਼ਕੀਆ ਰਚਨਾ ਨਾਲ ਅਰੰਭ ਕੀਤੀ ਅਤੇ ਹੌਲੀ ਹੌਲੀ ਸਮਾਂ ਬੀਤਣ ਨਾਲ ਪੌਰਾਣਿਕ, ਰੋਮਾਂਸਿਕ, ਸਮਾਜ-ਸੁਧਾਰਕ ਵਿਸ਼ਿਆਂ ਨੂੰ ਆਪਣੀਆਂ ਕਾਵਿ-ਰਚਨਾਵਾਂ ਵਿੱਚ ਗੁੰਦਦਾ ਹੋਇਆ ਸਿੱਖ ਇਤਿਹਾਸ ਨੂੰ ਕਾਵਿ-ਰੂਪ ਦੇਣ ਦੇ ਸ਼ਾਹ ਰਾਹ ਉੱਤੇ ਚੱਲਣ ਲੱਗਾ। ਕਵੀ ਦੀਆਂ ਰਚਨਾਵਾਂ ਵਿਚਲਾ ਇਹ ਵਿਸ਼ਾ ਪਰਿਵਰਤਨ ਕਵੀ ਦੇ ਜੀਵਨ ਵਿੱਚ ਸਮੇਂ ਸਮੇਂ ਆਈ ਤਬਦੀਲੀ ਦਾ ਅਨੁਸਾਰੀ ਹੋ ਕੇ ਚੱਲਦਾ ਹੈ। ਕਵੀ ਆਪਣੇ ਜੀਵਨ ਵਿੱਚ ਆਏ ਉਤਰਾਅ ਚੜ੍ਹਾਅ ਦਾ ਬਿਆਨ, ਆਪਣੀ ਰਚਨਾ 'ਸਰਕਾਰ ਖਾਲਸਾ' ਵਿੱਚ, ਇਉਂ ਕਰਦਾ ਹੈ :

ਗੁਜ਼ਰੇ ਉਮਰ ਬੈਤਾਲੀਏ ਸਾਲ ਅੰਦਰ ਡਿੱਠ ਬਹੁਤ ਹੀ ਰੰਗ ਸੰਸਾਰ ਦੇ ਜੀ।
ਬਾਲਪਨ ਤੋਂ ਲੈ ਕੇ ਹੁਣ ਤੋੜੀ ਮਜ਼ੇ ਲਏ ਨੇ ਉਮਰ ਗੁਲਜ਼ਾਰ ਦੇ ਜੀ।
ਡਿੱਠੇ ਜ਼ੋਰ ਖਿਜ਼ਾਂ ਦੇ ਬਹੁਤ ਵਾਰੀ ਭੰਗੇ ਬਹੁਤ ਅਨੰਦ ਬਹਾਰ ਦੇ ਜੀ।
ਬਹੁਤ ਨਰਮੀਆਂ ਸਖ਼ਤੀਆ ਬੀਤੀਆਂ ਨੇ ਦੁੱਖ ਸੁੱਖ ਡਿੱਠੇ ਪਰਵਾਰ ਦੇ ਜੀ।
ਕਦੇ ਧਨੀ ਤੇ ਕਦੇ ਕੰਗਾਲ ਬਣਕੇ ਤੰਦਰੁਸਤੀ ਵਿੱਚ ਆਜ਼ਾਰ ਦੇ ਜੀ।
ਫਸ ਪਰਖ ਕਰ ਲਈ ਸਨਬੰਧੀਆਂ ਦੀ ਮਜ਼ੇ ਚਖੇ ਨੇ ਵੈਰ ਪਯਾਰ ਦੇ ਜੀ।
ਬਾਲਪਨ ਜੁਆਨੀ ਦਾ ਸਮਾਂ ਡਿੱਠਾ ਭੱਗ ਭੱਗ ਡਿੱਠੇ ਦਿਨ ਚਾਰ ਦੇ ਜੀ।
ਮਜ਼ੇ ਲਏ ਆਜ਼ਾਦੀ ਗੁਲਾਮੀ ਦੇ ਭੀ ਫਿਰੇ ਮਿਰਗ ਖੁੱਲੇ ਹੋ ਕੇ ਬਾਰ ਦੇ ਜੀ।
ਕਦੇ ਬਣੇ ਜ਼ਾਹਿਦ ਕਦੇ ਬਣੇ ਸੂਫੀ ਕਦੇ ਬਣੇ ਮਲੰਗ ਬਾਜ਼ਾਰ ਦੇ ਜੀ।
ਕਦੇ ਭਗਤ ਤੇ ਕਦੇ ਬਿਰਕਤ ਹੋਏ ਕਦੇ ਬਣੇ ਢੂੰਡਾਊ ਕਰਤਾਰ ਦੇ ਜੀ।
ਕਦੇ ਯਾਰ ਦਿਲਦਾਰ ਦੇ ਬਣੇ ਆਸ਼ਕ ਕਦੇ ਹੱਸਦੇ ਤੇ ਢਾਹੀਂ ਮਾਰਦੇ ਜੀ।
ਕਦੇ ਫੂਕ ਕੇ ਝੁੱਗੀਆਂ ਬੈਠ ਗਏ ਕਦੇ ਮਾੜੀਆਂ ਮਹਿਲ ਉਸਾਰਦੇ ਜੀ।
ਸਮਾਂ ਰੰਗ ਦਿਖਾਲਦਾ ਲੰਘ ਗਿਆ ਭੌਰੇ ਫੁੱਲਾਂ ਤੇ ਰਹੇ ਗੁੰਜਾਰਦੇ ਜੀ।
ਖੇਡਾਂ ਖੇਡਦਾ ਸਮਾਂ ਕਰਤਾਰ ਸਿੰਘਾ ਰਹਿੰਦੇ ਕਵੀ ਭੀ ਫੋਟੋ ਉਤਾਰਦੇ ਜੀ।

ਅਸੀਂ ਪਹਿਲਾਂ ਜ਼ਿਕਰ ਕਰ ਆਏ ਹਾਂ ਕਿ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਰਚਿਤ ਪ੍ਰਥਮ ਕਾਵਿ ਰਚਨਾ 'ਧੰਨੀ-ਸ਼ਿਵ ਸਿੰਘ' (1900 ਈਜਵੀ) ਕਵੀ ਦੇ ਆਪਣੇ

ਨਾਕਾਮ ਇਸ਼ਕ ਦਾ ਫਲ ਹੈ। ਉਸਨੇ ਇਸ ਵੰਨਗੀ ਦਾ ਕੁੱਝ ਹੋਰ ਕਾਵਿ ਵੀ ਰਚਿਆ ਪਰ ਵੀਹਵੀਂ ਸਦੀ ਦੇ ਅਰੰਭ ਤੋਂ, ਜਦੋਂ ਉਹ ਸਿੰਘ ਸਭਾ ਲਹਿਰ ਦੇ ਪ੍ਰਭਾਵ ਅਧੀਨ ਆਇਆ, ਉਸਨੂੰ ਆਪਣੀ ਸਾਰੀ ਪੂਰਬਲੀ ਰਚਨਾ ਅਰਥਹੀਣ ਪ੍ਰਤੀਤ ਹੋਣ ਲੱਗੀ। ਆਪਣੀਆਂ ਅਜਿਹੀਆਂ ਭਾਵਨਾਵਾਂ ਦੀ ਅਭਿਵਿਅਕਤੀ ਕਵੀ ਆਪਣੀ ਰਚਨਾ 'ਸਿਦਕ ਖਾਲਸਾ' (1909 ਈ.) ਵਿੱਚ ਇਉਂ ਕਰਦਾ ਹੈ :

ਲੱਗਾ ਠਰਕ ਮੁੱਢੋਂ ਮੈਨੂੰ ਸ਼ਾਇਰੀ ਦਾ ਮਾਦਾ ਰੱਬ ਮੇਰੇ ਵਿੱਚ ਪਾਇਆ ਏ।
ਵਿੱਚ ਉਮਰ ਛੋਟੀ ਮੈਨੂੰ ਸ਼ੌਕ ਲੱਗਾ ਨਹੀਂ ਹਟਿਆ ਬਹੁਤ ਹਟਾਇਆ ਏ।
ਕਿੱਸੇ ਕਈ ਬਣਾ ਤਿਆਰ ਕੀਤੇ ਸਿਰ ਮੁਫ਼ਤ ਦੇ ਵਿੱਚ ਖਪਾਇਆ ਏ।
ਕਈ ਛਪ ਚੁੱਕੇ ਤੁਸਾਂ ਪੜ੍ਹੇ ਹੋਸਣ ਆਯਾ ਦਿਲ ਜੋ ਝੱਟ ਲਿਖਾਇਆ ਏ।
ਕਈ ਨਹੀਂ ਛਪੇ ਕਈ ਗਏ ਚੋਰੀ ਭਾਰੀ ਸ਼ਿਅਰ ਦਾ ਬਹਿਰ ਵਗਾਇਆ ਏ।
ਰਿਹਾ ਅੱਲੜਾਂ ਪੱਲੜਾਂ ਵਿਚ ਲੱਗਾ ਕੁੱਝ ਫਾਇਦਾ ਨਹੀਂ ਉਠਾਇਆ ਏ।
ਕੁੱਝ ਯਾਦਗੀਰੀ ਵਾਲਾ ਲਿਖਿਆ ਨਾ ਸੋਨਾ ਕੱਚ ਦੇ ਭਾ ਲੁਟਾਇਆ ਏ।
ਇਹੋ ਸੋਚ ਛੱਡੇ ਕਿੱਸੇ ਲਿਖਣੇ ਜੀ ਬੇਫਾਇਦਾ ਮਗਜ਼ ਚੁਆਇਆ ਏ।

ਆਪਣੀ ਕਾਵਿ-ਰਚਨਾ ਦੇ ਮਨੋਰਥ ਨੂੰ ਸਪਸ਼ਟ ਕਰਨ ਹਿਤ ਕਵੀ 'ਬਾਬਾ ਬੰਦਾ ਬਹਾਦਰ' ਵਿੱਚ ਲਿਖਦਾ ਹੈ :

ਏਹ ਗ੍ਰੰਥ ਆਖਾਂ ਵਿਚ ਰੱਖ ਬੈਂਤਾਂ ਕਦਰ ਜੱਟ ਸਿੱਧੇ ਏਹਦਾ ਪਾਵਨੀਗੇ।
ਛੱਡ ਸੱਸੀਆਂ ਸੋਹਣੀਆਂ ਹੀਰ ਰਾਂਝੇ ਇਹਨੂੰ ਨਾਲ ਪ੍ਰੇਮ ਦੇ ਗਾਵਨੀਗੇ।
ਭੇਦ ਗੁਰਾਂ ਦਾ ਭੀ ਨਾਲੇ ਪਾਵਨੀਗੇ ਬੈਠ ਆਪਨਾ ਦਿਲ ਪਰਚਾਵਨੀਗੇ।
ਨਾਲੇ ਸਿੱਖੀ ਦੀ ਹੋਵਸੀ ਖਬਰ ਸਾਰੀ ਸਿੱਖ ਗੁਰੂ ਦੇ ਘਰ ਨੂੰ ਆਵਨੀਗੇ।

ਆਪਣੀ ਇਕ ਹੋਰ ਰਚਨਾ 'ਦਲੇਰ ਖਾਲਸਾ' ਵਿੱਚ ਕਵੀ ਨੇ ਆਪਣੇ ਰਚਨਾ ਮਨੋਰਥ ਨੂੰ ਇਉਂ ਸਪਸ਼ਟ ਕੀਤਾ ਹੈ :

ਆਉਣ ਵਾਲੀਆਂ ਅੱਗੋਂ ਔਲਾਂਦਾ ਲਈ ਸੋਹਣੇ ਜੋੜ ਪ੍ਰਸੰਗ ਰਖਾਵੰਦਾ ਹਾਂ।
ਬੱਚੇ ਪੰਥ ਦੇ ਪੜ੍ਹਨ ਤੇ ਬਣਨ ਯੋਧੇ ਬੀਰਰਸ ਦਾ ਸੋਮਾ ਚਲਾਵੰਦਾ ਹਾਂ।
ਪੰਥ ਛੱਡ ਦੇਇ ਕਿੱਸੇ ਕਹਾਣੀਆਂ ਨੂੰ ਲੰਮੀ ਨਿਗਾਹ ਦੇ ਤਈਂ ਦੁੜਾਵੰਦਾ ਹਾਂ।
ਥਾਂ ਗੰਦਿਆਂ ਮੰਦਿਆਂ ਕਿੱਸਯਾਂ ਦੇ ਯੋਧੇ ਬੀਰਾਂ ਪ੍ਰਸੰਗ ਬਣਾਵੰਦਾ ਹਾਂ।
ਪੜਨ ਬਹਿਨ ਹਮਜੋਲੀਆਂ ਵਿੱਚ ਜਦੋਂ ਏਹੋ ਨੇਕੀ ਦਾ ਰਾਹ ਤਕਾਵੰਦਾ ਹਾਂ।
ਕਰੇ ਪੰਥ ਮਨਜ਼ੂਰ ਕਰਤਾਰ ਸਿੰਘਾ ਭੇਟਾ ਤੁੱਛ ਜਹੀ ਇਹ ਚੜ੍ਹਾਵੰਦਾ ਹਾਂ।

ਸਿੰਘ ਸਭਾ ਲਹਿਰ ਦੇ ਪ੍ਰਭਾਵ ਅਧੀਨ ਕਵੀ ਨੇ ਪਹਿਲਾਂ ਸਿੱਖ ਸਮਾਜ ਨੂੰ ਕੁਰੀਤੀਆਂ ਤੋਂ ਪਾਕ ਕਰਨ ਲਈ ਸਮਾਜ-ਸੁਧਾਰਕ ਵਿਸ਼ੇ ਲੈ ਕੇ ਕਾਵਿ-ਰਚਨਾ ਕੀਤੀ ਪਰ ਛੇਤੀ ਹੀ ਉਸਨੇ ਆਪਣਾ ਨਿਸ਼ਾਨਾ ਸੰਪੂਰਨ ਸਿੱਖ ਇਤਿਹਾਸ ਨੂੰ ਕਾਵਿ ਰੂਪ ਦੇਣਾ ਮਿਥ ਲਿਆ। ਕਾਰਨ ਇਹ ਸੀ ਕਿ ਸਿੰਘ ਸਭਾ ਲਹਿਰ ਦਾ ਕੋਈ ਵੀ ਪ੍ਰਚਾਰਕ ਜਦੋਂ ਸਿੱਖ ਸੰਗਤ ਨੂੰ ਮਨ ਪ੍ਰਚਾਵੇ ਲਈ ਸੱਸੀ, ਸਾਹਿਬਾਂ ਆਦਿ ਦੇ ਪ੍ਰੀਤ ਕਿੱਸੇ ਪੜ੍ਹਣੇ ਛੱਡਕੇ ਸਿੱਖ ਇਤਿਹਾਸ ਦੇ ਕਾਵਿ-ਗ੍ਰੰਥ ਪੜ੍ਹਣ ਦੀ ਪ੍ਰੇਰਨਾ ਕਰਦਾ ਤਾਂ, ਸੰਗਤਾਂ ਦੇ ਇਹ ਪੁੱਛਣ ਉੱਤੇ ਕਿ ਉਹ

ਇਹੋ ਜਿਹੀ ਕਿਹੜੀ ਕਾਵਿ-ਰਚਨਾ ਪੜ੍ਹਣ ?, ਨਾਂ ਲੈਣ ਲਈ ਵੀ ਇਸ ਵੰਨਗੀ ਅਤੇ ਰੰਗ ਰੂਪ ਵਾਲੀ ਕੋਈ ਰਚਨਾ ਨਾ ਦੱਸੀ ਜਾ ਸਕਦੀ। ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ ਇਸ ਸਥਿਤੀ ਦਾ ਵਰਨਣ ਆਪਣੀ ਰਚਨਾ 'ਰਾਜ ਖਾਲਸਾ' (1913 ਈਸਵੀ) ਵਿੱਚ ਇਉਂ ਕੀਤਾ ਹੈ :

ਵਰਤਮਾਨ ਗੰਦੇ ਕਿੱਸੇ ਦੇਸ਼ ਅੰਦਰ ਲੋਕ ਬਹੁਤ ਹੀ ਸ਼ੌਕ ਰਖਾਉਣ ਭਾਈ।
ਧੀਆਂ ਭੈਣਾਂ ਦੇ ਵਿੱਚ ਬਹਿ ਪੜ੍ਹਣ ਓਹੋ ਜ਼ਰਾ ਚਿੱਤ ਤੋਂ ਨਹੀਂ ਸ਼ਰਮਾਉਣ ਭਾਈ।
ਸੱਸੀ ਹੀਰ ਪ੍ਰਤਾਪੀ ਤੇ ਗਾਉਣ ਲੱਛੀ ਚਾਲ ਚਲਣ ਔਲਾਦ ਗਵਾਉਣ ਭਾਈ।
ਪੜ੍ਹ ਧਰਮੀਆਂ ਤੇ ਹਾਲ ਸੂਰਬੀਰਾਂ ਭਲੇ ਲੋਕ ਜੋ ਬੈਠ ਸਮਝਾਉਣ ਭਾਈ।
ਕੋਈ ਨਹੀਂ ਗ੍ਰੰਥ ਜੋ ਲੈ ਪੜ੍ਹੀਏ ਅੱਗੋਂ ਆਖ ਉਹ ਲੋਕ ਸੁਣਾਉਣ ਭਾਈ।

ਭਾਈ ਸੰਤੋਖ ਸਿੰਘ ਅਤੇ ਗਿਆਨੀ ਗਿਆਨ ਸਿੰਘ ਸਿੱਖ-ਇਤਿਹਾਸ ਨੂੰ ਕਾਵਿ-ਰੂਪ ਵਿੱਚ ਬਿਆਨ ਕਰ ਚੁੱਕੇ ਸਨ ਪਰ ਇਹ ਰਚਨਾਵਾਂ ਬ੍ਰਿਜ ਭਾਸ਼ਾ ਵਿੱਚ ਹੋਣ ਕਾਰਨ ਇਹ ਜਨ-ਸਾਧਾਰਨ ਸਿੱਖਾਂ ਦੀ ਸਮਝ ਤੋਂ ਬਾਹਰ ਸਨ।[1] ਸੋ ਸਿੱਖ ਸਮਾਜ ਦੀ ਏਸੇ ਲੋੜ ਦੀ ਪੂਰਤੀ ਨੂੰ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ ਆਪਣਾ ਉਦੇਸ਼ ਮੰਨਕੇ ਕਾਵਿ-ਰਚਨਾ ਕਰਨੀ ਸ਼ੁਰੂ ਕੀਤੀ। 'ਰਾਜ ਖਾਲਸਾ' (1913 ਈਸਵੀ) ਵਿੱਚ ਹੀ ਉਹ ਲਿਖਦਾ ਹੈ :

ਏਹੋ ਵੇਖ ਘਾਟਾ ਖਾਯਾ ਜੋਸ਼ ਦਿਲ ਨੇ ਲੱਗਾ ਬੈਠ ਦਲੀਲ ਦੁੜਾਉਣ ਭਾਈ।
ਗ੍ਰੰਥ ਠੇਠ ਪੰਜਾਬੀ ਦੇ ਵਿੱਚ ਲਿਖਾਂ ਨੇਕ ਰਾਸਤਾ ਜੋ ਚਲਾਉਣ ਭਾਈ।
ਹੋਣ ਐਸੇ ਸੁਖੱਲੇ ਤੇ ਸੁਆਦ ਵਾਲੇ ਕਿੱਸੇ ਲੋਕਾਂ ਦੇ ਹੱਥੋਂ ਛੁਡਾਉਣ ਭਾਈ।

ਆਪਣੀ ਇਸੇ ਸੋਚ ਨੂੰ ਕਵੀ 'ਸਿਦਕ ਖਾਲਸਾ' ਵਿੱਚ ਇਉਂ ਬਿਆਨ ਕਰਦਾ ਹੈ :

ਹਾਲ ਪੰਥ ਦਾ ਲਿਖਣਾ ਸ਼ੁਰੂ ਕੀਤਾ ਚਿੱਤ ਕਿੱਸਿਆਂ ਤੋਂ ਪਰਤਾਇਆ ਏ।
ਏਸ ਵਾਸਤੇ ਦਿਲੋਂ ਦਲੀਲ ਕੀਤੀ ਸ਼ੌਕ ਚਿੱਤ ਦੇ ਵਿੱਚ ਵਸਾਇਆ ਏ।
ਪੜ੍ਹ ਬੈਂਤ ਰਾਜ਼ੀ ਸਿੱਧੇ ਲੋਕ ਹੁੰਦੇ ਲਿਖਾਂ ਬੈਂਤ, ਨਾ ਛੰਦ ਰਚਾਇਆ ਏ।
ਸਿੱਧੇ ਬੈਂਤ ਬੋਲੀ ਰੱਖੀ ਬਹੁਤ ਮੋਟੀ ਗੜਬੜ ਨਾ ਵਿੱਚ ਮਚਾਇਆ ਏ।
ਗੌਣ ਸੁਰਾਂ ਦੇ ਨਾਲ ਪ੍ਰੀਤ ਲਾ ਕੇ ਸਿੱਧੇ ਢੰਗ ਤੇ ਰੱਖ ਬਣਾਇਆ ਏ।
ਔਖੀ ਗੱਲ ਨਾ ਓਸਦੇ ਵਿੱਚ ਪਾਈ ਅਣਪੜ੍ਹਾਂ ਦੇ ਤਾਈਂ ਸਮਝਾਇਆ ਏ।
ਕਦਰ ਪਾਉਣਗੇ ਪੜ੍ਹਕੇ ਸ਼ੌਕ ਵਾਲੇ ਅਸਾਂ ਵਿਚ ਲਾਹੌਰ ਛਪਾਇਆ ਏ।

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਦੀ ਸਮੁੱਚੀ ਰਚਨਾ ਨੂੰ ਵਿਸ਼ਾ-ਵਸਤੂ ਦੀ ਦ੍ਰਿਸ਼ਟੀ ਤੋਂ ਹੇਠ ਲਿਖੇ ਵਰਗਾਂ ਵਿੱਚ ਵੰਡਿਆ ਜਾ ਸਕਦਾ ਹੈ :

## (ੳ) ਇਸ਼ਕੀਆ ਕਿੱਸੇ

ਪੰਜਾਬੀ ਵਿੱਚ ਇਸ਼ਕੀਆ ਕਹਾਣੀਆਂ ਨੂੰ ਕਾਵਿ-ਰੂਪ ਵਿੱਚ ਬਿਆਨ ਕਰਨ ਦੀ ਪਰੰਪਰਾ ਕਈ ਸਦੀਆਂ ਪੁਰਾਣੀ ਹੈ। ਕਵੀ ਦੀਆਂ ਦੋ ਰਚਨਾਵਾਂ 'ਧੰਨੀ ਸ਼ਿਵ ਸਿੰਘ' ਅਤੇ 'ਸੋਹਣੀ' ਏਸੇ ਪਰੰਪਰਾ ਦੀ ਪਾਲਣਾ ਕਰਦਿਆਂ ਰਚੀਆਂ ਗਈਆਂ ਰਚਨਾਵਾਂ ਹਨ। ਉਸ ਨੇ 'ਧੰਨੀ-ਸ਼ਿਵ ਸਿੰਘ' ਲਈ ਕਹਾਣੀ ਦਾ ਆਧਾਰ ਆਪਣੇ ਸਮਕਾਲੀ ਬਿਸ਼ਨੀ ਅਤੇ

ਬੁੱਘਾ ਮੱਲ, ਜੋ ਪਿੰਡ ਧਰਮਕੋਟ, ਜ਼ਿਲ੍ਹਾ ਫੀਰੋਜ਼ਪੁਰ, ਦੇ ਵਸਨੀਕ ਸਨ, ਦੀ ਪਿਆਰ ਘਟਨਾ ਨੂੰ ਬਣਾਇਆ ਹੈ। ਅੰਤਰ ਕੇਵਲ ਇਹ ਹੈ ਕਿ ਜਿੱਥੇ ਬਿਸ਼ਨੀ ਦੇ ਭਰਾਵਾਂ ਵੱਲੋਂ ਬੁੱਘਾ ਮੱਲ ਨੂੰ ਕਤਲ ਕਰ ਦੇਣ ਦੇ ਫਲਸਰੂਪ ਬਿਸ਼ਨੀ-ਬੁੱਘਾ ਮੱਲ ਦੀ ਕਹਾਣੀ ਦੁਖਾਂਤ ਵਿੱਚ ਖਤਮ ਹੋਈ ਸੀ, ਉਥੇ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ ਆਪਣੀ ਕਹਾਣੀ ਦਾ ਅੰਤ ਅਸਪਸ਼ਟ ਜਿਹਾ ਕੀਤਾ ਹੈ। ਕਵੀ ਰਚਿਤ ਦੂਜੇ ਕਿੱਸੇ 'ਸੋਹਣੀ' ਵਿੱਚ ਸੋਹਣੀ ਮਹੀਂਵਾਲ ਦੀ ਪ੍ਰੀਤ ਕਹਾਣੀ, ਜਿਸ ਨੂੰ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਤੋਂ ਪਹਿਲਾਂ ਅਨੇਕ ਕਵੀ ਕਾਵਿ-ਰੂਪ ਦੇ ਚੁੱਕੇ ਸਨ, ਨੂੰ ਬਿਆਨ ਕੀਤਾ ਗਿਆ ਹੈ।

## (ਅ) ਪੌਰਾਣਿਕ ਕਥਾਵਾਂ

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ ਆਪਣੀਆਂ ਦੋ ਰਚਨਾਵਾਂ ਲਈ ਪੌਰਾਣਿਕ ਕਥਾਵਾਂ ਨੂੰ ਵਿਸ਼ਾ ਬਣਾਇਆ ਹੈ। ਉਸਦੀ ਇਸ ਵਰਗ ਦੀ ਪਹਿਲੀ ਰਚਨਾ ਹੈ 'ਪ੍ਰਹਿਲਾਦ ਭਗਤ' ਅਤੇ ਦੂਜੀ 'ਮਹਾਰਾਣੀ ਸ਼ਕੁੰਤਲਾ'। ਭਗਤਮਾਲ ਨਾਭਾ ਜੀ ਸਟੀਕ ਵਿੱਚ ਬਿਆਨ ਕੀਤੀ ਗਈ ਭਗਤ ਪ੍ਰਹਿਲਾਦ ਦੀ ਕਥਾ ਨੂੰ ਆਧਾਰ ਮੰਨਦਿਆਂ ਉਸਨੇ ਇਸ ਕਹਾਣੀ ਨੂੰ ਕਾਵਿ-ਰੂਪ ਦਿੱਤਾ ਹੈ। ਇਉਂ ਹੀ ਕਵੀ ਕਾਲੀਦਾਸ ਰਚਿਤ ਮਹਾਂ-ਕਾਵਿ 'ਸ਼ਕੁੰਤਲਾ' ਅਤੇ ਡਾ. ਚਰਨ ਸਿੰਘ ਰਚਿਤ ਨਾਟਕ 'ਸ਼ਕੁੰਤਲਾ' ਤੋਂ, ਪ੍ਰੇਰਿਤ ਹੋ ਕੇ ਉਸਨੇ ਇਸ ਕਹਾਣੀ ਨੂੰ ਆਧਾਰ ਬਣਾ ਕੇ 'ਮਹਾਂਰਾਣੀ ਸ਼ਕੁੰਤਲਾ' ਨਾਵਲ ਦੀ ਰਚਨਾ ਕੀਤੀ।

## (ੲ) ਲੋਕ ਗਾਥਾ

ਕੁੱਝ ਗਿਣਵੀਆਂ ਚੋਣਵੀਆਂ ਕਹਾਣੀਆਂ ਨੂੰ ਵਾਰ ਵਾਰ ਕਵਿਤਾ ਵਿੱਚ ਬਿਆਨ ਕੀਤੇ ਜਾਣ ਕਾਰਨ ਉਤਪੰਨ ਨੀਰਸਤਾ ਅਤੇ ਇਕਰਸਤਾ ਤੋਂ ਬਚਣ ਲਈ ਕਵੀਆਂ ਨੇ ਨਵੀਨ ਕਹਾਣੀਆਂ ਦੀ ਖੋਜ ਕਰਦਿਆਂ ਜਿਨ੍ਹਾਂ ਕੁੱਝ ਲੋਕ ਗਾਥਾਵਾਂ ਨੂੰ ਕਾਵਿ ਰੂਪ ਦਿੱਤਾ, ਉਹਨਾਂ ਵਿੱਚੋਂ ਇੱਕ ਰੂਪ ਬਸੰਤ ਦੀ ਕਹਾਣੀ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਦੁਆਰਾ ਵੀ ਕਾਵਿ-ਰੂਪ ਵਿੱਚ ਰਚੀ ਗਈ ਹੈ। ਉਹ ਰੂਪ ਬਸੰਤ ਦੀ ਕਹਾਣੀ ਨੂੰ ਪੰਜਾਬੀ ਕਵਿਤਾ ਵਿੱਚ ਬਿਆਨਣ ਵਾਲੇ ਮੋਢੀ ਕਵੀਆਂ ਵਿੱਚੋਂ ਹੈ। ਪਿੱਛੋਂ ਅਨੇਕਾਂ ਕਵੀਆਂ ਨੇ ਇਸ ਕਹਾਣੀ ਨੂੰ ਆਪਣੀਆਂ ਰਚਨਾਵਾਂ ਦਾ ਵਿਸ਼ਾ ਬਣਾਇਆ। ਇਸ ਰਚਨਾ ਨਾਲ ਪੰਜਾਬੀ ਕਿੱਸਾ ਕਾਵਿ ਦਾ ਵਿਸ਼ਾ ਖੇਤਰ ਹੋਰ ਮੋਕਲਾ ਹੋਇਆ ਕਿਉਂਜੋ ਰੂਪ-ਬਸੰਤ ਦੀ ਕਹਾਣੀ ਉੱਤਰੀ ਭਾਰਤ ਦੇ ਕਈ ਇਲਾਕਿਆਂ, ਖਾਸ ਕਰਕੇ ਬੰਗਾਲ, ਦੀ ਬੜੀ ਹਰਮਨ ਪਿਆਰੀ ਲੋਕ ਕਹਾਣੀ ਸੀ।

## (ਸ) ਸਮਕਾਲੀ ਘਟਨਾ

ਕਿਸੇ ਸਮਕਾਲੀ ਘਟਨਾ ਨੂੰ ਵਿਸ਼ਾ ਬਣਾ ਕੇ ਕਾਵਿ ਰਚਨਾ ਕਰਨ ਦੀ ਰੁਚੀ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਦੀ ਰਚਨਾ ਕਿੱਸਾ 'ਤਾਊਨ' ਤੋਂ ਦ੍ਰਿਸ਼ਟੀਗੋਚਰ ਹੁੰਦੀ ਹੈ। ਉਨੀਂਵੀ ਸਦੀ ਦੇ ਅੰਤਲੇ ਦਹਾਕੇ ਦੌਰਾਨ ਪੰਜਾਬ ਵਿੱਚ ਕਈ ਵਾਰ ਪਲੇਗ ਦੀ ਬਵਾ ਫੈਲੀ ਜੋ ਅਣਗਿਣਤ ਪੰਜਾਬੀਆਂ ਦੀ ਮੌਤ ਦਾ ਕਾਰਨ ਬਣੀ। ਇਸੇ ਦੁਖਾਂਤ ਤੋਂ ਪ੍ਰੇਰਿਤ ਹੋ ਕੇ ਕਵੀ ਨੇ ਇਸ ਨੂੰ ਆਪਣੀ ਰਚਨਾ ਦਾ ਵਿਸ਼ਾ ਬਣਾਇਆ। ਸਿੱਖ ਗੁਰਦੁਆਰਿਆਂ ਨੂੰ ਅੰਗਰੇਜ਼-ਭਗਤ ਅਤੇ ਸੁਆਰਥੀ ਮਹੰਤਾਂ ਦੇ ਕਬਜ਼ੇ ਵਿੱਚੋਂ ਮੁਕਤ

ਕਰਾਕੇ ਪੰਥਕ ਪ੍ਰਬੰਧ ਹੇਠ ਲਿਆਉਣ ਲਈ ਚੱਲੀ ਗੁਰਦੁਆਰਾ ਸੁਧਾਰ ਲਹਿਰ ਦੀਆਂ ਵਿਸ਼ੇਸ਼ ਘਟਨਾਵਾਂ ਵਿੱਚੋਂ ਸ੍ਰੀ ਨਨਕਾਣਾ ਸਾਹਿਬ ਵਿਖੇ ਗੁਰਦਆਰਾ ਜਨਮ ਅਸਥਾਨ ਦੇ ਮਹੰਤ ਨਰੈਣ ਦਾਸ ਵੱਲੋਂ ਨਿਹੱਥੇ ਅਤੇ ਸ਼ਾਂਤ ਸਿੱਖਾਂ ਦੇ ਕਤਲਾਮ ਸੰਬੰਧੀ 'ਖੂਨਿ-ਸ਼ਹੀਦਾਂ' ਅਤੇ ਗੁਰੂ ਕਾ ਬਾਗ ਦੇ ਮੋਰਚੇ ਸੰਬੰਧੀ 'ਬੀਰ-ਖਾਲਸਾ' ਗ੍ਰੰਥਾਂ ਦੀ ਰਚਨਾ ਕਵੀ ਦੀ ਇਸੇ ਰੁਚੀ ਦਾ ਫਲ ਹੈ ।

## (ਹ) ਸਮਾਜ-ਸੁਧਾਰਕ ਕਿੱਸਾ

ਸਿੰਘ ਸਭਾ ਲਹਿਰ ਦੇ ਪ੍ਰਭਾਵ ਅਧੀਨ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ ਸਿੱਖ ਸਮਾਜ ਵਿੱਚੋਂ ਕੁਰੀਤੀਆਂ ਦੂਰ ਕਰਨ ਦੀ ਪ੍ਰੇਰਨਾ ਦੇਣ ਦੀ ਮਨਸ਼ਾ ਨਾਲ ਇੱਕ ਕਿੱਸੇ 'ਨੱਢੇ ਦੀ ਨਾਰ' ਦੀ ਰਚਨਾ ਕੀਤੀ । ਇਸ ਰਚਨਾ ਵਿੱਚ ਕਵੀ ਨੇ ਮਾਪਿਆਂ ਵੱਲੋਂ ਆਪਣੀ ਔਲਾਦ ਦੇ ਵਿਆਹ ਲਈ ਢੁੱਕਵਾਂ ਵਰ ਲੱਭਣ ਲਈ ਆਪ ਯਤਨ ਕਰਨ ਦੀ ਥਾਂ ਕੇਵਲ ਲਾਗੀਆਂ ਉੱਪਰ ਨਿਰਭਰ ਕਰਨ ਦੇ ਫਲਸਰੂਪ ਹੋਣ ਵਾਲੇ ਕੁਜੋੜ ਵਿਆਹਾਂ ਕਾਰਨ ਉਤਪੰਨ ਹੋਣ ਵਾਲੀ ਪਰਵਾਰਿਕ ਅਸ਼ਾਂਤੀ ਅਤੇ ਸਮਾਜਿਕ ਦੁਰਾਚਾਰ ਨੂੰ ਵਿਸ਼ਾ ਬਣਾਇਆ ਹੈ ।

## (ਹ) ਉਪਦੇਸ਼ਾਤਮਿਕ ਕਾਵਿ

ਇਨਸਾਨੀ ਜੀਵਨ ਦੌਰਾਨ ਜ਼ਿੰਦਗੀ ਦੇ ਪਰਮ ਸੱਚ ਦਾ ਭੇਦ ਪਾ ਕੇ ਜਨਮ ਮਰਨ ਦੇ ਗੇੜ ਤੋਂ ਛੁਟਕਾਰਾ ਪ੍ਰਾਪਤ ਕਰਨ ਦਾ ਉਪਦੇਸ਼ ਦੇਣ ਵਾਲੀ ਪੰਜਾਬੀ ਕਵਿਤਾ ਦੀ ਇੱਕ ਲੰਮੀ ਪਰੰਪਰਾ ਹੈ । ਗੁਰਬਾਣੀ, ਸੂਫੀ ਕਾਵਿ ਆਦਿ ਇਸ ਵੰਨਗੀ ਦੀਆਂ ਉੱਤਮ ਰਚਨਾਵਾਂ ਹਨ । ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਦੀ ਰਚਨਾ 'ਗਿਆਨ ਪ੍ਰਕਾਸ਼ ਅਰਥਾਤ ਜੀਵਨ ਸੁਧਾਰ' ਵੀ ਇਸ ਭਾਂਤ ਦੀ ਰਚਨਾ ਹੈ ਜਿਸ ਵਿੱਚ ਕਵੀ ਨੇ ਪਾਠਕ ਨੂੰ ਮਨੁੱਖੀ-ਜੀਵਨ ਸਫ਼ਲ ਕਰਨ ਲਈ ਉਪਦੇਸ਼ ਕੀਤੇ ਹਨ ।

## (ਕ) ਸਿੱਖ-ਇਤਿਹਾਸ

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਦੀ ਸਮੁੱਚੀ ਕਾਵਿ-ਦੇਣ ਦਾ ਵਡੇਰਾ ਭਾਗ ਸਿੱਖ ਇਤਿਹਾਸ ਨੂੰ ਵਿਸ਼ਾ ਬਣਾ ਕੇ ਕੀਤੀਆਂ ਗਈਆਂ ਰਚਨਾਵਾਂ ਹਨ । ਕਵੀ ਦੀਆਂ ਇਸ ਵੰਨਗੀ ਦੀਆਂ ਰਚਨਾਵਾਂ ਦੀ ਗਿਣਤੀ ਢਾਈ ਦਰਜਨ ਦੇ ਕਰੀਬ ਬਣਦੀ ਹੈ । ਇਹ ਤੱਥ ਕਵੀ ਲਈ ਵਡਿਆਈ ਦਾ ਕਾਰਨ ਹੈ ਕਿ ਉਸਨੇ ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਨਮ ਤੋਂ ਅਰੰਭ ਕਰਕੇ ਸਮਕਾਲਿਕ ਘਟਨਾਵਾਂ ਤੱਕ ਲਗਪਗ ਸਾਢੇ ਚਾਰ ਸਦੀਆਂ ਦੇ ਸਿੱਖ ਇਤਿਹਾਸ ਨੂੰ ਕਾਵਿ ਰੂਪ ਦਿੱਤਾ ਹੈ । ਇਸ ਲੰਮੇਰੇ ਕਾਲ ਵਿੱਚੋਂ ਅਠਾਰਵੀਂ ਸਦੀ ਦੇ ਅਰੰਭ ਤੋਂ ਉਨੀਂਵੀ ਸਦੀ ਦੇ ਅੱਧ ਤੱਕ ਲਗਪਗ ਡੇਢ ਸੌ ਸਾਲ ਦੇ ਸਿੱਖ ਇਤਿਹਾਸ ਨੂੰ ਵਿਸ਼ਾ ਬਣਾ ਕੇ ਕਵੀ ਨੇ ਦੋ ਵਾਰ ਕਾਵਿ ਰਚਨਾ ਕੀਤੀ ਹੈ । ਇਉਂ ਹੀ ਕੁੱਝ ਵਿਸ਼ੇਸ਼ ਘਟਨਾਵਾਂ ਕਵੀ ਦੁਆਰਾ ਇੱਕ ਤੋਂ ਵਧੇਰੇ ਵਾਰ ਬਿਆਨ ਕੀਤੀਆਂ ਗਈਆਂ ਹਨ । ਦ੍ਰਿਸ਼ਟਾਂਤ ਵੱਜੋਂ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਘਟਨਾ ਨੂੰ ਕਵੀ ਨੇ ਛੇ ਵਾਰ ਕਵਿਤਾ ਵਿੱਚ ਲਿਖਿਆ ਹੈ[2] ਅਤੇ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ-ਬਿਰਤਾਂਤ ਤਿੰਨ ਵਾਰ ।

ਕਿਸੇ ਵਿਸ਼ੇਸ਼ ਕਾਲ ਦੇ ਇਤਿਹਾਸ ਨੂੰ ਕਲਮਬੰਦ ਕਰਦਿਆਂ ਕਵੀ ਨੇ ਅਰੰਭ ਤੋਂ ਅੰਤ ਤੱਕ ਦੀਆਂ ਸਾਰੀਆਂ ਇਤਿਹਾਸਕ ਘਟਨਾਵਾਂ ਨੂੰ ਕਾਵਿ-ਰੂਪ ਨਹੀਂ ਦਿੱਤਾ ਸਗੋਂ ਆਪਣੇ ਉਦੇਸ਼ ਨੂੰ ਮੁੱਖ ਰੱਖਦਿਆਂ ਚੋਣਵੀਆਂ ਘਟਨਾਵਾਂ ਨੂੰ ਕਾਵਿਆਇਆ ਹੈ। ਉਦਾਹਰਨ ਵਜੋਂ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਨੂੰ ਵਿਸ਼ਾ ਬਣਾਕੇ ਰਚੇ ਗਏ ਗ੍ਰੰਥ 'ਨਿਰੰਕਾਰੀ ਜੋਤ' ਵਿੱਚਲੀਆਂ ਘਟਨਾਵਾਂ ਬਾਰੇ ਕਵੀ ਲਿਖਦਾ ਹੈ :

(ੳ) ਪੂਰੀ ਦੂਜੀ ਉਦਾਸੀ ਇਹ ਹੋ ਗਈ ਬਾਬਾ ਟਿਕਯਾ ਪੁਰ ਕਰਤਾਰ ਆਏ।
ਮੋਟੇ ਮੋਟੇ ਪ੍ਰਸੰਗ ਚੁਣ ਹੈਨ ਲਿਖੇ ਝੇੜੇ ਬਹੁਤ ਲੰਮੇ ਨਾਹੀਂ ਮੂਲ ਪਾਏ।
ਸ੍ਰੀ ਬਾਬਾ ਜੀ ਦੇਸ਼ ਪ੍ਰਦੇਸ ਫਿਰੇ ਕਿਵੇਂ ਲਿਖਯਾ ਸਾਰਾ ਉਹ ਹਾਲ ਜਾਏ।
ਲੰਮੇ ਵਹਿਨ ਓਹ ਬੜੇ ਕਰਤਾਰ ਸਿੰਘਾ ਛੱਡ ਲੋੜਵੰਦੇ ਲਿਖੇ ਧਰ ਭਾਏ।

(ਅ) ਸਤਿਗੁਰ ਦੀ ਗੂੜ੍ਹ ਅਗਾਧ ਕਥਾ ਸਾਰਾ ਭੇਦ ਨਾਹੀਂ ਮੈਥੋਂ ਪਾਯਾ ਗਿਆ।
ਮੋਟੇ ਮੋਟੇ ਪ੍ਰਸੰਗ ਹਨ ਚੁਣ ਲਿਖੇ ਬਹੁਤ ਨਹੀਂ ਵਧਾ ਵਧਾਯਾ ਗਿਆ।
ਬਹੁਤ ਲੰਮੀਆਂ ਸਾਖੀਆਂ ਛੱਡ ਕਰਕੇ ਢੰਗ ਲੋੜਵੰਦੇ ਤੇ ਮੁਕਾਯਾ ਗਿਆ।

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ ਸਿੱਖ ਇਤਿਹਾਸ ਨੂੰ ਕਾਵਿ ਰੂਪ ਵਿੱਚ ਲਿਖਣ ਦਾ ਪਹਿਲਾ ਉਪਰਾਲਾ ਬਾਬਾ ਬੰਦਾ ਬਹਾਦਰ ਤੋਂ ਸ਼ੁਰੂ ਕਰਕੇ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੱਕ ਦੇ ਸਿੱਖ ਇਤਿਹਾਸ ਨੂੰ 'ਜੌਹਰ ਖਾਲਸਾ' ਉਨਵਾਨ ਅਧੀਨ ਚਾਰ ਕਾਵਿ ਪੁਸਤਕਾਂ—ਬਾਬਾ ਬੰਦਾ ਬਹਾਦਰ, ਸਿਦਕ ਖਾਲਸਾ, ਤੇਗ ਖਾਲਸਾ ਅਤੇ ਰਾਜ ਖਾਲਸਾ—ਲਿਖਕੇ ਕੀਤਾ। ਉਸਨੇ ਦੂਜੀ ਵਾਰ ਸਿੱਖ ਇਤਿਹਾਸ ਦੇ ਏਸੇ ਕਾਲ ਨੂੰ ਮਹਾਰਾਜਾ ਦਲੀਪ ਸਿੰਘ ਦੀ ਮੌਤ ਦੇ ਹਾਲ ਤੱਕ ਵਧਾਕੇ 'ਤਵਾਰੀਖ ਗੁਰੂ ਖਾਲਸਾ' ਲੜੀ ਅਧੀਨ ਸੱਤ ਸੈਂਚੀਆਂ—ਨਿਰਭੈ ਯੋਧਾ, ਅਜੀਤ ਖਾਲਸਾ, ਜੌਹਰ ਖਾਲਸਾ, ਪ੍ਰਕਾਸ਼ ਖਾਲਸਾ, ਸਰਕਾਰ ਖਾਲਸਾ, ਦਰਬਾਰ ਖਾਲਸਾ, ਅਤੇ ਬੇਤਾਜ ਖਾਲਸਾ[3]—ਵਿੱਚ ਲਿਖਿਆ। ਉਸੇ ਕਾਲ ਦੇ ਇਤਿਹਾਸ ਨੂੰ ਦੂਜੀ ਵਾਰ ਕਾਵਿ-ਬੱਧ ਕਰਨ ਦੇ ਦੋ ਕਾਰਨ ਸਨ। ਪਹਿਲਾ ਇਹ ਕਿ ਕਵੀ ਨੇ ਪਹਿਲੀ ਲੜੀ ਦੇ ਪ੍ਰਕਾਸ਼ਨ-ਅਧਿਕਾਰ ਲਾਹੌਰ ਦੇ ਇੱਕ ਪ੍ਰਕਾਸ਼ਕ ਭਾਈ ਲੱਧਾ ਸਿੰਘ ਐਂਡ ਸੰਨਜ਼ ਨੂੰ ਵੇਚ ਦਿੱਤੇ ਸਨ।[4] ਆਪਣੇ ਕਾਵਿ-ਗੁਣਾਂ ਕਾਰਨ ਗਿਆਨੀ ਕਰਤਾਰ ਸਿੰਘ ਰਚਿਤ ਇਹ ਗ੍ਰੰਥ ਬੜੇ ਲੋਕ-ਪ੍ਰਿਯ ਹੋਏ, ਫਲਸਰੂਪ ਪ੍ਰਕਾਸ਼ਕ ਨੇ ਉੱਤੋ-ੜਿੱਤੀ ਹਰ ਗ੍ਰੰਥ ਦੀਆਂ ਕਈ ਕਈ ਐਡੀਸ਼ਨਾਂ ਪ੍ਰਕਾਸ਼ਿਤ ਕਰਕੇ ਵੇਚ ਲਈਆਂ। ਕੁਦਰਤੀ ਹੈ ਕਿ ਇਸ ਤੋਂ ਪ੍ਰਕਾਸ਼ਕ ਨੂੰ ਚੋਖੀ ਕਮਾਈ ਹੋਈ ਹੋਵੇਗੀ ਪਰ ਕਰਤਾ ਵੱਲੋਂ ਪ੍ਰਕਾਸ਼ਕ ਤੋਂ ਯੁਕਮੁਸ਼ਤ ਰਕਮ ਲੈ ਕੇ ਪ੍ਰਕਾਸ਼ਨ ਅਧਿਕਾਰ ਵੇਚੇ ਗਏ ਹੋਣ ਕਾਰਨ ਇਸ ਆਰਥਿਕ ਮੁਨਾਫੇ ਵਿੱਚ ਕਵੀ ਦਾ ਕੋਈ ਹਿੱਸਾ ਨਹੀਂ ਸੀ ਅਤੇ ਇਸੇ ਗੱਲ ਦਾ ਕਵੀ ਨੂੰ ਦੁੱਖ ਸੀ। ਇਸ ਪ੍ਰਸੰਗ ਵਿੱਚ ਓਹ ਲਿਖਦਾ ਹੈ :

ਅੱਗੇ ਲੜੀਆਂ ਚਾਰ ਪ੍ਰੋਤੀਆਂ ਸਨ ਪੰਥ ਖਾਲਸਾ ਦੇਖ ਦਿਖਾਇ ਰਿਹਾ।
ਓਹ ਲੜੀਆਂ ਹੱਥੋਂ ਗੁਵਾਇ ਬੈਠਾ ਕਬਜ਼ਾ ਓਹਨਾਂ ਤੇ ਹੋਰ ਜਮਾਇ ਰਿਹਾ।
ਏਸ ਲਈ ਪਰੋਣੀਆਂ ਹੋਰ ਪਈਆਂ ਹੁਣ ਇਹ ਦਲੀਲ ਠਹਿਰਾਇ ਰਿਹਾ।

ਮੋਤੀ ਸੁੱਖਣ ਨਾ ਦੇਵਣੇ ਕਿਸੇ ਤਾਂਈਂ ਭੁੱਲ ਅਗਲੀ ਤੇ ਪਛਤਾ ਰਿਹਾ।
ਥਾਂ ਚਹੁੰ ਦੇ ਸੱਤ ਕਰਤਾਰ ਸਿੰਘਾ ਸੋਧ ਨਵੀਆਂ ਹੋਰ ਬਨਾਇ ਰਿਹਾ।
(ਸਰਕਾਰ ਖਾਲਸਾ)

ਦੂਜੇ, ਸਤਾਰਵੀਂ-ਅੱਠਾਰਵੀਂ ਸਦੀ ਦੇ ਸਿੱਖ ਇਤਿਹਾਸ ਬਾਰੇ ਕੀਤੀ ਗਈ ਨਵੀਂ ਖੋਜ ਨੂੰ ਪਾਠਕਾਂ ਸਾਹਮਣੇ ਰੱਖੇ ਜਾਣ ਦੀ ਲੋੜ ਨੇ ਵੀ ਕਵੀ ਨੂੰ ਇਸ ਕਾਲ ਦੇ ਇਤਿਹਾਸ ਨੂੰ ਦੂਜੀ ਵਾਰ ਕਾਵਿ-ਬੱਧ ਕਰਨ ਲਈ ਪ੍ਰੇਰਿਤ ਕੀਤਾ। ਕਵੀ ਨੇ ਪਹਿਲੀਆਂ ਲੜੀਆਂ ਦੀ ਰਚਨਾ 1906 ਈਸਵੀ ਤੋਂ 1913 ਈਸਵੀ ਦੇ ਦਰਮਿਆਨ ਕੀਤੀ ਸੀ। ਪਰ ਪਿੱਛੋਂ ਸੈਨਿਕ ਸੇਵਾ ਦੌਰਾਨ ਇਸ ਕਾਲ ਦੇ ਸਿੱਖ ਇਤਿਹਾਸ ਬਾਰੇ ਹੋਰ ਵਧੇਰੇ ਜਾਣਕਾਰੀ ਪ੍ਰਾਪਤ ਕਰਨ ਉਪਰੰਤ ਉਸ ਨੇ ਮਹਿਸੂਸ ਕੀਤਾ ਕਿ ਉਸ ਦੁਆਰਾ ਪੇਸ਼ ਕੀਤਾ ਗਿਆ ਸਿੱਖ ਇਤਿਹਾਸ ਸੁਧਾਈ ਦੀ ਮੰਗ ਕਰਦਾ ਹੈ। ਆਪਣੀ ਇਸ ਸੋਚ ਨੂੰ ਕਵੀ ਨੇ ਇਉਂ ਸ਼ਬਦ ਰੂਪ ਵਿੱਚ ਬਿਆਨ ਕੀਤਾ ਹੈ :

ਅੱਗੇ ਲਿਖਿਆ ਸਿੱਖ ਇਤਿਹਾਸ ਹੈ ਸੀ ਚਹੁੰ ਲੜੀਆਂ ਤੱਕ ਪੁਚਾਯਾ ਸੀ।
ਅਗ੍ਹਾਂ ਲਿਖਣ ਦਾ ਸਮਾਂ ਨਾ ਫੇਰ ਮਿਲਿਆ ਉਹ ਵਿਚੇ ਹੀ ਜਾ ਠਹਿਰਾਯਾ ਸੀ।
ਜਿੱਥੇ ਛੱਡਿਆ ਉਥੇ ਹੀ ਰਹਿ ਗਿਆ ਓਹ ਓਧਰ ਮੁੜ ਨਾ ਦਿਲ ਲਗਾਯਾ ਸੀ।
ਕੀਤੀ ਸੋਧ ਭੀ ਮੁੜ ਕੇ ਓਸ ਦੀ ਨਾ ਜਿਵੇਂ ਮੁੱਕਯਾ ਤਦੋਂ ਮੁਕਾਯਾ ਸੀ।
ਗੜਬੜ ਪਾਈ ਵਿਚ ਛੰਦਾਂ ਬੰਦੀ ਬੈਂਤਾਂ ਵਿਚ ਨਾ ਸਾਰਾ ਲਿਖਾਯਾ ਸੀ।
ਜਿਹਾ ਸਮਾਂ ਸੀ ਓਵੇਂ ਹੀ ਲਿਖ ਦਿੱਤਾ ਇਕ ਰਸ ਨਾ ਵਜ਼ਨ ਚਲਾਯਾ ਸੀ।
ਕੜੇ ਕੌਰੜੇ ਪੜ੍ਹ ਨਾ ਖੁਸ਼ ਹੋਏ ਕਈਆਂ ਦੋਸਤਾਂ ਮੈਨੂੰ ਜਤਾਯਾ ਸੀ।
ਬੈਂਤਾਂ ਵਿਚ ਕਵਿਤਾ ਸਾਰੀ ਚਾਹੀਦੀ ਸੀ ਕਾਹਨੂੰ ਛੰਦਾਂ ਦਾ ਝੇੜਾ ਪਾਯਾ ਸੀ।
ਕਈ ਸਾਲ ਬੀਤੇ ਗੱਲਾਂ ਸੁਣਦਿਆਂ ਨੂੰ ਸਮਾਂ ਵਿਹਲ ਦਾ ਮੂਲ ਨਾ ਆਯਾ ਸੀ।
ਲਿਖੇ ਕਈ ਗ੍ਰੰਥ ਕਰਤਾਰ ਸਿੰਘਾ ਓਹਨਾਂ ਤਾਈਂ ਨਾ ਫੇਰ ਦੁਹਰਾਯਾ ਸੀ।
(ਜੌਹਰ ਖਾਲਸਾ)

ਇਸ ਬਾਰੇ ਹੀ ਗੱਲ ਕਰਦਿਆਂ ਕਵੀ ਲਿਖਦਾ ਹੈ :

ਅੱਗੇ ਪੰਥ ਦੇ ਹਾਲ ਦੂੰਹ ਸਦੀਆਂ ਦੇ ਬੀੜਾ ਚੁੱਕ ਸਾਰੇ ਦੂਜੀ ਵਾਰ ਲਿਖੇ।
ਅੱਗੇ ਚਹੁੰ ਹਿੱਸਿਆਂ ਵਿਚ ਖਤਮ ਹੈਸਨ ਦੂਜੀ ਵਾਰ ਹਨ ਸੱਤ ਸਵਾਰ ਲਿਖੇ।
ਭਾਵੇਂ ਕੰਮ ਔਖਾ ਬੜਾ ਦਿਸਦਾ ਸੀ ਫਰਜ਼ ਸਮਝਕੇ ਕਸ਼ਟ ਸਹਾਰ ਲਿਖੇ।
ਖੋਜ ਕੀਤਿਆਂ ਜੋ ਕੁੱਝ ਹੋਰ ਮਿਲਿਆ ਵੱਧ ਘੱਟ ਕਰ ਗ੍ਰੰਥ ਵਿਚਾਰ ਲਿਖੇ।
ਬਾਬੇ ਬੰਦੇ ਤੋਂ ਲੈ ਦਲੀਪ ਸਿੰਘ ਤੱਕ ਸਾਕੇ ਪੰਥ ਦੇ ਸੋਹਣੇ ਸੁਧਾਰ ਲਿਖੇ।
ਖੁਸ਼ ਹੋਇਆ ਸੀ ਦਿਲ ਕਰਤਾਰ ਸਿੰਘਾ ਸੱਤ ਹਿੱਸੇ ਇਹ ਭੀ ਹੱਠ ਧਾਰ ਲਿਖੇ।
(ਖੰਡੇਸ਼ ਪ੍ਰਕਾਸ਼)

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਰਚਿਤ ਦੂਜੀ ਕਾਵਿ ਲੜੀ ਵਾਚਣ ਉਪਰੰਤ ਸਪਸ਼ਟ ਹੋ ਜਾਂਦਾ ਹੈ ਕਿ ਕਵੀ ਨੇ ਨਵੀਂ ਖੋਜ ਨੂੰ ਰਚਨਾਵਾਂ ਵਿਚ ਸਮਾਉਣ ਦੀ ਗੱਲ ਐਵੇਂ ਆਰਥਿਕ ਲਾਭ ਹਿਤ ਇੱਕ ਪਰਵਾਰਿਕ ਫਰਮ ਦੁਆਰਾ[5] ਰਚਨਾਵਾਂ ਪ੍ਰਕਾਸ਼ਿਤ

ਕਰਨ ਲਈ ਬਹਾਨੇ ਵੱਜੋਂ ਨਹੀਂ ਸੀ ਘੜੀ, ਸਗੋਂ ਵਾਸਤਵਿਕ ਤੱਥਾਂ ਉੱਤੇ ਆਧਾਰਿਤ ਹੈ। ਨਵੀਂ ਕਾਵਿ ਲੜੀ ਰਚਨ ਲਈ ਕਵੀ ਨੇ ਜਿਹੜੇ ਇਤਿਹਾਸਕਾਰਾਂ ਦੀਆਂ ਪੁਸਤਕਾਂ ਨੂੰ ਆਧਾਰ ਬਣਾਇਆ, ਉਹਨਾਂ ਦਾ ਜ਼ਿਕਰ ਕਵੀ ਨੇ ਇਸ ਲੜੀ ਦੇ ਵਿਭਿੰਨ ਗ੍ਰੰਥਾਂ ਵਿਚ ਥਾਂ ਪੁਰ ਥਾਂ ਕੀਤਾ ਹੈ। ਉਹ 'ਸਰਕਾਰ ਖਾਲਸਾ' ਵਿੱਚ ਲਿਖਦਾ ਹੈ :

ਬੜੇ ਬੜੇ ਮੁਅਰਖ ਲਿਖ ਗਏ ਨੇ ਨਾਮ ਥੋਹੜਯਾਂ ਦਿਆਂ ਸੁਨਾਇ ਭਾਈ।
ਪਹਿਲਾਂ ਲਿਖੇ ਸਾਰੇ ਯੂਰਪ ਦੇਸ਼ ਵਾਲੇ ਪਿੱਛੋਂ ਦੇਸੀਆਂ ਦਿਆਂ ਸੁਨਾਇ ਭਾਈ।
ਆਜ਼ਬਰਨ ਤੇ ਮੈਕ੍ਰੀਗਰ ਸਮਝੋ ਬੈਰਨ ਹੂਗਲ ਨਾਲ ਰਲਾਇ ਭਾਈ।
ਮਿਸਟਰ ਬਾਰ ਤੇ ਹਰਨਿੰਗਬਰਗ ਭੀ ਜਨਰਲ ਗਾਰਡਨ ਦਿਆਂ ਬਤਾਇ ਭਾਈ।
ਕਨਿੰਘਮ, ਫੇਨ ਤੇ ਮੌਰ ਕ੍ਰਾਫਟ ਸਟਨਬਾਚ ਸਰ ਲੈਪਲ ਪਾਇ ਭਾਇ।
ਸੋਹਣ ਲਾਲ, ਮੁਹੰਮਦ ਲਤੀਫ ਸਮਝੋ ਘਨੱਈਆ ਲਾਲ ਸੀ ਬੜਾ ਦਾਨਾਇ ਭਾਈ।
ਇਹ ਲਿਖ ਗਏ ਜੋ ਫੋਲ ਸਮੇਂ ਤਾਈਂ ਘੋੜੇ ਖੋਜ ਦੇ ਬਹੁਤ ਦੁੜਾਇ ਭਾਈ।
ਲਿਖਯਾ ਉਨ੍ਹਾਂ ਤੋਂ ਪੁੱਛ ਕਰਤਾਰ ਸਿੰਘਾ ਕਿਣਕੇ ਪਰਬਤਾਂ ਵਿੱਚੋਂ ਉਠਾਇ ਭਾਈ।

ਗਿਆਨੀ ਕਰਤਾਰ ਸਿੰਘ ਦੀ ਵਡਿਆਈ ਇਸ ਗੱਲ ਵਿੱਚ ਹੈ ਕਿ ਉਸ ਨੇ ਪੂਰਬਲੇ ਇਤਿਹਾਸਕਾਰਾਂ ਦੇ ਲਿਖੇ ਨੂੰ ਜਿਉਂ ਦਾ ਤਿਉਂ ਸਵੀਕਾਰ ਨਹੀਂ ਕਰ ਲਿਆ, ਸੱਗੋਂ ਉਸ ਨੂੰ ਹਰ ਪੱਖ ਤੋਂ ਸੋਚ ਵਿਚਾਰ ਕੇ ਫਿਰ ਆਪਣੇ ਸਿੱਟੇ ਕੱਢੇ ਹਨ। ਰਣਜੀਤ ਸਿੰਘ ਦੁਆਰਾ ਲਾਹੌਰ ਉੱਤੇ ਕਬਜ਼ਾ ਕਰਨ ਦੀ ਘਟਨਾ ਨੂੰ ਵਿਭਿੰਨ ਇਤਿਹਾਸਕਾਰਾਂ ਨੇ ਵੱਖ ਵੱਖ ਤਰ੍ਹਾਂ ਬਿਆਨ ਕੀਤਾ ਹੈ। ਗਿਆਨੀ ਕਰਤਾਰ ਸਿੰਘ ਨੇ ਦੂਜੇ ਇਤਿਹਾਸਕਾਰਾਂ ਦੀਆਂ ਰਾਵਾਂ ਵੀ ਲਿਖੀਆਂ ਹਨ ਪਰ ਨਾਲ ਦੀ ਨਾਲ ਆਪਣੀ ਰਾਇ ਵੀ ਪੇਸ਼ ਕੀਤੀ ਹੈ। ਇਸ ਪ੍ਰਸੰਗ ਵਿੱਚ ਉਹ ਲਿਖਦਾ ਹੈ :

ਗੱਪਾਂ ਮਾਰੀਆਂ ਹਨ ਇਤਿਹਾਸਕਾਰਾਂ ਬਹੁਤ ਉਟ ਪਟਾਂਗ ਸੁਨਾਯਾ ਜੀ।
ਕੋਈ ਲਿਖਦਾ ਸ਼ਾਹ ਜ਼ਮਾਨ ਤਾਈਂ ਭੈੜਾ ਸੁਪਨਾ ਰਾਤ ਨੂੰ ਆਯਾ ਜੀ।
ਓਸ ਵਾਸਤੇ ਡਰਦਾ ਚਲਾ ਗਿਆ ਖੌਫ ਦਿਲ ਉੱਤੇ ਡਾਢਾ ਛਾਯਾ ਜੀ।
ਕੋਈ ਆਖਦਾ ਸਿੰਘਾਂ ਨੇ ਤੰਗ ਕੀਤਾ ਛਾਪੇ ਮਾਰ ਕੇ ਬੜਾ ਸਤਾਯਾ ਜੀ।
ਕੋਈ ਆਖਦਾ ਮੱਦਦ ਰਣਜੀਤ ਸਿੰਘ ਕਰ ਬਾਦਸ਼ਾਹ ਦੇ ਤਾਂਈਂ ਬਚਾਯਾ ਜੀ।
ਤੋਪਾਂ ਉਹਦੀਆਂ ਕੱਢ ਦਰਯਾ ਵਿੱਚੋਂ ਉਹਨਾਂ ਤਾਈਂ ਕਾਬਲ ਪੁਚਵਾਯਾ ਜੀ।
ਖੁਸ਼ੀ ਹੋ ਕੇ ਸ਼ਾਹ ਜ਼ਮਾਨ ਨੇ ਤਾਂ ਰਣਜੀਤ ਸਿੰਘ ਤਈਂ ਵਡਿਆਯਾ ਜੀ।
ਪਟਾ ਲਿਖ ਪੰਜਾਬ ਦਾ ਭੇਜ ਦਿੱਤਾ ਸਾਰਾ ਦੇਸ਼ ਸੁਪਰਦ ਕਰਾਯਾ ਜੀ।
ਇਹ ਸਾਰੀਆਂ ਗੱਲਾਂ ਬਨਾਵਟੀ ਨੇ ਪਤਾ ਲੱਗਾ ਜਾਂ ਖੋਜ ਖੁਜਾਯਾ ਜੀ।
ਸਾਹੰਚੀ ਮਰੇ ਪਿੱਛੋਂ ਆਯਾ ਫੇਰ ਨਾ ਉਹ ਸਿੰਘਾਂ ਦੇਸ ਪੰਜਾਬ ਦਬਾਯਾ ਜੀ।
ਕੀਤਾ ਫਤੇ ਲਾਹੌਰ ਰਣਜੀਤ ਸਿੰਘ ਨੇ ਨਹੀਂ ਸੀ ਕਿਸੇ ਨੇ ਪਟਾ ਦਵਾਯਾ ਜੀ।
ਸੁਣੋ ਸਾਰਾ ਉਹ ਹਾਲ ਕਰਤਾਰ ਸਿੰਘਾ ਜਿਵੇਂ ਤਖਤ ਲਾਹੌਰ ਦਾ ਪਾਯਾ ਜੀ।
(ਸਰਕਾਰ ਖਾਲਸਾ)

ਬਾਬਾ ਬੰਦਾ ਬਹਾਦਰ ਦੇ ਜੀਵਨ ਸਮਾਚਾਰ ਦੂਜੀ ਵਾਰ "ਨਿਰਭੈ ਯੋਧਾ" ਉਨਵਾਨ

ਅਧੀਨ ਰਚਦਿਆਂ ਕਵੀ ਦੋਵਾਂ ਰਚਨਾਵਾਂ ਵਿਚਲਾ ਅੰਤਰ ਸਪਸ਼ਟ ਕਰਦਿਆਂ ਲਿਖਦਾ ਹੈ :

ਕਈਆਂ ਬੰਦੇ ਦੇ ਲਿਖੇ ਨੇ ਕਾਰਨਾਮੇ ਆਪੋ ਆਪਣੇ ਜੌਹਰ ਦਿਖਾਇਕੇ ਜੀ।
ਕਈਆਂ ਹਿੰਦੂਆਂ ਤੇ ਮੁਸਲਮਾਨਾਂ ਨੇ ਭੀ ਬਹਾਦਰੀ ਦੇ ਗੀਤ ਗਾਇ ਨੇ ਜੀ।
ਅੰਗਰੇਜ਼ਾਂ ਨੇ ਭੀ ਕੁੱਝ ਲਿਖਿਆ ਏ ਉੱਤੇ ਪੂਰਨੇ ਪੂਰਨੇ ਪਾਇ ਨੇ ਜੀ ॥
ਰਤਨ ਸਿੰਘ ਤੇ ਭਾਈ ਗਯਾਨ ਸਿੰਘ ਜੀ ਕਰਮ ਸਿੰਘ ਵੀ ਘੋੜੇ ਦੁੜਾਇ ਨੇ ਜੀ ।
ਤੱਤ ਸਾਰਿਆਂ ਦਾ ਅਸਾਂ ਕੱਢ ਲਿਆ ਸੁੰਦਰ ਸੋਹਣੇ ਬੈਂਤ ਬਣਾਇ ਨੇ ਜੀ।
ਵਾਰ ਦੂਸਰੀ ਫੋਲ ਇਤਿਹਾਸ ਸਾਰਾ ਥਾਉਂ ਥਾਂ ਪ੍ਰਸੰਗ ਰਖਾਇ ਨੇ ਜੀ।
ਅੱਗੇ ਫਾਲਤੂ ਜੋ ਲਿਖੇ ਹਾਲ ਗਏ ਓਹ ਸਾਰੇ ਹੀ ਵਿੱਚੋਂ ਕਢਾਇ ਨੇ ਜੀ।
ਬੰਦੇ ਵਿੱਚ ਅਤੇ ਪੁਸਤਕ ਏਸ ਅੰਦਰ ਬਹੁਤੇ ਫਰਕ ਹੋ ਗਏ ਸੁਨਾਇ ਨੇ ਜੀ।
ਜੋ ਵਿਚਾਰ ਕਸੌਟੀ ਤੇ ਰਹੇ ਖੋਟੇ ਏਸ ਗ੍ਰੰਥ ਅੰਦਰ ਓਹ ਨਾ ਪਾਇ ਨੇ ਜੀ।
ਖੋਜ ਕੀਤਿਆਂ ਲੱਗੇਗਾ ਪਤਾ ਸਾਰਾ ਕਿਉਂ ਪ੍ਰਸੰਗ ਵਧਾਇ ਘਟਾਇ ਨੇ ਜੀ।

(ਨਿਰਭੈ ਯੋਧਾ)

ਉਪਰੋਕਤ ਵਿਸ਼ਿਆਂ ਨੂੰ ਆਪਣੇ ਕਾਵਿ ਕਲੇਵਰ ਵਿਚ ਸਮੇਟਦਿਆਂ ਕਵੀ ਨੇ ਜਿਨ੍ਹਾਂ ਹੋਰ ਉਪ-ਵਿਸ਼ਿਆਂ ਬਾਰੇ ਆਪਣੇ ਵਿਚਾਰ ਪ੍ਰਗਟ ਕੀਤੇ ਹਨ, ਉਹਨਾਂ ਦਾ ਬਿਆਨ ਹੇਠਾਂ ਕੀਤਾ ਜਾਂਦਾ ਹੈ :

**ਗੁਰੂ :**

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਦੇ ਮਤ ਅਨੁਸਾਰ ਮਨੁੱਖਾ ਜੀਵਨ ਦੀ ਸਫਲਤਾ ਲਈ ਗੁਰੂ ਦੀ ਅਹਿਮੀਅਤ ਬਿਆਨ ਤੋਂ ਬਾਹਰੀ ਹੈ। ਗੁਰਬਾਣੀ ਵਿੱਚ ਵੀ ਗੁਰੂ ਦੀ ਮਹੱਤਾ ਨੂੰ ਵਾਰ ਵਾਰ ਦ੍ਰਿੜਾਇਆ ਗਿਆ ਹੈ। ਗੁਰਬਾਣੀ ਦਾ ਸਿਦਕਵਾਨ ਅਤੇ ਗੰਭੀਰ ਪਾਠੀ ਹੋਣ ਕਾਰਨ ਕਰਤਾਰ ਸਿੰਘ ਦਾ ਇਸ ਵਿਚਾਰ ਤੋਂ ਪ੍ਰਭਾਵਿਤ ਹੋਣਾ ਅਸੁਭਾਵਿਕ ਨਹੀਂ। ਇਸ ਪ੍ਰਥਾਇ ਉਹ ਲਿਖਦਾ ਹੈ :

ਮੂਲ ਭੇਦ ਨਾ ਰੱਬ ਤੇ ਗੁਰੂ ਅੰਦਰ ਜਿਵੇਂ ਲਹਿਰ ਸਮੁੰਦ ਦੇ ਨਾਲ ਬੇਲੀ।
ਜਿਵੇਂ ਬੋੜ੍ਹ ਤੇ ਬੀਜ ਦਾ ਭੇਦ ਇੱਕੋ ਤਪੇ ਲੋਹੇ ਤੇ ਅੱਗ ਦੀ ਚਾਲ ਬੇਲੀ।
ਰੱਬ ਆਪਣਾ ਭੇਦ ਛਪਾਇਆ ਸੀ ਦਿੱਤਾ ਗੁਰਾਂ ਨੇ ਜ਼ਾਹਰ ਦਿਖਾਲ ਬੇਲੀ।
ਗੁਰੂ ਜਿਸ ਉੱਤੇ ਮਿਹਰਬਾਨ ਹੋਵਣ ਸੱਭੇ ਮੁਸ਼ਕਲਾਂ ਦੇਂਵਦੇ ਟਾਲ ਬੇਲੀ।
ਗੁਰੂ ਮੇਹਰ ਦੀ ਜਿਸ ਤੇ ਕਰਨ ਬਰਖਾ ਕਰਨ ਪਲ ਦੇ ਵਿਚ ਨਿਹਾਲ ਬੇਲੀ।
ਗੁਰੂ ਤਾਂਬਿਓਂ ਮਿਲਕੇ ਕਰਨ ਸੋਨਾ ਦੀਵਾ ਜਿਸ ਤਰ੍ਹਾਂ ਦੀਵਿਓਂ ਬਾਲ ਬੇਲੀ।
ਦਰਜਾ ਗੁਰੂ ਦਾ ਸੱਭ ਤੋਂ ਹੈ ਵੱਡਾ ਮੇਰੇ ਆਂਵਦਾ ਵਿਚ ਖਯਾਲ ਬੇਲੀ।
ਬਿਨਾਂ ਗੁਰੂ ਦੇ ਨਾਮ ਦਾ ਕੌਣ ਦਾਤਾ ਕੌਣ ਦੇ ਸਿਰੋਂ ਟਾਲ ਕਾਲ ਬੇਲੀ।

(ਪ੍ਰਹਿਲਾਦ ਭਗਤ)

**ਪਰਮਾਤਮਾ ਦੀ ਬੇਅੰਤਤਾ :**

ਸਿੱਖ ਧਰਮ ਪਰਮਾਤਮਾ ਦੀ ਬੇਅੰਤਤਾ ਦ੍ਰਿੜਾਉਂਦਾ ਹੈ। ਸਿੱਖ ਧਰਮ ਦਾ ਅਨਿੰਨ ਅਨੁਆਈ ਹੋਣ ਕਾਰਨ ਗਿਆਨੀ ਕਰਤਾਰ ਸਿੰਘ ਦਾ ਇਸੇ ਸੋਚ ਦਾ ਧਾਰਨੀ ਹੋਣਾ

ਸੁਭਾਵਿਕ ਸੀ। ਪਰਮਾਤਮਾ ਦਾ ਇਹੋ ਗੁਣ ਹੈ ਜੋ ਇਸਨੂੰ ਹੋਰ ਸੱਭਨਾਂ ਸ਼ਕਤੀਆਂ ਤੋਂ ਸਰਬੋਤਮ ਸ਼ਕਤੀ ਪ੍ਰਮਾਣਿਤ ਕਰਦਾ ਹੈ। ਉਹ ਚਾਹੇ ਤਾਂ ਲੱਖਪਤੀਆਂ ਨੂੰ ਕੱਖੋਂ ਹੌਲੇ ਅਤੇ ਕੰਗਾਲਾਂ ਨੂੰ ਸ਼ਾਹ ਬਣਾ ਦਿੰਦਾ ਹੈ। ਕਿਸੇ ਵੀ ਪ੍ਰਕਾਰ ਦੀ ਉੱਚਤਮ ਪ੍ਰਾਪਤੀ ਨੂੰ ਅਚਨਚੇਤ ਅੰਤਮ ਸਿਰੇ ਦੀ ਨੀਵਾਣ ਵਿੱਚ ਬਦਲ ਸਕਣ ਦੇ ਸਮਰੱਥ ਪਰਮਾਤਮਾ ਦੇ ਇਹਨਾਂ ਚੋਜਾਂ ਦਾ ਜ਼ਿਕਰ ਕਰਦਿਆਂ ਕਵੀ ਲਿਖਦਾ ਹੈ :

ਜਿਸ ਤੇ ਮਿਹਰਬਾਨੀ ਹੋਵੇ ਰੱਬ ਦੀ ਜੀ ਓਹਦੇ ਸਾਰੇ ਹੀ ਕੰਮ ਆਸਾਨ ਕਰ ਦੇਇ।
ਬਾਦਸ਼ਾਹਾਂ ਦੇ ਸਿਰਾਂ ਤੋਂ ਤਾਜ ਲਾਹ ਕੇ ਭੁੱਖੇ ਮਰਦਯਾਂ ਤਾਂਈਂ ਸੁਲਤਾਨ ਕਰ ਦੇਇ।
ਥੇਹ ਉੱਜੜੇ ਕਰ ਆਬਾਦ ਦੇਵੇ ਸ਼ਹਿਰ ਵੱਸਦੇ ਝੱਟ ਵੈਰਾਨ ਕਰ ਦੇਇ।
ਵਿਚ ਥਲਾਂ ਦੇ ਸ਼ਹੁ ਵਗਾ ਦੇਵੇ ਸ਼ਹੁ ਵਗਦੇ ਸਾਫ ਮੈਦਾਨ ਕਰ ਦੇਇ।
ਉੱਚੇ ਚੜਦਯਾਂ ਨੂੰ ਥੱਲੇ ਸੁੱਟ ਦੇਵੇ ਥੱਲੇ ਡਿੱਗਯਾਂ ਉੱਤੇ ਅਸਮਾਨ ਕਰ ਦੇਇ।
ਚਾਤਰ ਮੂਰਖਾਂ ਦੇ ਅੱਗੇ ਭਰਨ ਪਾਣੀ ਜ਼ਬਰ ਜ਼ੋਰ ਤੋਂ ਵਿੱਚ ਫੁਰਮਾਨ ਕਰ ਦੇਇ।
ਹਾਰੇ ਹੋਯਾਂ ਨੂੰ ਫਤੇ ਦਾ ਦੇਇ ਸਿਹਰਾ ਫਤੇਯਾਬਾਂ ਦੀ ਝੱਟ ਹੀ ਹਾਨ ਕਰ ਦੇਇ।
ਬੇੜੇ ਡੁੱਬਦਯਾਂ ਨੂੰ ਬੰਨੇ ਲਾ ਦੇਵੇ ਬੰਨੇ ਲੱਗੇ ਸ਼ਿਕਾਰ ਤੂਫਾਨ ਕਰ ਦੇਇ।
ਵਸਦੇ ਹੱਸਦਯਾਂ ਦਾ ਮਲੀਆਮੇਟ ਹੋਵੇ ਅਤੇ ਔਤਰਾਂ ਘਰ ਸੰਤਾਨ ਕਰ ਦੇਇ।
ਸ਼ਾਹੀਆਂ ਕਰ ਤਬਾਹੀਆਂ ਖਾਕ ਮੇਲੇ ਭੇਡਾਂ ਚਾਰਦੇ ਜੋ ਹੁਕਮਰਾਨ ਕਰ ਦੇਇ।
ਖਾਲੀ ਭਰੇ, ਭਰਯਾਂ ਕਰੇ ਖਾਲੀ ਧਨੀ ਕੰਗਲੇ ਕੀਰ ਧਨਵਾਨ ਕਰ ਦੇਇ।
ਕੱਖੋਂ ਲੱਖ ਤੇ ਲੱਖ ਤੋਂ ਕੱਖ ਕਰਦਾ ਲੰਕਾ ਫੂਕ ਸਵਾਹ ਹਨੂਮਾਨ ਕਰ ਦੇਇ।
ਉਤਲੇ ਹੇਠ ਤੇ ਹੇਠਲੇ ਕਰੇ ਉੱਤੇ ਤਾਣਾਂ ਵਾਲਯਾਂ ਨੂੰ ਬੇਤਰਾਨ ਕਰ ਦੇਇ।
ਰੱਬ ਬੇਪਰਵਾਹ ਬੇਅੰਤ ਹੈ ਜੀ ਜਿਨੂੰ ਚਾਹਿ ਉਚਾਨ ਨਿਵਾਨ ਕਰ ਦੇਇ।

(ਸਰਕਾਰ ਖਾਲਸਾ)

ਪਰਮਾਤਮਾ ਦੀ ਇਸ ਸ਼ਕਤੀ ਦਾ ਸਿਮਰਨ ਮਨੁੱਖ ਨੂੰ ਆਪਣੀ ਔਕਾਤ ਯਾਦ ਰੱਖਣ ਦੇ ਕਾਬਲ ਬਣਾਉਂਦਾ ਹੈ ਅਤੇ ਜਿਹੜੇ ਅਸਲੀਅਤ ਨੂੰ ਵਿਸਾਰ ਕੇ ਆਪਣੀ ਹਉਂ ਦਾ ਸ਼ਿਕਾਰ ਹੋ ਜਾਂਦੇ ਹਨ, ਪਰਮਾਤਮਾ ਦੀ ਬੇਅੰਤਤਾ ਉਹਨਾਂ ਨੂੰ ਟਿਕਾਣੇ ਸਿਰ ਲੈ ਆਉਂਦੀ ਹੈ। ਕਵੀ ਦੇ ਸ਼ਬਦ ਹਨ :

ਜ਼ੋਰ ਜੁਲਮ ਨਾ ਭਉਂਦਾ ਰੱਬ ਤਾਂਈਂ ਉਹ ਹੰਕਾਰੀਆਂ ਮਾਰ ਗਵਾ ਦੇਂਦਾ।
ਸਿਰ ਜਿਨ੍ਹਾਂ ਦਾ ਨਾਲ ਗੁਮਾਨ ਉੱਚਾ ਭੰਨ ਆਕੜਾਂ ਹਿਠਾਂ ਝੁਕਾ ਦੇਂਦਾ।
ਖੋਹ ਬਾਦਸ਼ਾਹੀਆਂ ਬਾਦਸ਼ਾਹਾਂ ਪਾਸੋਂ ਕੰਗਾਲ ਕਰ ਖੇਹ ਪਵਾ ਦੇਂਦਾ।
ਤਾਜ ਲਾਹ ਕੇ ਤਖਤੋਂ ਸੁੱਟ ਹੇਠਾਂ ਭੁੱਖੇ ਜੰਗਲਾਂ ਵਿਚ ਰੁਲਾ ਦੇਂਦਾ।
ਸਿਰ ਕੀੜਯਾਂ ਬਾਪਦਾ ਬਾਦਸ਼ਾਹੀ ਨਾਸ ਲਸ਼ਕਰਾਂ ਮਾਰ ਕਰਵਾ ਦੇਂਦਾ।
ਘਾਸਾਹਾਰੀਆਂ ਨੂੰ ਮਾਸ ਖਾਣ ਲਾਂਦਾ ਮਾਸਾਹਾਰੀਆਂ ਘਾਸ ਖੁਲਾ ਦੇਂਦਾ।
ਵਗਦੇ ਸ਼ਹੁ ਕਰ ਦੇਂਵਦਾ ਥਲ ਓਵੇਂ ਵਿਚ ਥਲਾਂ ਦੇ ਸ਼ਹੁ ਵਗਾ ਦੇਂਦਾ।
ਝੱਟ ਰੋਂਦਯਾ ਤਾਂਈਂ ਹਸਾ ਦੇਂਦਾ ਅਤੇ ਹੱਸਦਯਾ ਤਾਈਂ ਰੁਲਾ ਦੇਂਦਾ।
ਵਸਦੇ ਰਸਦੇ ਕਰ ਉਜਾੜ ਦੇਂਦਾ ਅਤੇ ਉਜੜ ਥੇਹ ਵਸਾ ਦੇਂਦਾ।

ਕਰ ਗੋਲੀਆਂ ਨੂੰ ਦੇਂਦਾ ਰਾਣੀਆਂ ਜੀ ਅਤੇ ਰਾਣੀਆਂ ਚੱਕੀ ਪਿਸਾ ਦੇਂਦਾ ।
ਕਰ ਨੌਕਰਾਂ ਤਾਂਈਂ ਸਰਦਾਰ ਦੇਂਦਾ ਸਰਦਾਰਾਂ ਤਾਂਈਂ ਵਖਤ ਪਾ ਦੇਂਦਾ ।
ਚਾਹੇ ਇਕ ਤੋਂ ਕਰਕੇ ਲੱਖ ਦੱਸੇ ਲੱਖਾਂ ਖੂਹਣੀਆਂ ਤਾਂਈਂ ਖਪਾ ਦੇਂਦਾ ।

(ਅਜੀਤ ਖਾਲਸਾ)

**ਨਾਸ਼ਮਾਨਤਾ :**

ਭਾਰਤੀ ਦਰਸ਼ਨ ਦੇ ਅਨੁਰੂਪ ਕਵੀ ਮੰਨਦਾ ਹੈ ਕਿ ਸੰਸਾਰ ਉੱਤੇ ਜਨਮ ਲੈਣ ਵਾਲਾ ਇਨਸਾਨ, ਭਾਵੇਂ ਉਸਨੂੰ ਕਿੰਨੀ ਵੀ ਮਾਨ ਵਡਿਆਈ ਕਿਉਂ ਨਾ ਪ੍ਰਾਪਤ ਹੋਵੇ, ਇੱਥੇ ਮਹਿਮਾਨ ਵੱਜੋਂ ਆਉਂਦਾ ਹੈ ਅਤੇ ਆਪਣੇ ਜੀਵਨ ਦੇ ਦਿਨ ਗੁਜ਼ਾਰ ਕੇ ਚੱਲਦਾ ਬਣਦਾ ਹੈ । ਇਸ ਸੰਸਾਰ ਵਿੱਚ ਪਰਮਾਤਮਾ ਤੋਂ ਬਿਨਾਂ ਹੋਰ ਕੋਈ ਵੀ ਸ਼ੈਅ ਸਦੀਵੀ ਨਹੀਂ ਹੈ । ਕਵੀ ਦਾ ਕਥਨ ਹੈ :

ਸਦਾ ਰਹੀ ਨਾ ਕਿਸੇ ਦੀ ਬਾਦਸ਼ਾਹੀ ਬਣਯਾ ਸਦਾ ਨਾ ਕਿਸੇ ਦਾ ਸ਼ਾਨ ਰਿਹਾ ।
ਬੜੇ ਬੜੇ ਜਹਾਨ ਤੇ ਹੋ ਗੁਜ਼ਰੇ ਅੰਤ ਕਿਸੇ ਦਾ ਨਹੀਂ ਨਿਸ਼ਾਨ ਰਿਹਾ ।
ਜੇਹੜੇ ਰੱਬ ਦੇ ਬਣਕੇ ਪੁੱਤ੍ਰ ਆਏ ਦੱਸੋ ਉਨ੍ਹਾਂ ਦਾ ਕੀ ਗੁਮਾਨ ਰਿਹਾ ।
ਜੇਹੜੇ ਖੁਦ ਖੁਦਾ ਕਹਾ ਗਏ, ਗਏ ਰੋਂਵਦੇ ਕੁੱਝ ਨਾ ਮਾਨ ਰਿਹਾ ।
ਨਾ ਰਿਹਾ ਫਕੀਰ ਨਾ ਸ਼ਾਹ ਕੋਈ ਜ਼ਾਲਮ ਰਿਹਾ ਨਾ ਕੋਈ ਦਯਾਵਾਨ ਰਿਹਾ ।
ਰਿਹਾ ਸਦਾ ਨਾ ਕੋਈ ਕਰਤਾਰ ਸਿੰਘਾ ਹੈ ਰਿਹਾ ਤੇ ਇਕ ਭਗਵਾਨ ਰਿਹਾ ।

ਇਹੋ ਨਾਸ਼ਮਾਨਤਾ ਸਦੀਵੀ ਪਰਿਵਰਤਨ ਦਾ ਕਾਰਨ ਬਣਦੀ ਹੈ । ਇਸ ਧਰਤੀ ਉੱਤੇ ਜਨਮ ਲੈਣ ਵਾਲਾ ਹਰ ਪ੍ਰਾਣੀ ਆਪਣੀ ਹੋਂਦ ਨੂੰ ਸਰਬਕਾਲੀ ਮਿਥਕੇ ਵਿਚਰਨਾ-ਵਰਤਣਾ ਸ਼ੁਰੂ ਕਰਦਾ ਹੈ । ਉਹ ਭੁੱਲ ਜਾਂਦਾ ਹੈ ਕਿ ਉਸ ਤੋਂ ਪਹਿਲਾਂ ਵੀ ਇਸ ਧਰਤੀ ਉੱਤੇ ਜਿੰਨੇ ਪ੍ਰਾਣੀ ਹੋਏ, ਸਾਰੇ ਇਉਂ ਹੀ ਸੋਚਦੇ ਸੋਚਦੇ ਅੰਤ ਨੂੰ ਪ੍ਰਾਪਤ ਕਰ ਗਏ । ਇਸ ਧਰਤੀ ਨੂੰ ਜਿੱਤ ਲੈਣ ਦੇ ਦਾਅਵੇ ਕਰਨ ਵਾਲੇ ਅੰਤ ਨੂੰ ਹਾਰ ਕੇ ਇੱਥੋਂ ਚੱਲਦੇ ਬਣੇ । ਇਸ ਬਾਰੇ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਦਾ ਕਥਨ ਹੈ :

ਧਰਤ ਕੰਜਰੀ ਵਾਂਗ ਬਹੁਖਸਮੀ ਹੈ ਕਈ ਖਸਮ ਇਸ ਦੇ ਬਨ ਬਨਾ ਗਏ ।
ਸਦਾ ਇਕ ਨੂੰ ਸਿਰ ਤੇ ਰੱਖਦੀ ਨ ਕਈ ਜੱਫੀਆਂ ਏਸ ਨੂੰ ਪਾ ਗਏ ।
ਕੋਈ ਦੋ ਦਿਨ ਚਾਰ ਦਿਨ ਕੋਈ ਰਹਿੰਦਾ ਬੇ ਗਿਣਤ ਏਥੇ ਆ ਜਾ ਗਏ ।
ਇਹ ਖਸਮ ਖਾਣੀ ਚੜ੍ਹਦੀ ਕਲਾ ਰਹਿੰਦੀ ਖਸਮ ਹੋ ਬੁੱਢੇ ਚੱਲ ਚਲਾ ਗਏ ।
ਲੱਖਾਂ ਏਸਨੂੰ ਆਪਣੀ ਕਰਨ ਬਦਲੇ ਦਲ ਖੂਹਣੀਆਂ ਲੜ ਕੁਹਾ ਗਏ ।
ਇਹਦੇ ਰੂਪ ਤੇ ਭੁੱਲ ਕੇ ਵੀਰ ਸੱਕੇ ਆਪੋ ਵਿੱਚ ਤੇਗਾਂ ਖੜਕਾ ਗਏ ।
ਖਾਂਦੀ ਅਗਲਿਆਂ ਨੂੰ ਪਿੱਛੋਂ ਹੋਰ ਆਉਂਦੇ ਏਸ ਤਰ੍ਹਾਂ ਹੀ ਸਮੇਂ ਵਿਹਾ ਗਏ ।
ਕਿਸੇ ਨਾਲ ਨ ਨਿਭਦੀ ਇਹ ਦਿੱਸੇ ਬੜੇ ਬੜੇ ਯੋਧੇ ਟਿੱਲ ਲਾ ਗਏ ।
ਏਸ ਜੂਠ ਬਦਲੇ ਦੇਖੋ ਹੁਣ ਤੋੜੀ ਕਈ ਲੱਖਾਂ ਈਮਾਨ ਗਵਾ ਗਏ ।
ਅਗਲੇ ਕੋ ਕਰ ਕੇ ਇਹਨੂੰ ਛੱਡ ਜਾਂਦੇ ਪਿੱਛੋਂ ਹੋਰ ਭੈੜੇ ਚੱਟਨ ਆ ਗਏ ।
ਇਕ ਦੂਜੇ ਦੀ ਜੂਠ ਲੈ ਖੁਸ਼ ਹੁੰਦੇ ਮਾਯਾਧਾਰੀ ਅੰਨ੍ਹੇ ਹੋ ਹੁਵਾ ਗਏ ।

ਇਹਨੂੰ ਸਾਂਭਦੇ ਆਪ ਹੀ ਗਏ ਸਾਂਭੇ ਮਰ ਏਸੇ ਦੇ ਵਿੱਚ ਸਮਾ ਗਏ ।
ਇਹ ਕਿਸੇ ਦੀ ਬਣੀ ਨ ਬਣੂ ਅੱਗੋਂ ਅਕਲਵੰਦ ਇਸ ਰਮਜ਼ ਨੂੰ ਪਾ ਗਏ ।
ਆਪ ਖਾਕ ਇਹ ਸੱਭ ਨੂੰ ਖਾਕ ਕਰਸੀ ਲੱਖਾਂ ਹੋਇ ਤੇ ਮਿਟ ਮਿਟਾ ਗਏ ।
ਰੋਂਦੇ ਛੱਡ ਗਏ ਅੰਤ ਕਰਤਾਰ ਸਿੰਘਾ ਵਾਜੇ ਚਾਰ ਦਿਨ ਕੂੜੇ ਵਜਾ ਗਏ ।

(ਬੇਤਾਜ ਖਾਲਸਾ)

## ਇਸ਼ਕ :

ਪੰਜਾਬੀ ਕਿੱਸਾ-ਕਾਵਿ ਦੇ ਜਨਮ ਸਮੇਂ ਤੋਂ ਹੀ ਇਸ਼ਕ ਕਿੱਸਾ-ਕਵੀਆਂ ਦਾ ਮਨ-ਭਾਉਂਦਾ ਵਿਸ਼ਾ ਰਿਹਾ ਹੈ ਅਤੇ ਇਸ਼ਕ ਦਾ ਸੰਕਲਪ ਵੀ ਲਗਪਗ ਉਹੀ ਰਿਹਾ ਹੈ। ਇਸ ਸੋਚ ਅਨੁਸਾਰ ਮਰਦ-ਔਰਤ ਦੀ ਆਪਸੀ ਮੁਹੱਬਤ ਦੁੱਖਾਂ ਦੀ ਪਟਾਰੀ ਹੈ। ਸੰਸਾਰ ਦਾ ਕੋਈ ਦੁੱਖ ਐਸਾ ਨਹੀਂ ਜੋ ਇਸ਼ਕ ਮੱਤੇ ਵਿਅਕਤੀਆਂ ਨੂੰ ਸਹਿਣ ਨਹੀਂ ਕਰਨਾ ਪੈਂਦਾ। ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਵੀ ਇਸ਼ਕ ਦੇ ਪੰਧ ਉੱਤੇ ਚੱਲਣ ਨੂੰ ਆਪਣੇ ਹੱਥੀਂ ਪੇਟ ਵਿੱਚ ਛੁਰੀ ਮਾਰਨ, ਸੱਪ ਅਤੇ ਅਠੂਹੇ ਵਰਗੇ ਜ਼ਹਿਰੀ ਜਾਨਵਰ ਨੂੰ ਜੀਭ ਉੱਤੇ ਬੈਠਾਅ ਲੈਣ, ਤੇਜ਼ ਧਾਰ ਤਲਵਾਰ ਉੱਤੇ ਚੱਲਣ, ਸੂਲਾਂ ਦੀ ਸੇਜ ਉੱਤੇ ਲੇਟਣ ਆਦਿ ਨਾਲ ਤੁਲਨਾਉਂਦਾ ਹੈ। ਕਵੀ ਦੇ ਸ਼ਬਦਾਂ ਵਿੱਚ :

ਛੋਟੀ ਮੋਟੀ ਨਾਰੀ ਦੀ ਜੋ ਯਾਰੀ ਵੱਡੇ ਭਾਗ ਖੋਟੇ
ਫੜ ਕੇ ਕਟਾਰੀ ਹੱਥੀਂ ਪੇਟ ਵਿੱਚ ਮਾਰਨੀ ।
ਸੱਪ ਤੇ ਅਠੂਹੇ ਨੂੰ ਬਠਾਲ ਲੈਣਾ ਜੀਭ ਉੱਤੇ
ਸੁੱਤੇ ਪਏ ਸ਼ੇਰ ਦੀ ਹੈ ਮੁੱਛ ਜਾ ਉਖਾੜਨੀ ।
ਜਾਨ ਬੁੱਝ ਸੰਖੀਏ ਦੀ ਪੁੜੀ ਮੁੱਖ ਝਾੜ ਲੈਣੀ
ਦੁੱਖਾਂ ਵਾਲੀ ਸੂਲ ਵਿੱਚ ਜਿਗਰ ਦੇ ਗਾਡਨੀ ।
ਅੱਗ ਤੇ ਨਦੀ ਦੇ ਵਿੱਚ ਵੜਕੇ ਕਰਤਾਰ ਸਿੰਘਾ
ਫੇਰ ਸੁੱਖਾਂ ਵਾਲੀ ਆਸ ਝੂਠੀ ਮਨ ਧਾਰਨੀ ॥ 97 ॥
ਨਾਰੀਆਂ ਦੀ ਯਾਰੀ ਵਿੱਚ ਸੁੱਖ ਸਭੇ ਦੂਰ ਹੋਣ
ਪੈਰਾਂ ਹੇਠ ਰੱਖ ਲੈਣੀ ਧਾਰ ਤਲਵਾਰ ਦੀ ।
ਕੰਡਿਆਂ ਦੀ ਸੇਜ ਉੱਤੇ ਦਿਨੇ ਰਾਤ ਲੇਟਣਾ ਹੈ
ਲਾਜ ਪੁੱਟ ਸੁੱਟਣੀ ਹੈ ਕੁੱਲ ਪਰਵਾਰ ਦੀ ।
ਨੰਗ ਤੇ ਨਾਮੂਜ ਬਰਬਾਦ ਕਰ ਸੱਟਣਾ ਹੈ
ਖੱਟ ਬਦਨਾਮੀ ਲੈਣੀ ਏਸ ਸੰਸਾਰ ਦੀ ।
ਵੈਰੀ ਮਾਰੇ ਲੜ, ਨਾਰੀ ਹੱਸ ਖੇਡ ਮਾਰ ਲੈਂਦੀ
ਵਿਸ ਕਰਤਾਰ ਸਿੰਘਾ ਬਿਨਾਂ ਡੰਗੇ ਚਾੜ੍ਹਦੀ ॥ 98 ॥

(ਧੰਨੀ-ਸ਼ਿਵ ਸਿੰਘ)

ਇਸ਼ਕ ਦਾ ਸਰੂਪ ਭਾਵੇਂ ਮਿਜਾਜ਼ੀ ਹੋਵੇ ਅਤੇ ਚਾਹੇ ਹਕੀਕੀ, ਇਸ ਦਾ ਪੈਂਡਾ ਆਪਣੇ ਆਪ ਨੂੰ ਮਿਟਾ ਕੇ ਹੀ ਤੈਅ ਕੀਤਾ ਜਾ ਸਕਦਾ ਹੈ। ਹਉਂ ਨੂੰ ਖਤਮ ਕਰਨਾ ਕਿਉਂਜੋ

ਇੱਕ ਅਸਾਨ ਕਾਰਜ ਨਹੀਂ, ਇਸ ਲਈ ਵਿਰਲੇ ਹੀ ਮੰਜ਼ਲੇ-ਮਕਸੂਦ ਨੂੰ ਪ੍ਰਾਪਤ ਕਰ ਸਕਦੇ ਹਨ ਭਾਵੇਂ ਮੰਜ਼ਲ ਉੱਤੇ ਪੁੱਜਣ ਦਾ ਵਿਖਾਵਾ ਕਰਨ ਵਾਲਿਆਂ ਦੀ ਗਿਣਤੀ ਘੱਟ ਨਹੀਂ ਹੁੰਦੀ। ਕਵੀ ਇਸ ਬਾਰੇ ਲਿਖਦਾ ਹੈ :

ਖੇਡ ਇਸ਼ਕ ਪ੍ਰੇਮ ਦੀ ਬਹੁਤ ਉੱਚੀ ਕੋਈ ਕੋਈ ਹੀ ਏਸਦੀ ਸਾਰ ਜਾਣੇ।
ਆ ਸੱਭ ਨੂੰ ਪ੍ਰੇਮ ਦਾ ਚਾਉ ਜਾਂਦਾ, ਪ੍ਰੇਮ ਕੀ ਹੈ ? ਕੋਈ ਸਮਝਦਾਰ ਜਾਣੇ।
ਬਹਿਰ ਇਸ਼ਕ ਦਾ ਵਗਦਾ ਬਹੁਤ ਡੂੰਘਾ ਸੋਹਣੀ ਵਾਂਗ ਕੋਈ ਜਾਵਣਾ ਪਾਰ ਜਾਣੇ।
ਐਨਲ ਹੱਕ ਤਾਂ ਸਾਰੇ ਹੀ ਆਖਦੇ ਨੇ ਚੜ੍ਹਨਾ ਵਾਂਗ ਮਨਸੂਰ ਕੋਈ ਦਾਰ ਜਾਣੇ।
ਫਿਰਦੇ ਝੰਗ ਸਿਆਲਾਂ ਵਿਚ ਕਈ ਭੌਂਦੂ ਰਾਂਝਾ ਬਣ ਕੋਈ ਮੱਝੀਆਂ ਚਾਰ ਜਾਣੇ।
ਗਲੀਆਂ ਵਿੱਚ ਤਾਂ ਸੂਰਮੇ ਫਿਰਨ ਬਹੁਤੇ ਕੋਈ ਮਾਰ ਮੈਦਾਨ ਤਲਵਾਰ ਜਾਣੇ।
ਹਰ ਕੋਈ ਫੁੱਲਾਂ ਦੀ ਵਾਸ਼ਨਾ ਲੈਣ ਦੌੜੇ ਭੌਰੇ ਵਾਂਗ ਚੁਭਾਣੇ ਕੋਈ ਖਾਰ ਜਾਣੇ।
ਸ਼ਮਾਂ ਪ੍ਰੇਮ ਉੱਤੇ ਗੱਲੀਂ ਬਹੁਤ ਲੱਟੂ ਬਣ ਪਤੰਗ ਕੋਈ ਦੁੱਖ ਸਹਾਰ ਜਾਣੇ।
ਗੱਲੀਂ ਸਾਰੇ ਹੀ ਜ਼ਿੰਦਾ-ਸ਼ਹੀਦ ਬਣਦੇ ਆਪ ਮਰ, ਕੋਈ ਕਰ ਉਪਕਾਰ ਜਾਣੇ।
ਗੁਰ ਸਿੱਖਾਂ ਦੇ ਵਾਂਗ ਕਰਤਾਰ ਸਿੰਘਾ ਕਰਨੀ ਕੋਈ ਪ੍ਰੇਮ ਦੀ ਕਾਰ ਜਾਣੇ।

(ਸ੍ਰੀ ਦੁਸ਼ਟ ਦਮਨ ਪ੍ਰਕਾਸ਼)

ਕਵੀ ਅਨੁਸਾਰ ਆਪਣੇ ਮਹਿਬੂਬ ਦੀ ਪ੍ਰਾਪਤੀ ਵੱਲ ਜਾਣ ਵਾਲਾ ਪੰਧ ਬੜਾ ਬਿਖੜਾ ਹੈ, ਇਸ ਬਿਖੜੇ ਪੈਂਡੇ ਨੂੰ ਝਾਗਣ ਉਪਰੰਤ ਹੀ ਪਿਆਰੇ ਨਾਲ ਮੇਲ ਸੰਭਵ ਹੋ ਸਕਦਾ ਹੈ। ਆਪਣੇ ਕਥਨ ਦੀ ਸਪਸ਼ਟਤਾ ਕਰਦਿਆਂ ਕਵੀ ਲਿਖਦਾ ਹੈ :

ਜਿਨ੍ਹਾਂ ਦੁੱਖ ਪਾਏ ਸੁੱਖ ਹੋਨਗੇ ਨਸੀਬ ਓਹਨਾਂ
ਚੜ੍ਹੇ ਜੋ ਖਜੂਰ ਉੱਤੇ ਮੇਵਾ ਉਹ ਖਾਂਵਦਾ।
ਜਿਹੜਾ ਚੋਭੇ ਕੰਡੇ ਫੁੱਲ ਤੋੜੇ, ਉਹ ਗੁਲਾਬ ਵਾਲਾ
ਕਰੇ ਮਜਦੂਰੀ ਚੂਰੀ ਮਜ਼ੇ ਸੋ ਉਡਾਂਵਦਾ।
ਵੜੇ ਜਾਨ ਹੀਲਕੇ ਸਮੁੰਦ ਵਿਚੋਂ ਲੱਭੇ ਮੋਤੀ
ਪਹਿਲਾਂ ਟੁੱਕੇ ਬੇਰ ਤੱਤਾ ਪਿੱਛੋਂ ਗਿਰੀ ਖਾਂਵਦਾ।
ਜਿੰਦ ਜਾਨ ਘੋਲ ਕੇ ਘੁਮਾਏ ਕਰਤਾਰ ਸਿੰਘਾ
ਜਿਉਂਦਾ ਜਾਏ ਮਰ ਸੋ ਮਹਿਬੂਬ ਗਲ ਲਾਂਵਦਾ ॥ 98 ॥
ਪਹਿਲਾਂ ਸੜੇ ਆਪ ਤੇ ਪਤੰਗ ਪਿੱਛੋਂ ਸਾੜੇ ਦੀਵਾ
ਲਿਫੇ ਜੋ ਕਮਾਨ ਮਾਰੇ ਦੂਸਰੇ ਨੂੰ ਬਾਰ ਤਾਂ।
ਕੋਲੇ ਹੋਵੇ ਆਪ ਤੇ ਕਬਾਬ ਕਰੇ ਦੂਸਰੇ ਦਾ
ਸੋਨਾ ਪਹਿਲਾਂ ਸੜੇ ਫੇਰ ਹੋਵੇ ਏਨਾ ਸ਼ਾਨ ਤਾਂ।
ਪਹਿਲੇ ਜਾਲ ਡੁੱਬੇ ਫੇਰ ਮੱਛਲੀ ਨੂੰ ਕਾਬੂ ਕਰੇ
ਦਿਲ ਦੇਈਏ ਪਹਿਲਾਂ ਦੂਜਾ ਦੇਂਦਾ ਪਿੱਛੋਂ ਜਾਨ ਤਾਂ।
ਹੱਥੋੜਿਆਂ ਦੀ ਮਾਰ ਕੌਣ ਸਹੇ ਕਰਤਾਰ ਸਿੰਘਾ
ਸੱਜਣ ਖੁਸ਼ੀ ਦੇ ਨਾਲ ਮੁੱਖ ਸੌਂ ਲਗਾਨ ਤਾਂ।

(ਧੰਨੀ-ਸ਼ਿਵ ਸਿੰਘ)

ਕਵੀ ਦਾ ਮੱਤ ਹੈ ਕਿ ਆਪਣੀ ਦੁਖਾਂਤਿਕ ਖਾਸੀਅਤ ਕਾਰਨ ਹੀ ਇਸ਼ਕ ਢੱਕੀ ਰਿੱਝਣ ਵਾਲੀ ਚੀਜ਼ ਨਹੀਂ। ਨਾ ਹੀ ਇਹ ਐਸਾ ਗੁੜ ਹੈ, ਜਿਸ ਨੂੰ ਬੁੱਕਲ ਵਿੱਚ ਭੰਨਿਆ ਜਾ ਸਕੇ ਸਗੋਂ ਇਹ ਤਾਂ ਲਟ ਲਟ ਬਲਣ ਵਾਲੀ ਅੱਗ ਹੈ ਜੋ ਇੱਕ ਨਾ ਇੱਕ ਦਿਨ ਉਜਾਗਰ ਹੋ ਕੇ ਹੀ ਰਹਿੰਦੀ ਹੈ। ਕਿੱਸਾਕਾਰ ਲਿਖਦਾ ਹੈ ਕਿ ਇਹ ਲੱਛਣ ਗੁੱਝੇ ਨਹੀਂ ਰਹਿੰਦੇ :

ਖਾਂਸੀ ਖੂਨ ਇਸ਼ਕ ਨਾ ਛਿਪਦੀ ਹੈ ਵਾ ਵਗੀ
ਹੰਸ ਨਹੀਂ ਛਿਪੇ ਵਿਚ ਕਾਂਗਾਂ ਵਾਲੀ ਡਾਰ ਦੇ।
ਕੱਖਾਂ ਵਿੱਚ ਅੱਗ, ਪੱਗ ਸਾਊ ਦੀ ਨਾ ਕਦੇ ਛਿਪੇ
ਗੁੱਝੇ ਨਹੀਂ ਰਹਿਣ ਨੈਣ ਨਾਰ ਬਦਕਾਰ ਦੇ।
ਠੱਗ ਚੋਰ ਯਾਰ ਤੇ ਗੁਆਰ ਦਾ ਨਾ ਬੋਲ ਗੁੱਝਾ
ਸਖੀ ਦੀ ਸਖਾਵਤ ਨਾ ਫੱਟ ਤਲਵਾਰ ਦੇ।
ਤੁਖਮ ਅਸੀਲ ਤੇ ਬਖੀਲ ਕਰਤਾਰ ਸਿੰਘਾ
ਗੁੱਝਾ ਨਹੀਂ ਰਹੇ ਸਰੂ ਵਿੱਚ ਗੁਲਜ਼ਾਰ ਦੇ ॥ 144 ॥

(ਧੰਨੀ-ਸ਼ਿਵ ਸਿੰਘ)

## ਜੀਵਨ-ਨੀਤੀ :

ਇਸ ਸੰਸਾਰ ਵਿੱਚ ਰਹਿੰਦਿਆਂ ਮਨੁੱਖ ਨੂੰ ਆਪਣਾ ਜੀਵਨ ਸਫ਼ਲ ਕਰਨ ਲਈ ਜਿਹੜੀਆਂ ਸਮਾਜਿਕ ਕਦਰਾਂ ਕੀਮਤਾਂ ਅਤੇ ਮਾਨਵੀ ਗੁਣਾਂ ਨੂੰ ਪੱਲੇ ਬੰਨਣਾ ਚਾਹੀਦਾ ਹੈ, ਕਲਾਸਵਾਲੀਆ-ਕਾਵਿ ਵਿੱਚ ਉਹਨਾਂ ਦਾ ਥਾਂ ਪੁਰ ਥਾਂ ਭਰਪੂਰ ਉਲੇਖ ਹੋਇਆ ਮਿਲਦਾ ਹੈ। ਕਵੀ ਚੱਲਦੇ ਪ੍ਰਸੰਗ ਵਿੱਚ ਕਿਸੇ ਘਟਨਾ ਵਿਸ਼ੇਸ਼ ਬਾਰੇ ਆਪਣੀ ਟਿੱਪਣੀ ਅਜਿਹੇ ਨੀਤੀ ਬਚਨਾਂ ਦੁਆਰਾ ਕਰਦਾ ਹੈ ਅਤੇ ਕਵੀ-ਰਚਨਾਂ ਵਿੱਚ ਅਜਿਹੀਆਂ ਟਿੱਪਣੀਆਂ ਜੀਵਨ ਦੇ ਲਗਪਗ ਹਰ ਪੱਖ ਬਾਰੇ ਉਪਲੱਭਦ ਹੋਣ ਕਾਰਨ ਇਹਨਾਂ ਦਾ ਵਿਸ਼ਾ-ਖੇਤਰ ਬੜਾ ਵਿਸਤ੍ਰਿਤ ਹੈ। ਪਰਜਾ ਅਤੇ ਰਾਜੇ ਦੇ ਆਪਸੀ ਸੰਬੰਧ, ਪਰਜਾ ਦੀ ਖੁਸ਼ਹਾਲੀ ਆਦਿ ਬਾਰੇ ਕਵੀ ਦੁਆਰਾ ਕੀਤੀ ਨਿਮਨ ਲਿਖਤ ਟਿੱਪਣੀ ਅਜੇ ਵੀ ਕਿੰਨੀ ਸਾਰਥਕ ਹੈ :

ਜਿਹੜੇ ਰਾਜ ਦੇ ਹੋਣ ਵਜ਼ੀਰ ਖੋਟੇ ਓਥੇ ਪਾਪ ਕੁਧਰਮ ਅਪਾਰ ਹੋਵਨ।
ਜਿਹੜੇ ਅੰਨੇ ਮਲਾਹਾਂ ਦੇ ਚੜ੍ਹਨ ਬੇੜੇ ਡੁੱਬ ਮਰਨ ਉਹ, ਕਦੇ ਨਾ ਪਾਰ ਹੋਵਨ।
ਪਿੱਛੇ ਲੱਗਦੇ ਜੋ ਅੰਨ੍ਹੇ ਆਗੂਆਂ ਦੇ ਰਾਹੋਂ ਖੁੰਝ ਕੇ ਅੰਤ ਲਾਚਾਰ ਹੋਵਨ।
ਲੋਭੀ ਹਾਕਮੋਂ ਜੋ ਇਨਸਾਫ ਚਾਹੁੰਦੇ ਸਹੇ ਚਿੜੇ ਦੇ ਵਾਂਗ ਸ਼ਿਕਾਰ ਹੋਵਨ।
ਵੱਢੀਖੋਰ ਭੈੜੇ ਨੰਬਰਦਾਰ ਜਿੱਥੇ ਪਿੰਡ ਕਿਵੇਂ ਨਾ ਉਹ ਉਜਾੜ ਹੋਵਨ।
ਕਰਨ ਹਾਕਮ ਆਪ ਬਦਮਾਸ਼ੀਆਂ ਜਾਂ ਲੋਗ ਕਿਉਂ ਨਾ ਫੇਰ ਬੁਰਿਆਰ ਹੋਵਨ।
ਜਿੱਥੇ ਮਾਲਕਾਂ ਨੂੰ ਵਗ ਗਈ ਹੋਵੇ ਬਦਮਾਸ਼ ਕਿਉਂ ਨਾ ਅਹਿਲਕਾਰ ਹੋਵਨ।

(ਨਿਰੰਜਨੀ ਜੋਤ)

ਦੇਸ਼ ਦੀ ਖੁਸ਼ਹਾਲੀ ਅਤੇ ਪ੍ਰਗਤੀ ਲਈ ਵੱਸੋਂ ਦਾ ਪੜ੍ਹਿਆ ਲਿਖਿਆ ਅਤੇ ਬਰਸਰੇ-ਰੋਜ਼ਗਾਰ ਹੋਣਾ ਜ਼ਰੂਰੀ ਦੱਸਦਿਆਂ ਕਵੀ ਲਿਖਦਾ ਹੈ :

ਵਿਦਯਾਹੀਨ ਹੋਵੇ ਜਿਹੜਾ ਦੇਸ਼ ਸਾਰਾ ਵੈਰੀ ਕਿਉਂ ਨਾ ਸਿਰ ਅਸਵਾਰ ਹੋਵਨ।

ਭੁੱਖਾ ਕਿਉਂ ਨਾ ਮਰੇ ਉਹ ਦੇਸ਼ ਭਾਈ ਬਹੁਤੇ ਲੋਗ ਜਿੱਥੇ ਬੇਰੁਜ਼ਗਾਰ ਹੋਵਨ ।

(ਨਿਰੰਜਨੀ ਜੋਤ)

ਕਵੀ ਦਾ ਮੱਤ ਹੈ ਕਿ ਵਿੱਦਿਆ, ਖਾਸ ਕਰਕੇ ਇਸਤਰੀ-ਵਿਦਿਆ, ਦੀ ਘਾਟ ਸਮਾਜ ਨੂੰ ਗਿਰਾਵਟ ਵੱਲ ਲੈ ਜਾਂਦੀ ਹੈ। ਇਸੇ ਲਈ ਉਹ ਹਰ ਦੇਸ਼ਵਾਸੀ ਨੂੰ ਪੜ੍ਹਿਆ ਲਿਖਿਆ ਬਣਨ ਦੀ ਪ੍ਰੇਰਨਾ ਕਰਦਿਆਂ ਲਿਖਦਾ ਹੈ :

ਕੀ ਕਰਤਾਰ ਸਿੰਘਾ ਲਿਖ ਲਿਖ ਕੇ ਪਿਆ ਵਧਾ ਵਧਾਵਾਂ ।
ਵਿਦਯਾ ਦਾ ਇਹ ਘਾਟਾ ਵੱਡਾ ਮੁੱਕਦੀ ਗੱਲ ਮੁਕਾਵਾਂ ।
ਜਿੰਨਾ ਚਿਰ ਮਾਵਾਂ ਨਾ ਹੋਵਣ ਵਿਦਯਾ ਦੇ ਵਿਚ ਪੂਰਨ ।
ਦੇਸ ਸੁਧਾਰ ਓਨਾ ਚਿਰ ਭਾਈ ਹੋਵਨ ਔਖਾ ਤੁਰਨ ।
ਵਿਦਵਾਨ ਜੇ ਹੋਵਨ ਮਾਵਾਂ ਸੀਉਣ ਪਰੋਣ ਪਕਾਵਨ ।
ਧੀਆਂ ਪੁੱਤਰ ਆਪ ਉਨ੍ਹਾਂ ਤੋਂ ਵੇਖ ਵੇਖ ਸਿੱਖ ਜਾਵਨ ।
ਹਿੰਦੁਸਤਾਨ ਵਿਚ ਹੈ ਘਾਟਾ ਏਸ ਗੱਲ ਨੇ ਪਾਇਆ ।
ਏਸੇ ਘਾਟੇ ਦੇਸ ਸਾਰੇ ਨੂੰ ਪਕੜ ਗੁਲਾਮ ਬਣਾਇਆ ।
ਪਰ ਇਹ ਦੋਸ਼ ਉਨ੍ਹਾਂ ਦਾ ਨਾਹੀਂ ਹੈ ਮਰਦਾਂ ਦਾ ਸਾਰਾ ।
ਆਮ ਬੇਇਲਮ ਪਿਆ ਅਜੇ ਤੱਕ ਹਿੰਦੁਸਤਾਨ ਨਕਾਰਾ ।

(ਪ੍ਰਹਿਲਾਦ ਭਗਤ)

ਸਿਆਣੇ ਕਹਿੰਦੇ ਹਨ "ਤਲਵਾਰ ਦਾ ਫੱਟ ਤਾਂ ਮਿਲ ਜਾਂਦਾ ਹੈ ਪਰ ਜ਼ਬਾਨ ਦਾ ਫੱਟ ਨਹੀਂ ਮਿਲਦਾ।" ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਇਸ ਕਥਨ ਨੂੰ ਆਪਣੇ ਸ਼ਬਦਾਂ ਵਿੱਚ ਇਉਂ ਕਹਿੰਦਾ ਹੈ :

ਲੱਗਾ ਜ਼ਖਮ ਤਲਵਾਰ ਦਾ ਛੁੱਟ ਜਾਂਦਾ ਰਾਜ਼ੀ ਬੋਲੀਆਂ ਦੇ ਹੁੰਦੇ ਫੱਟ ਨਾਹੀਂ ।

(ਬਾਬਾ ਬੰਦਾ ਬਹਾਦਰ)

ਪਰਮਾਤਮਾ ਨੇ ਇਨਸਾਨ ਨੂੰ ਬੋਲ-ਬਾਣੀ ਦੇ ਰੂਪ ਵਿੱਚ ਇੱਕ ਅਜਿਹਾ ਤੋਹਫਾ ਦਿੱਤਾ ਹੈ, ਜੋ ਉਸ ਲਈ ਵਰਦਾਨ ਵੀ ਹੈ ਅਤੇ ਸਰਾਪ ਵੀ। ਇਨਸਾਨ ਦੇ ਮੂੰਹੋਂ ਨਿਕਲਣ ਵਾਲੇ ਸ਼ਬਦ ਉਸ ਨੂੰ ਉੱਚੀ ਤੋਂ ਉੱਚੀ ਮਾਣ ਵਡਿਆਈ ਦਾ ਪਾਤਰ ਵੀ ਬਣਾ ਸਕਦੇ ਹਨ ਅਤੇ ਉਸਦੇ ਸਿਰ ਸਵਾਹ ਵੀ ਪਵਾ ਸਕਦੇ ਹਨ । ਇਸ ਬਾਰੇ ਕਵੀ ਲਿਖਦਾ ਹੈ :

ਗੱਲਾਂ ਪੱਥਰਾਂ ਨੂੰ ਕਰ ਦੇਣ ਪਾਣੀ, ਪਾਣੀ ਪੱਥਰੋਂ ਸਖ਼ਤ ਬਣਾਂਦੀਆਂ ਨੇ ।
ਗੱਲਾਂ ਸੁਣਕੇ ਜਾਂਵਦੇ ਭੁੱਲ ਚਾਤਰ ਅਤੇ ਪੇਚ ਕੁਵੱਲੜੇ ਪਾਂਦੀਆਂ ਨੇ ।
ਗੱਲਾਂ ਪਾਟਿਆਂ ਦਿਲਾਂ ਨੂੰ ਮੇਲ ਦੇਵਨ ਅਤੇ ਮਿਲਦਿਆਂ ਜੁਦਾ ਕਰਾਂਦੀਆਂ ਨੇ ।
ਉੱਤੇ ਹਾਥੀਆਂ ਇਹੋ ਚੜ੍ਹਾਨ ਗੱਲਾਂ ਉੱਤੇ ਖੋਤਿਆਂ ਇਹੋ ਚੜ੍ਹਾਂਦੀਆਂ ਨੇ ।
ਹੱਥੀਂ ਸੋਨੇ ਦੇ ਕੜੇ ਪਵਾਨ ਗੱਲਾਂ ਹੱਥਕੜੀ ਵੀ ਇਹੋ ਲਵਾਂਦੀਆਂ ਨੇ ।
ਇਹੋ ਸਿਰਾਂ ਤੇ ਛਤ੍ਰ ਫਿਰਾਨ ਗੱਲਾਂ ਇਹੋ ਜੁੱਤੀਆਂ ਸਿਰ ਮਰਵਾਂਦੀਆਂ ਨੇ ।
ਜਿਹਲਖਾਨਿਆਂ ਵਿਚ ਪਵਾਨ ਗੱਲਾਂ, ਗੱਲਾਂ ਤਖਤ ਤੇ ਚਾ ਬਹਾਂਦੀਆਂ ਨੇ ।
ਗੱਲਾਂ ਫੁੱਲ ਚੜ੍ਹਾਂਦੀਆਂ ਸਿਰਾਂ ਉੱਤੇ ਇਹੋ ਛਾਣ ਸਵਾਹ ਪਵਾਂਦੀਆਂ ਨੇ ।

ਪੈਣ ਵਿੰਦੀਆਂ ਮੰਗਯਾ ਖੈਰ ਨਾਹੀਂ ਕਿਤੇ ਬੈਠਿਆਂ ਤਾਂਈ ਖਲਾਂਦੀਆਂ ਨੇ।
ਪਾਣ ਠੰਡ ਕਲੇਜੜੇ ਬਰਫ਼ ਵਾਂਗੂੰ ਇਹੋ ਅੱਗ ਦੇ ਵਾਂਗ ਚਲਾਂਦੀਆਂ ਨੇ।
ਇਹੋ ਮਿੱਠੀਆਂ ਲੱਗਦੀਆਂ ਖੰਡ ਨਾਲੋਂ ਇਹੋ ਕੌੜੀਆਂ ਮੂਲ ਨਾ ਭਾਂਦੀਆਂ ਨੇ।
ਇਹ ਸ਼ਾਬਾਸ਼ ਦਿਵਾਨ ਕਰਤਾਰ ਸਿੰਘਾ ਫਿੱਟੇ ਮੂੰਹ ਭੀ ਇਹੋ ਅਖਵਾਂਦੀਆਂ ਨੇ।
(ਬਾਬਾ ਬੰਦਾ ਬਹਾਦਰ)

## ਰਾਜ ਪ੍ਰਬੰਧ

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਇੱਕ-ਪੁਰਖੀ ਰਾਜ ਪ੍ਰਬੰਧ ਦੀ ਵਿਉਂਤ ਤੋਂ ਭਲੀ ਪ੍ਰਕਾਰ ਜਾਣੂ ਸੀ। ਪੰਜਾਬ ਵਿੱਚ ਐਸਾ ਰਾਜ ਪ੍ਰਬੰਧ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੇ ਰੂਪ ਵਿੱਚ ਲਗਪਗ ਇਕ ਸਦੀ ਪਹਿਲਾਂ ਅਮਲ ਵਿੱਚ ਸੀ ਜਿਸਦੀ ਸਥਾਪਨਾ ਅਤੇ ਖਾਤਮੇ ਬਾਰੇ ਪੰਜਾਬੀਆਂ ਨੂੰ ਭਲੀ ਭਾਂਤ ਗਿਆਨ ਪ੍ਰਾਪਤ ਸੀ। ਇਸ ਤਰ੍ਹਾਂ ਦੇ ਗਿਆਨ ਨੂੰ ਆਧਾਰ ਬਣਾ ਕੇ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਦੁਆਰਾ ਇੱਕ ਪੁਰਖੀ ਰਾਜ ਦੀ ਸਫਲਤਾ-ਅਸਫਲਤਾ ਬਾਰੇ ਕੱਢੇ ਗਏ ਸਿੱਟੇ ਉਸ ਦੀਆਂ ਰਚਨਾਵਾਂ ਵਿੱਚ ਥਾਂ ਪੁਰ ਥਾਂ ਮਿਲਦੇ ਹਨ। ਉਸ ਦਾ ਮੱਤ ਹੈ ਕਿ ਅਜਿਹੇ ਰਾਜ ਦੀ ਸਫਲਤਾ ਵਜ਼ੀਰਾਂ ਦੀ ਗੁਣਵੱਤਾ ਉੱਤੇ ਨਿਰਭਰ ਕਰਦੀ ਹੈ। ਭੈੜੇ, ਸਵਾਰਥੀ ਅਤੇ ਮੰਦਕਰਮੀ ਵਜ਼ੀਰ ਛੇਤੀ ਹੀ ਰਾਜ ਦਾ ਬੇੜਾ ਡੋਬ ਦੇਣ ਦਾ ਕਾਰਨ ਬਣਦੇ ਹਨ। ਕਵੀ ਦੇ ਸ਼ਬਦਾਂ ਵਿੱਚ :

(ੳ) ਜਿਸ ਰਾਜਾ ਦੇ ਹੋਣ ਵਜ਼ੀਰ ਖੋਟੇ ਭੈੜੇ ਚੰਦਰੇ ਪਾਪ ਕਮਾਨ ਵਾਲੇ।
ਪੇਟ ਸਵਾਰਥੀ ਮਤਲਬੀ ਲਾਲਚੀ ਹੋ ਬੁਰਾ ਰਾਜ ਦਾ ਸਦਾ ਤਕਾਨ ਵਾਲੇ।
ਜਾਲ ਵਿਸ਼ੇ ਵਿਕਾਰ ਦੇ ਲਾ ਕੇ ਜੀ ਰਾਜਾ ਤਾਂਈਂ ਫਸਾ ਬੈਠਾਨ ਵਾਲੇ।
ਕਰ ਰਾਜੇ ਨੂੰ ਅੰਨ੍ਹਯਾਂ ਵਿਚ ਮਸਤੀ ਆਪ ਖੁਲ੍ਹੇ ਗੁਲਸ਼ਰੇ ਉਡਾਨ ਵਾਲੇ।
ਡੁੱਬੇ ਆਪ ਤੇ ਡੋਬਕੇ ਰਾਜਾ ਤਾਂਈਂ ਰਾਜ ਭਾਗ ਭੀ ਨਾਲ ਡੁਬਾਨ ਵਾਲੇ।
ਰਾਜਨੀਤ ਅਤੇ ਰਾਜ ਧਰਮ ਵੱਲੋਂ ਰਾਜਾ ਤਾਂਈਂ ਅਨਭੋਲ ਕਰਾਨ ਵਾਲੇ।
ਬੇਈਮਾਨ ਸ਼ਰਾਰਤੀ ਬਣ ਭੇਟੂ ਪੇਟੂ ਮੁਫਤਖੋਰੇ ਬੁਰਾ ਚਾਹਨ ਵਾਲੇ।
ਇਹੋ ਜਿਹੇ ਵਜ਼ੀਰ ਕਰਤਾਰ ਸਿੰਘਾ ਬੇੜਾ ਰਾਜ ਦਾ ਰੜੇ ਰੁੜਾਨ ਵਾਲੇ।
(ਸਰਕਾਰ ਖਾਲਸਾ)

(ਅ) ਜਿਸ ਰਾਜ ਦੇ ਹੋਣ ਵਜ਼ੀਰ ਖੋਟੇ ਬਹੁਤ ਚਿਰ ਉਹ ਰਾਜ ਥਿਰਾਇ ਨਾਹੀਂ।
ਖੋਟਾ ਬੁਰਾ ਵਜ਼ੀਰ ਕਰਤਾਰ ਸਿੰਘਾ ਨੇਕੀ ਓਸ ਪਾਸੋਂ ਬਣ ਆਇ ਨਾਹੀਂ।
(ਸਰਕਾਰ ਖਾਲਸਾ)

(ੲ) ਜਿਹੜੇ ਖੋਟੇ ਵਜ਼ੀਰਾਂ ਨੂੰ ਪਾਸ ਰੱਖਣ ਰਾਜੇ ਸੁੱਖ ਦੀ ਘੜੀ ਲੰਘਾਨ ਕਾਹਨੂੰ।
ਅਹਿਲਕਾਰ ਖੋਟੇ ਜਿਨਾਂ ਰਾਜਯਾਂ ਦੇ ਉਹ ਰਾਜ ਪ੍ਰਤਾਪ ਵਧਾਨ ਕਾਹਨੂੰ।
(ਸਰਕਾਰ ਖਾਲਸਾ

ਜਦੋਂ ਰਾਜੇ ਆਪਣਾ ਰਾਜ ਧਰਮ ਭੁਲਾ ਕੇ ਅਨਰਥ ਕਰਨ ਦੇ ਰਾਹ ਪੈ ਜਾ ਪਰਜਾ ਦੇ ਦੁੱਖ ਫਰਿਆਦ ਸੁਣਨ ਵੱਲੋਂ ਕੰਨ ਫਰ ਲੈਣ, ਪਰਜਾ ਪਾਲਕ ਬਣਨ ਦੀ ਵਾੜ ਦੇ ਖੇਤ ਨੂੰ ਖਾਣ ਵਾਲੀ ਗੱਲ ਕਰਨ ਲੱਗ ਪੈਣ, ਸਾਊ, ਸ਼ਰੀਫ ਅਤੇ ਨੇਕ ਪੁ ਦੀ ਥਾਂ ਲੁੱਚੇ ਲਫੰਗਿਆਂ ਨੂੰ ਅੱਗੇ ਲੈ ਆਉਣ ਤਾ ਸਮਝ ਲੈਣਾ ਚਾਹੀਦਾ ਹੈ ਕਿ ਅ

ਰਾਜ ਦੇ ਦਿਨ ਪੁੱਗਣ ਹੀ ਵਾਲੇ ਹਨ। ਇਸ ਬਾਰੇ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਦਾ ਕਥਨ ਹੈ :

ਬਾਦਸ਼ਾਹੀ ਜਦ ਆਂਵਦੀ ਗਰਕਣੇ ਤੇ ਹਾਕਮ ਅਦਲ ਇਨਸ਼ਾਫ ਭੁਲਾ ਦੇਂਦੇ।
ਪੱਟੀ ਬੰਨ੍ਹ ਹੰਕਾਰ ਦੀ ਅੱਖੀਆਂ ਤੇ ਕੰਨੀ ਰੂੰ ਮਗਰੂਰੀ ਦਾ ਪਾ ਦੇਂਦੇ।
ਜ਼ੋਰ ਜ਼ੁਲਮ ਕਰਦੇ ਉੱਤੇ ਮਾੜਿਆਂ ਦੇ ਫਰਜ਼ ਆਪਣੇ ਸਾਰੇ ਚੁਕਾ ਦੇਂਦੇ।
ਖੂਨ ਪਰਜਾ ਪੀਣ ਬਘਿਆੜ ਬਣਕੇ ਜੋਕ ਵਾਲਾ ਸੁਭਾਵ ਪਲਟਾ ਦੇਂਦੇ।
ਪਰਜਾ ਪਾਲਦੇ ਵਾਂਗ ਅਯਾਲੀਆਂ ਨਾ ਬਘਿਆੜ ਹੋ ਮਾਰ ਮੁਕਾ ਦੇਂਦੇ।
ਲੁੱਚੇ ਚੋਰ ਬਦਮਾਸ਼ਾਂ ਨੂੰ ਕਰ ਅੱਗੇ ਭਲੇਮਾਣਸਾਂ ਪਿਛਾਂਹ ਹਟਾ ਦੇਂਦੇ।
ਖੂਨ ਪੀਣ ਕਸਾਈ ਦਾ ਰੂਪ ਧਰਕੇ ਪਰਜਾ ਪਾਲਣਾ ਫਰਜ਼ ਉਡਾ ਦੇਂਦੇ।
ਪੱਲੇ ਪਵੇ ਇਨਸਾਫ ਨਾ ਕਿਸੇ ਦੇ ਜੀ ਲੈ ਕੇ ਰਿਸ਼ਵਤਾਂ ਹੱਕ ਗਵਾ ਦੇਂਦੇ।
ਇਹ ਕੰਮ ਜਦੋਂ ਹੋਣ ਲੱਗ ਪੈਂਦੇ ਬੁਰੇ ਦਿਨ ਆ ਮੂੰਹ ਦਿਖਾ ਦੇਂਦੇ।
ਜ਼ੁਲਮ ਜ਼ੋਰ ਧੱਕ ਕਰਤਾਰ ਸਿੰਘਾ ਬਾਦਸ਼ਾਹੀ ਦੀ ਜੜ੍ਹ ਹਿਲਾ ਦੇਂਦੇ।

(ਅਜੀਤ ਖਾਲਸਾ)

ਸੱਤਾ-ਸਿਖਰ ਤੱਕ ਪੁੱਜਣ ਦਾ ਰਾਹ ਭਾਵੇਂ ਕੋਈ ਵੀ ਹੋਵੇ ਪਰ ਸੱਭਨਾਂ ਸੱਤਾਧਾਰੀਆਂ ਦਾ ਇੱਕ ਲੱਛਣ ਜ਼ਰੂਰ ਸਾਂਝਾ ਹੁੰਦਾ ਹੈ ਕਿ ਉਹ ਆਪਣੇ ਆਪ ਤੋਂ ਬਿਨਾਂ ਹੋਰ ਕਿਸੇ ਦੇ ਮਿੱਤ ਨਹੀਂ ਹੁੰਦੇ। ਜਿੰਨੀ ਦੇਰ ਕੋਈ ਹੋਰ ਉਹਨਾਂ ਨੂੰ ਸੱਤਾਧਾਰੀ ਬਣਾਈ ਰੱਖਣ ਵਿੱਚ ਸਹਿਯੋਗੀ ਹੁੰਦਾ ਹੈ, ਉਹ ਉਸਨੂੰ ਆਪਣਾ ਹੋਣ ਦੇ ਭਰਮ ਵਿੱਚ ਪਾਈ ਰੱਖਦੇ ਹਨ ਪਰ ਜਿਉਂ ਹੀ ਸੱਤਾ ਵਿੱਚ ਰਹਿਣ ਲਈ ਉਸ ਦੀ ਉਪਯੋਗਤਾ ਖਤਮ ਹੋ ਜਾਏ ਜਾਂ ਸੱਤਾਧਾਰੀ ਦੇ ਮਨ ਵਿੱਚ ਉਸ ਦੀ ਭਰੋਸੇਯੋਗਤਾ ਬਾਰੇ ਰਾਈ ਮਾਤਰ ਵੀ ਸ਼ੰਕਾ ਉਤਪੰਨ ਹੋ ਜਾਏ, ਉਸਨੂੰ ਮੱਖਣ ਵਿੱਚੋਂ ਵਾਲ ਕੱਢ ਸੁੱਟਣ ਵਾਂਗ ਪਰ੍ਹਾਂ ਵਗਾਹ ਮਾਰਿਆ ਜਾਂਦਾ ਹੈ। ਸੱਤਾਧਾਰੀ ਦੀ ਇਸ ਖ਼ਾਸੀਅਤ ਦਾ ਜ਼ਿਕਰ ਕਰਦਿਆਂ ਕਵੀ ਲਿਖਦਾ ਹੈ :

ਕਹਿੰਦੇ ਰਾਜ ਪਿਆਰੇ ਨੇ ਰਾਜਿਆਂ ਨੂੰ ਵੀਰਾਂ ਨਾਲ ਧ੍ਰੋਹ ਕਮਾਉਣ ਰਾਜੇ।
ਅਖ ਕੰਜਰੀ ਦੇ ਵਾਂਗ ਬ੍ਰਿਤ ਹੁੰਦੀ ਪ੍ਰੀਤ ਕਦੇ ਨਾ ਤੋੜ ਨਿਬਾਹੁਨ ਰਾਜੇ।
ਅੱਜ ਜਿਸਨੂੰ ਚਾੜਯਾ ਹਾਥੀਆਂ ਤੇ ਕੱਲ ਗਲੀਆਂ ਵਿਚ ਰੁਲਾਉਨ ਰਾਜੇ।
ਜਿਦੇ ਨਾਲ ਖਾਣਾ ਪੀਣਾ ਹੋਇ 'ਕੱਠਾ ਮੁੜ ਕੁੱਤਯਾਂ ਨਾਲ ਖੁਲਾਉਨ ਰਾਜੇ।
ਘੜੀ ਕਰ ਨਾ ਸਕਦੇ ਵੱਖ ਜਿਨੂੰ ਚਿਪੇ ਚੜ੍ਹਕੇ ਦੇਸੋਂ ਕਢਾਉਣ ਰਾਜੇ।
ਅੱਜ ਜਿਸਨੂੰ ਚੁੱਕਦੇ ਸਿਰ ਉੱਤੇ ਕੱਲ ਸੂਲੀ ਉੱਤੇ ਚਾ ਟਿਕਾਉਣ ਰਾਜੇ।
ਹੁੰਦੀ ਪ੍ਰੀਤ ਇਤਬਾਰ ਦੇ ਯੋਗ ਨਾਹੀਂ ਬਿਨਾ ਕਾਰਨੋਂ ਮੀਤ ਮਰਵਾਉਨ ਰਾਜੇ।
ਝੂਠ ਸੁਣਕੇ ਦੇਣ ਇਨਾਮ ਚਾਹੇ ਫੜ ਸੱਚੇ ਦੀ ਖੱਲ ਲੁਹਾਉਨ ਰਾਜੇ।
ਪੁੱਤ੍ਰ ਭੈਣ ਭਿਰਾਉ ਤੇ ਮਾਤ ਪਿਤਾ ਸਾਕਾਦਾਰੀ ਨਾ ਮੂਲ ਰਖਾਉਨ ਰਾਜੇ।
ਪਾਰਾ ਬਿਜਲੀ ਇਕ ਥਾਂ ਠਹਿਰ ਜਾਵਨ ਇਕ ਥਾਂ ਨਾ ਦਿਲ ਠਹਿਰਾਉਨ ਰਾਜੇ।

(ਸਰਕਾਰ ਖਾਲਸਾ)

## ਇਤਿਹਾਸ :

ਇਤਿਹਾਸ ਕੌਮਾਂ ਦੀ ਜਿੰਦ ਜਾਨ ਹੁੰਦਾ ਹੈ ਕਿਉਂਜੁ ਕੌਮ ਨੂੰ ਸਮੇਂ ਸਮੇਂ ਦਰਪੇਸ਼

ਮੁਸ਼ਕਲਾਂ ਵਿੱਚੋਂ ਨਿਕਲਣ ਲਈ ਪੁਰਾਤਨ ਕੌਮੀ ਇਤਿਹਾਸ ਤੋਂ ਮਿਲਣ ਵਾਲੀ ਪ੍ਰੇਰਨਾ ਹੀ ਚਾਨਣ ਮੁਨਾਰੇ ਦਾ ਕੰਮ ਕਰਦੀ ਹੈ। ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਇਤਿਹਾਸ ਦੇ ਇਸ ਮਹੱਤਵ ਪ੍ਰਤੀ ਪੂਰਨ ਰੂਪ ਵਿੱਚ ਜਾਗਰੂਕ ਸੀ। ਇਹੋ ਕਾਰਨ ਹੈ ਕਿ ਉਸਨੇ ਆਪਣੀ ਕਾਵਿ ਕਲਾ ਨੂੰ ਸਿੱਖ ਇਤਿਹਾਸ ਦੇ ਨਿਰੂਪਣ ਹਿੱਤ ਉਪਯੋਗ ਕੀਤਾ ਅਤੇ ਸੰਪੂਰਨ ਸਿੱਖ ਇਤਿਹਾਸ ਨੂੰ ਕਾਵਿ ਰੂਪ ਦੇਣ ਦਾ ਬੀੜਾ ਉਠਾਇਆ। ਕੌਮੀ ਜੀਵਨ ਵਿੱਚ ਇਤਿਹਾਸ ਤੋਂ ਮਿਲਣ ਵਾਲੀ ਪ੍ਰੇਰਨਾ ਦਾ ਜ਼ਿਕਰ ਕਰਦਿਆਂ ਕਵੀ ਲਿਖਦਾ ਹੈ :

ਕਹਿਣਾ ਠੀਕ ਪਿਆਰਿਆਂ ਸੱਜਣਾਂ ਦਾ ਇਤਿਹਾਸ ਹੈ ਮਜ਼੍ਹਬ ਦੀ ਸ਼ਾਨ ਸਮਝ।
ਜਿਸ ਕੌਮ ਦਾ ਨਹੀਂ ਇਤਿਹਾਸ ਕੋਈ ਮਿਟ ਓਸਦੇ ਜਾਣ ਨਿਸ਼ਾਨ ਸਮਝੋਂ।
ਯਾਦ ਕਰਕੇ ਪਿਛਲੀਆਂ ਯਾਦਗਾਰਾਂ ਸਬਕ ਸਿੱਖਦੇ ਸਦਾ ਅੰਞਾਨ ਸਮਝੋਂ।
ਜਿਵੇਂ ਪੂਰਨੇ ਪਿਛਲੇ ਪਏ ਹੋਏ ਤਿਵੇਂ ਅਗਲੇ ਕਦਮ ਉਠਾਨ ਸਮਝੋਂ।
ਮਾਂ ਬਾਪ ਤੇ ਭੈਣ ਭਰਾਵਾਂ ਪਾਸੋਂ ਗੱਲਾਂ ਸਿੱਖਦੇ ਬੱਚੇ ਨਾਦਾਨ ਸਮਝੋਂ।
ਵੱਡੇ ਕਰਦੇ ਜੋ ਛੋਟੇ ਉਹੋ ਕਰਦੇ ਚੱਲੀ ਆਉਂਦੀ ਚਾਲ ਜਹਾਨ ਸਮਝੋਂ।

(ਨਿਰਭੌ ਯੋਧਾ)

ਆਪਣੇ ਇਸ ਮੱਤ ਨੂੰ ਕਵੀ 'ਦਲੇਰ ਖਾਲਸਾ' ਵਿੱਚ ਦੁਹਰਾਉਂਦਾ ਹੋਇਆ ਲਿਖਦਾ ਹੈ :

ਕੌਮਾਂ ਜਿਉਂਦੀਆਂ ਜੱਗ ਦੇ ਰਹਿਨ ਓਹੋ ਇਤਿਹਾਸਾਂ ਨੂੰ ਰਹਿਣ ਦੁਹਰਾਂਦੀਆਂ ਜੋ।
ਗੁਜ਼ਰੇ ਬੀਰਾਂ ਸ਼ਹੀਦਾਂ ਦੇ ਕਾਰਨਾਮੇ ਕਾਇਮ ਰੱਖਦੀਆਂ, ਨਹੀਂ ਭੁਲਾਂਦੀਆਂ ਜੋ।
ਆਉਨ ਵਾਲੀਆਂ ਅੱਗੋਂ ਔਲਾਦਾਂ ਲਈ ਇਤਿਹਾਸ ਨੂੰ ਸਾਂਭ ਰਖਾਂਦੀਆਂ ਜੋ।
ਜਿਨਾਂ ਕੌਮ ਤੇ ਦੇਸ ਹਿਤ ਜਿੰਦ ਵਾਰੀ ਮੰਦਰ ਉਹਨਾਂ ਦੇ ਦਿਲੀਂ ਬਨਾਂਦੀਆਂ ਜੋ।
ਓਹ ਰਾਜ ਪ੍ਰਤਾਪ ਤੇ ਜੱਸ ਪਾਵਨ ਦੇਸ਼ ਭਗਤ ਔਲਾਦਾਂ ਬਨਾਂਦੀਆਂ ਜੋ।
ਮਰ ਮਿਟਨ ਕੌਮਾਂ ਰਲ ਖਾਕ ਜਾਵਨ ਇਤਿਹਾਸ ਤੋਂ ਅੱਖ ਚੁਰਾਂਦੀਆਂ ਜੋ।
ਰਹਿਨ ਦੱਬੀਆਂ ਭਾਰ ਗੁਲਾਮੀ ਹੇਠਾਂ ਤਵਾਰੀਖ ਜਹੇ ਰਤਨ ਗਵਾਂਦੀਆਂ ਜੋ।
ਇਤਿਹਾਸ ਦੇ ਤਾਂਈਂ ਕਰਤਾਰ ਸਿੰਘਾ ਨਾ ਬੱਚਯਾਂ ਤਾਈਂ ਪੜ੍ਹਾਂਦੀਆਂ ਜੋ।

(ਦਲੇਰ ਖਾਲਸਾ)

## ਸੱਭਿਆਚਾਰਕ ਚਿਤ੍ਰਣ :

ਕਵੀ ਦੀਆਂ ਰਚਨਾਵਾਂ ਦਾ ਪ੍ਰਧਾਨ ਵਿਸ਼ਾ ਇਤਿਹਾਸ ਹੋਣ ਕਾਰਨ ਇਹਨਾਂ ਵਿੱਚ ਜਨ-ਜੀਵਨ ਦੇ ਵਿਭਿੰਨ ਪੱਖਾਂ ਦਾ ਸਿੱਧਾ ਚਿਤ੍ਰਣ ਕੀਤੇ ਜਾਣ ਦੀ ਕੋਈ ਗੁੰਜਾਇਸ਼ ਨਹੀਂ ਸੀ ਪਰ ਕਵੀ ਦੇ ਬਿਆਨ ਵਿੱਚੋਂ ਪ੍ਰਸੰਗ ਵਸ ਸਾਮਿਅਕ ਜੀਵਨ ਬਾਰੇ ਕੁੱਝ ਨਾ ਕੁੱਝ ਜਾਣਕਾਰੀ ਜ਼ਰੂਰ ਮਿਲ ਜਾਂਦੀ ਹੈ। ਕਵੀ ਰਚਿਤ ਇੱਕੋ ਇੱਕ ਇਸ਼ਕੀਆ ਕਿੱਸੇ 'ਧੰਨੀ-ਸ਼ਿਵ ਸਿੰਘ' ਤੋਂ ਉਸ ਸਮੇਂ ਦੇ ਜੀਵਨ ਬਾਰੇ ਚੋਖੀ ਸੂਚਨਾ ਮਿਲਦੀ ਹੈ।[6]

ਕਵੀ ਦੇ ਦੱਸਣ ਅਨੁਸਾਰ ਉਨੀਂਵੀ ਸਦੀ ਦੇ ਅੰਤਲੇ ਅਤੇ ਵੀਹਵੀਂ ਸਦੀ ਦੇ ਮੁੱਢਲੇ ਦਹਾਕਿਆਂ ਵਿੱਚ ਮਾਪਿਆਂ ਵੱਲੋਂ ਲੜਕੀ ਦਾ ਰਿਸ਼ਤਾ ਕਰਨ ਲਈ ਲਾਗੀਆਂ ਨੂੰ ਭੇਜਿਆ ਜਾਂਦਾ ਸੀ ਅਤੇ ਰਿਸ਼ਤੇ ਦੇ ਇਕਰਾਰ ਵੱਜੋਂ ਲਾਗੀ ਪ੍ਰਸਤਾਵਿਤ ਲਾੜੇ ਦੇ ਮੂੰਹ ਨੂੰ

ਛੁਹਾਰਾ ਲਾਉਂਦੇ ਸਨ। ਰਿਸ਼ਤਾ ਹੋਣ ਦੀ ਖੁਸ਼ੀ ਵਿੱਚ ਗੁੜ ਅਤੇ ਸ਼ੱਕਰ ਵੰਡੀ ਜਾਂਦੀ ਸੀ ਪਰ ਧਨਾਢ ਘਰ ਪਤਾਸੇ, ਮਿਸਰੀ ਆਦਿ ਵੀ ਵੰਡਦੇ ਸਨ। ਧੇਤਿਆਂ ਦੇ ਪਿੰਡ ਬਰਾਤ ਦੇ ਢੁਕਾਉ ਸਮੇਂ ਉਹਨਾਂ ਦੀ ਆਉ ਭਗਤ ਮਿੱਠਾ ਸ਼ਰਬਤ ਪਿਆ ਕੇ ਕੀਤੀ ਜਾਂਦੀ ਸੀ। ਮਿਲਣੀ ਸਮੇਂ ਬੈਂਡ ਵਾਜਾ ਵਜਾਉਣ ਦੇ ਨਾਲ ਨਾਲ ਪਟਾਕੇ ਵੀ ਚਲਾਏ ਜਾਂਦੇ ਸਨ। ਲਾੜੀ ਦੇ ਸਹੁਰੇ ਘਰ ਦੇ ਬੂਹੇ ਉੱਤੇ ਪੁੱਜਣ ਸਮੇਂ ਸੱਸ ਦੁਆਰਾ ਪਾਣੀ ਵਾਰਨ ਦੀ ਰਸਮ ਕੀਤੇ ਜਾਣ ਦੇ ਨਾਲ ਨਾਲ ਹੋਰ ਵੀ ਕਈ ਸ਼ਗਨ ਕੀਤੇ ਜਾਂਦੇ ਸਨ। ਨਵੇਂ ਲਾੜੇ ਲਾੜੀ ਦਰਮਿਆਨ ਬਣੇ ਸੰਗ-ਸੰਕੋਚ ਅਤੇ ਓਪਰੇਪਨ ਨੂੰ ਦੂਰ ਕਰਕੇ ਦੋਹਾਂ ਵਿਚਕਾਰ ਆਪਸੀ ਸਮਝ-ਸੂਝ ਉਤਪੰਨ ਕਰਨ ਲਈ ਦੋਵਾਂ ਨੂੰ ਗਾਨੇ ਦੀ ਖੇਡ ਖਿਡਾਈ ਜਾਂਦੀ ਸੀ। ਚੌਂਕ ਫੁੱਲ, ਦਾਉਣੀ, ਟਿੱਕਾ, ਲੌਂਗ, ਤੀਲੀ, ਬੋਹੜ, ਨੱਥ, ਬੁਲਾਕ, ਬੀਹਾ, ਤੁਜੌਂਰਾ, ਕਾਨਫੂਲ ਵਾਲਾ, ਹਾਰ, ਕੰਠਾ, ਮਾਲਾ, ਬੁਘਤੀਆਂ, ਬ੍ਰਹਮਗੋਂਠ, ਛੱਲੇ, ਛਾਪਾਂ, ਆਰਸੀ ਆਦਿ ਔਰਤਾਂ ਦੁਆਰਾ ਪਹਿਨੇ ਜਾਣ ਵਾਲੇ ਗਹਿਣੇ ਸਨ।

### ਦੌਲਤ

ਸਮਾਜ ਵਿੱਚ ਰਹਿੰਦੇ ਸਾਧਾਰਨ ਜੀਵਨ ਬਤੀਤ ਕਰਨ ਵਾਲੇ ਵਿਅਕਤੀਆਂ ਦੇ ਵਰਤੋਂ ਵਿਹਾਰ ਨੂੰ ਧਨ ਕਿਵੇਂ ਪ੍ਰਭਾਵਿਤ ਕਰਦਾ ਹੈ, ਇਹ ਕੋਈ ਲੁਕੀ ਛਿਪੀ ਗੱਲ ਨਹੀਂ। ਦੌਲਤ ਦੀ ਪ੍ਰਾਪਤੀ ਲਈ ਮਨੁੱਖ ਕਈ ਵਾਰ ਅਸਾਧਾਰਨ ਅਤੇ ਅਣਹੋਣੀਆਂ ਕਾਰਵਾਈਆਂ ਵੀ ਕਰ ਜਾਂਦਾ ਹੈ। ਇਹ ਸੱਭ ਕੁੱਝ ਉਦੋਂ ਹੋਣਾ ਸ਼ੁਰੂ ਹੋਇਆ ਜਦੋਂ ਸਮਾਜ ਵਿੱਚ ਵਣਜ ਵਸਤਾਂ ਦੇ ਵਟਾਂਦਰੇ ਦੀ ਥਾਂ ਨਕਦੀ ਦੁਆਰਾ ਹੋਣ ਲੱਗਾ। ਧਨ ਦੀ ਇਸ ਕਰਾਮਾਤੀ ਸ਼ਕਤੀ ਦਾ ਬਿਆਨ ਕਰਦਿਆਂ ਕਵੀ ਲਿਖਦਾ ਹੈ :

ਮਾਇਆ ਵੱਡੀ ਜਾਦੂ ਵੱਸ ਕਰ ਲੈਂਦੀ ਸਾਰਿਆਂ ਨੂੰ
ਰਿਖੀ ਮੁਨੀ ਤਪੀ ਕਈ ਦੇਖ ਕੇ ਭੁਲਾਏ ਨੀ।
ਚੋਰੀ ਯਾਰੀ ਨੌਕਰੀ ਕਰੇਂਦੀ ਮਾਇਆ ਬੰਦਿਆ ਥੋਂ
ਕੀਤੇ ਪਰਦੇਸੀ ਕਈ ਕਿਧਰੇ ਰੁਲਾਏ ਨੀ।
ਮਾਪਿਆਂ ਤੋਂ ਪੁੱਤਰ ਵਿਛੋੜ ਦੇਂਦੀ ਹੈਂ ਸਿਆਰੀ
ਨਾਰੀਆਂ ਨੂੰ ਖੋਂਦਾਂ ਦੇ ਵਿਛੋੜੇ ਵੱਡੇ ਪਾਏ ਨੀ।
ਤੋਪ ਅੱਗ ਸਾਹਮਣੇ ਕਰੇਂਦੀ ਕਰਤਾਰ ਸਿੰਘਾ
ਧੜ ਪਾ ਕੇ ਵੀਰ ਸਕੇ ਮਾਰ ਕੇ ਖਪਾਏ ਨੀ।

(ਧੌਨੀ-ਸ਼ਿਵ ਸਿੰਘ)

## ਸਿੱਖ ਸਮਾਜ ਦਾ ਉਥਾਨ

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਸਿੱਖ ਸਮਾਜ ਵਿੱਚ ਵਿਆਪਿਤ ਤਰੁੱਟੀਆਂ ਤੋਂ ਚਿੰਤਤ ਸੀ। ਉਹ ਸਿੱਖ ਸਮਾਜ ਵਿੱਚੋਂ ਇਹਨਾਂ ਘਾਟਾਂ ਨੂੰ ਦੂਰ ਕਰਕੇ ਇਸਨੂੰ ਗੁਰੂ-ਆਸ਼ੇ ਅਨੁਸਾਰ ਪਰਿਪੂਰਨ ਅਤੇ ਆਦਰਸ਼ਕ ਸਮਾਜ ਦੇਖਣਾ ਚਾਹੁੰਦਾ ਸੀ। ਸਿੱਖ ਇਤਿਹਾਸ ਨੂੰ ਇੰਨੀ ਡੂੰਘਾਈ ਅਤੇ ਗੰਭੀਰਤਾ ਨਾਲ ਕਾਵਿ ਰੂਪ ਵਿੱਚ ਬਿਆਨ ਕਰਨ ਪਿੱਛੇ ਕਵੀ ਮਨ ਦੀ ਇਹੋ ਸੋਚ ਕੰਮ ਕਰ ਰਹੀ ਸੀ ਕਿ ਵਰਤਮਾਨ ਸਿੱਖ ਪੀੜ੍ਹੀ

ਨੂੰ ਆਪਣੇ ਪੁਰਖਿਆਂ ਦੁਆਰਾ ਘਾਲੀਆਂ ਗਈਆਂ ਘਾਲਨਾਵਾਂ ਤੋਂ ਜਾਣੂੰ ਕਰਵਾ ਕੇ ਉਹਨਾਂ ਦੁਆਰਾ ਪਾਈਆਂ ਗਈਆਂ ਸਵਸਥ ਪਰੰਪਰਾਵਾਂ ਦੀ ਪਾਲਣਾ ਕਰਨ ਦੀ ਪ੍ਰੇਰਨਾ ਦਿੱਤੀ ਜਾਵੇ। ਆਪਣੇ ਅਜਿਹੇ ਵਿਚਾਰਾਂ ਨੂੰ ਸ਼ਬਦ ਰੂਪ ਦਿੰਦਿਆਂ ਕਵੀ ਲਿਖਦਾ ਹੈ :

ਇਹ ਗ੍ਰੰਥ ਬਹਾਦਰਾਂ ਵਾਸਤੇ ਹੈ ਤੇ ਬਹਾਦਰਾਂ ਨੇ ਕਦਰ ਪਾਵਣੀ ਏ।
ਇਹਦਾ ਨਾਮ ਹੀ ਹੈ 'ਨਿਰਭੈ ਯੋਧਾ' ਮਾਰ ਕਾਇਰਤਾ ਜਿਨ ਨਸਾਵਣੀ ਏ।
ਏਸ ਬੀਰਤਾ, ਧਰਮ ਕੁਰਬਾਨੀਆਂ ਦੀ ਅਗਲੇ ਪੋਚ ਨੂੰ ਜਾਚ ਸਿਖਾਵਣੀ ਏ।
ਇਹਨੂੰ ਪੜ੍ਹਣਗੇ ਬੈਠ ਕੇ ਬੀਰ ਬਾਂਕੇ ਜਿਨਾਂ ਬੀਰਤਾ ਨਿੱਤ ਵਿਖਾਵਣੀ ਏ।

(ਨਿਰਭੈ ਯੋਧਾ)

ਗਿਆਨੀ ਕਰਤਾਰ ਸਿੰਘ ਇਸ ਤੱਥ ਤੋਂ ਜਾਣੂੰ ਹੈ ਕਿ ਵਿਅਕਤੀ ਦੀ ਸ਼ਖ਼ਸੀਅਤ ਉਸਾਰੀ ਵਿੱਚ ਸੱਭ ਤੋਂ ਵਧੇਰੇ ਅਤੇ ਮਹੱਤਵਪੂਰਨ ਯੋਗਦਾਨ ਮਾਂ ਦਾ ਹੁੰਦਾ ਹੈ। ਉਹ ਮੰਨਦਾ ਹੈ ਕਿ ਕਿਸੇ ਸਮਾਜ ਵਿੱਚ ਔਰਤ ਵਰਗ ਵਿਚਲੀ ਸੂਝ ਸਮਝ ਦੀ ਜੋ ਪੱਧਰ ਹੋਵੇਗੀ, ਉਸ ਅਨੁਸਾਰ ਹੀ ਉਹ ਸਮਾਜ ਤਰੱਕੀ ਕਰੇਗਾ ਜਾਂ ਰਸਾਤਲ ਵੱਲ ਜਾਵੇਗਾ। ਇਸੇ ਕਾਰਨ ਉਹ ਆਪਣੀ ਰਚਨਾ ਵਿੱਚ ਪੁਰਾਤਨ ਅਤੇ ਵਰਤਮਾਨ ਸਿੱਖ ਇਸਤਰੀਆਂ ਦੇ ਵਰਤੋਂ-ਵਿਹਾਰ ਦੀ ਪੇਸ਼ਕਾਰੀ ਉਪਰੰਤ ਪੁਰਾਤਨ ਨੂੰ ਉੱਤਮ ਦੱਸਦਿਆਂ ਉਸਦੀ ਵਰਤਮਾਨ ਵਿੱਚ ਨਕਲ ਕੀਤੇ ਜਾਣ ਦੀ ਸਿੱਖਿਆ ਦਿੰਦਾ ਹੈ। ਪਿਛਲੇ ਸਮੇਂ ਦਾ ਸਿੱਖ ਸਮਾਜ ਕੁਰਬਾਨੀ ਦੇ ਜਜ਼ਬੇ ਨਾਲ ਇਸ ਕਾਰਨ ਸਰਸ਼ਾਰ ਸੀ ਕਿਉਂਕਿ ਉਹਨਾਂ ਲੋਕਾਂ ਦੀ ਪਾਲਣਾ-ਪੋਸਣਾ ਗੁਰਚਰਨਾਂ ਨਾਲ ਲਿਵ ਜੋੜੀ ਰੱਖਣ ਵਾਲੀਆਂ ਮਾਵਾਂ ਨੇ ਕੀਤੀ ਸੀ। ਅਜਿਹੀਆਂ ਪੁਰਾਤਨ ਸਿੰਘਣੀਆਂ ਦੀ ਕਰਣੀ ਦਾ ਬਿਆਨ ਕਰਦਿਆਂ ਕਵੀ ਲਿਖਦਾ ਹੈ :

ਪਿਛਲੇ ਸਿੰਘਾਂ ਦੀ ਘਰੀਂ ਸਵਾਣੀਆਂ ਜੋ ਸਿੱਖੀ ਸਿਦਕ ਪ੍ਰੇਮ ਨਬਾਂਹਦੀਆਂ ਸਨ।
ਘਰੀਂ ਸਿੰਘਾਂ ਦੀਆਂ ਖੰਡੇ ਪੌਹਲ ਲੈ ਕੇ ਸਿੰਘਾਂ ਨਾਲ ਬਣ ਸ਼ੀਹਣੀਆਂ ਜਾਂਦੀਆਂ ਸਨ।
ਛੱਡ ਦਬੜ੍ਹਆਂ ਘੁਸੜ੍ਹਆਂ ਵਾਲੀਆਂ ਜੀ ਰੀਤਾਂ ਗੁਰ ਸਿੱਖੀ ਦੀਆਂ ਚਾਹੰਦੀਆਂ ਸਨ।
ਸਿਖੀ ਧਾਰਕੇ ਸਿੱਖ ਅਖਵਾਂਦੀਆ ਸਨ ਲੀਹ ਪਿਛਲੀ ਸੱਭ ਗਵਾਂਦੀਆਂ ਸਨ।
ਕਾਮ ਕ੍ਰੋਧ ਤੇ ਲੋਭ ਨੂੰ ਮਾਰ ਕਰਕੇ ਸਾਧ ਸੰਤ ਦੀ ਸੇਵਾ ਕਰਾਂਦੀਆਂ ਸਨ।
ਤਨ ਮਨ ਤੇ ਧਨ ਗੁਰ ਨਾਮ ਉਤੇ ਨਾਲ ਪ੍ਰੇਮ ਦੇ ਘੋਲ ਘੁਮਾਂਦੀਆਂ ਸਨ।
ਨਿੱਤ ਆਸਰਾ ਰੱਖ ਅਕਾਲ ਵਾਲਾ ਹੋਰ ਆਸ ਨ ਮੂਲ ਰਖਾਂਦੀਆਂ ਸਨ।
ਇਕ ਬਿਨਾਂ ਕਰਤਾਰ ਤੇ ਗੁਰੂ ਸੱਚੇ ਅੱਗੇ ਕਿਸੇ ਨ ਸੀਸ ਨਵਾਂਦੀਆਂ ਸਨ।
ਸੇਵਾ ਕਰਦੀਆਂ ਸਨ ਗੁਰਦਵਾਰਯਾਂ ਦੀ ਨਹੀਂ ਮੜ੍ਹੀ ਮਸਾਨ ਪੁਜਾਂਦੀਆਂ ਸਨ।
ਗੁੱਗਾ ਸ਼ਿਵ ਭੈਰੋਂ ਹਨੂਮਾਨ ਜਤੀ ਨ ਗਨੇਸ਼ ਨੂੰ ਪੂਜਾ ਚੜ੍ਹਾਂਦੀਆਂ ਸਨ।
ਜੰਗਾਂ ਵਿੱਚ ਜਾਂ ਸਾਮ੍ਹਣੇ ਲੜਦੀਆਂ ਸਨ ਰੰਨਾਂ ਵਾਂਗ ਨ ਥਰ ਥਰਾਂਦੀਆਂ ਸਨ।
ਘਰੀਂ ਉਨ੍ਹਾਂ ਦੀ ਜੰਮਦੇ ਸ਼ੇਰ ਸੀਗੇ ਬੱਚ ਸੂਰੀਆਂ ਵਾਂਗ ਨ ਪਾਂਦੀਆਂ ਸਨ।
ਓਹ ਜੰਮਦੀਆਂ ਸਨ ਦੀਪ ਸਿੰਘ ਵਰਗੇ ਗਿੱਦੜ ਜੰਮ ਨ ਰੂਪ ਗਵਾਂਦੀਆਂ ਸਨ।
ਧੰਨ ਧੰਨ ਓਹ ਧੰਨ ਸਵਾਣੀਆਂ ਸਨ ਸਿੱਖੀ ਧਾਰਕੇ ਤੋੜ ਚੜ੍ਹਾਂਦੀਆਂ ਸਨ।
ਸੱਚੇ ਗੁਰੂ ਦੇ ਪਾਸ ਕਰਤਾਰ ਸਿੰਘਾਂ ਮੁੱਖ ਉਜਲੇ ਓਹੋ ਲੈ ਜਾਂਦੀਆਂ ਸਨ।

(ਸਿਦਕ ਖਾਲਸਾ)

ਇਸ ਦੇ ਉਲਟ ਵਰਤਮਾਨ ਦੀਆਂ ਸਿੰਘਣੀਆਂ ਗੁਰ-ਉਪਦੇਸ਼ ਨੂੰ ਭੁੱਲ ਅਨਮਤੀ ਕਰਮਾਂ ਵਿੱਚ ਰੁਚਿਤ ਹੋ ਗਈਆਂ ਹਨ। ਫਲਸਰੂਪ ਉਹਨਾਂ ਦੀ ਔਲਾਦ ਵੀ ਗੁਰਸਿੱਖ ਰਹਿਣੀ-ਬਹਿਣੀ ਅਤੇ ਕਰਨੀ ਤੋਂ ਦੂਰ ਜਾ ਰਹੀ ਹੈ। ਕਵੀ ਲਿਖਦਾ ਹੈ :

ਸੁਣੋਂ ਚਾਲ 'ਅੱਜ ਕੱਲ ਦੀਆਂ ਸਿੰਘਣੀਆਂ ਦੀ ਸਿੱਖੀ ਜਿਸ ਤਰ੍ਹਾਂ ਏਹ ਕਮਾਂਦੀਆਂ ਨੇ।
ਬਾਹਰੋਂ ਹੋਰ ਤੇ ਅੰਦਰੋਂ ਹੋਰ ਰੰਗਣ ਝੂਠਾ ਕਰਕੇ ਪਾਜ ਵਿਖਾਂਦੀਆਂ ਨੇ।
ਹੈਨ ਮੰਨਦੀਆਂ ਤੇਤੀ ਕਰੋੜ ਦੇਉਤਾ ਉਂਝ ਸਿੰਘਣੀਆਂ ਅਖਵਾਂਦੀਆਂ ਨੇ।
ਸਿੱਖੀ ਧਾਰਕੇ ਗੁਰੂ ਗੋਬਿੰਦ ਸਿੰਘ ਦੀ ਓਹਦੇ ਨਾਮ ਨੂੰ ਲਾਜ ਲਵਾਂਦੀਆਂ ਨੇ।
ਪੱਲਾ ਗੁਰ ਫੜਾਇਆ ਵਾਹਿਗੁਰੂ ਦਾ ਛੱਡ ਆਸਰਾ ਹੋਰ ਬਨਾਂਦੀਆਂ ਨੇ।
ਗੁਰੂ ਗ੍ਰੰਥ ਤਾਈਂ ਮੱਥਾ ਟੇਕਣਾ ਨਹੀਂ ਨੱਕ ਮੜ੍ਹੀਆਂ ਤੇ ਜਾ ਘਸਾਂਦੀਆਂ ਨੇ।

ਇਉਂ ਹੀ ਕਵੀ ਪੁਰਾਤਨ ਅਤੇ ਵਰਤਮਾਨ ਸਿੰਘਾਂ ਦੀ ਰਹਿਤ ਬਹਿਤ ਦੀ ਤੁਲਨਾ ਇਹਨਾਂ ਸ਼ਬਦਾਂ ਵਿੱਚ ਕਰਦਾ ਹੈ :

ਇਤਿਆਦਿਕ ਸਿੱਖੀ ਦੇ ਲੱਛਨ ਸਾਨੂੰ ਉਹ ਸਿਖਾ ਗਏ।
ਨਿਰੇ ਸਿਖਾ ਗਏ ਨਹੀਂ ਪਿਆਰੇ ਕਰਕੇ ਸੱਚ ਵਿਖਾ ਗਏ।
ਓਹ ਦੁੱਖਾਂ ਵਿਚ ਸਾਬਤ ਰਹੇ ਡੋਲੇ ਨਾਂਹ ਕਦਾਈਂ।
ਅਸੀਂ ਸੁੱਖਾਂ ਵਿਚ ਮਸਤ ਹੋ ਬੈਠੇ ਕਦਰ ਪਛਾਤੀ ਨਾਂਹੀ।
ਕਹਿਣਾ ਹੋਰ ਕਮਾਨਾ ਉਲਟਾ ਸਿੱਖ ਦਿਖਾਵੇ ਖਾਤਰ।
ਸਿੱਖੀ ਸਿਦਕ ਭਰੋਸਾ ਹੈ ਨਹੀਂ ਹਾਂ ਵਿਸ਼ੇ ਦੇ ਆਤਰ।
ਅਸੀਂ ਨਕਲ ਸਿੰਘਾਂ ਦੀ ਰਹਿ ਗਏ ਜਿਉਂ ਕੰਧੀਂ ਤਸਵੀਰਾਂ।
ਸਿੱਖੀ ਦਾ ਕੋ ਕੰਮ ਨਾ ਸਰਦਾ ਫੋਕੀਆਂ ਸੁ ਤਦਬੀਰਾਂ। (ਤੇਗ ਖਾਲਸਾ)

ਪੁਰਾਤਨ ਅਤੇ ਵਰਤਮਾਨ ਸਿੱਖ ਸਮਾਜ ਦੀ ਤਰਜ਼-ਜ਼ਿੰਦਗੀ ਦੀ ਤੁਲਨਾ ਪੇਸ਼ ਕਰਨ ਉਪਰੰਤ ਕਵੀ ਇਸ ਸਿੱਟੇ ਉੱਤੇ ਪੁੱਜਦਾ ਹੈ ਕਿ ਵਰਤਮਾਨ ਸਿੱਖਾਂ ਦੁਆਰਾ ਗੁਰਮਤ ਤੋਂ ਪਾਸਾ ਵੱਟ ਲੈਣ ਸਦਕਾ ਹੀ ਉਹ ਧਾਰਮਿਕ ਤੌਰ ਉੱਤੇ ਰਸਾਤਲ ਵੱਲ ਜਾ ਰਹੇ ਹਨ। ਫਲਸਰੂਪ ਕਵੀ ਖਾਲਸਾ ਪੰਥ ਨੂੰ ਗੁਰਸ਼ਬਦ ਨਾਲ ਜੁੜਣ ਲਈ ਇਉਂ ਵੰਗਾਰਦਾ ਹੈ :

ਕਿਉਂ ਖਾਲਸਾ ਪੰਥ ਦੇ ਦਰਦੀਓ ਜੀ ! ਤੁਹਾਡੇ ਕਿੱਧਰ ਖਿਆਲ ਸਮਾ ਰਹੇ ਨੇ।
ਕਿਹੜੀ ਨੀਂਦ ਦੇ ਵਿਚ ਹੋ ਘੂਕ ਸੁੱਤੇ ਤੁਹਾਨੂੰ ਕਿਵੇਂ ਅਰਾਮ ਇਹ ਭਾ ਰਹੇ ਨੇ।
ਬੇੜੀ ਸਿੱਖੀ ਦੀ ਪਿਛਾਂਹ ਨੂੰ ਮੁੜ ਰਹੀ ਲੋਕ ਉੱਠ ਅਗਾਂਹ ਨੂੰ ਜਾ ਰਹੇ ਨੇ।
ਅਸੀਂ ਫੁੱਟ ਦੇ ਹੋ ਸ਼ਿਕਾਰ ਰਹੇ ਲੋਕ ਤਾਕਤਾਂ ਮਿਲ ਵਧਾ ਰਹੇ ਨੇ।
ਕਰ ਮਿਹਨਤਾਂ ਗੁਰੂ ਨੇ ਬਾਗ ਲਾਇਆ ਪਸ਼ੂ ਦੂਸਰੇ ਮਤਾਂ ਦੇ ਖਾ ਰਹੇ ਨੇ।
ਦਿਨੋ ਦਿਨ ਕਈ ਹੋਨਹਾਰ ਬੂਟੇ ਪੁੱਟ ਪੁੱਟ ਗਵਾਂਢੀ ਲੈ ਜਾ ਰਹੇ ਨੇ।
ਜ਼ਰਾ ਧਿਆਨ ਕਰੋ ਪੰਥ ਬੇਨਤੀ ਤੇ ਦਿਨੋ ਦਿਨ ਘਾਟੇ ਨਵੇਂ ਆ ਰਹੇ ਨੇ।
ਨਜ਼ਰ ਮਾਰੋ ਜ਼ਰਾ ਹਿੰਦੁਸਤਾਨ ਵੱਲੋਂ ਘੁੱਣ ਸਿੱਖੀ ਨੂੰ ਕਿਸ ਤਰ੍ਹਾਂ ਖਾ ਰਹੇ ਨੇ।
ਗੁਰਬਾਣੀ ਦੇ ਇਕ ਪਰਚਾਰ ਬਾਝੋਂ ਪਤਿਤ ਹੋ ਕਲੰਕ ਲਗਾ ਰਹੇ ਨੇ।

ਬੜੇ ਬੜੇ ਅਸਥਾਨ ਗੁਰ ਸਿੱਖੀ ਦੇ ਜੋ ਦੂਜੇ ਮੱਤਾਂ ਵਾਲੇ ਪੈ ਦਬਾ ਰਹੇ ਨੇ ।
ਗਿਰਨ ਬਿਨ ਪ੍ਰਚਾਰ ਕਰਤਾਰ ਸਿੰਘਾ ਪਾਪ ਤੁਸਾਂ ਦੇ ਸਿਰ ਚੜ੍ਹਾ ਰਹੇ ਨੇ ।
(ਨਿਰੰਜਨੀ ਜੋਤ)

## ਕਵੀ ਅਤੇ ਕਵਿਤਾ

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਆਪ ਇੱਕ ਪ੍ਰਬੁੱਧ ਅਤੇ ਕਲਾਵਾਨ ਕਵੀ ਸੀ । ਉਸਨੇ ਚੜ੍ਹਦੀ ਜੁਆਨੀ ਦੇ ਦਿਨਾਂ ਤੋਂ ਲੈ ਕੇ ਅੰਤਲੇ ਸਵਾਸਾਂ ਤੱਕ ਰਚਨਾ ਕਾਰਜ ਨਿਰੰਤਰ ਜਾਰੀ ਰੱਖਿਆ। ਇਹ ਕਹਿਣਾ ਗਲਤ ਨਹੀਂ ਹੋਵੇਗਾ ਕਿ ਕਾਵਿ ਰਚਨਾ ਪ੍ਰਕਿਆ ਉਸ ਦੇ ਖੂਨ ਵਿੱਚ ਸਮਾ ਚੁੱਕੀ ਸੀ । ਇਹੋ ਕਾਰਨ ਹੈ ਕਿ ਕਾਵਿ ਰਚਨਾ ਨਾ ਕਰਨ ਦੀ ਸੂਰਤ ਵਿੱਚ ਉਸਨੂੰ ਅਸਾਧਾਰਨ ਮਾਨਸਿਕ ਅਵਸਥਾ ਵਿੱਚ ਦੀ ਗੁਜ਼ਰਨਾ ਪੈਂਦਾ ਸੀ, ਜਿਸ ਦਾ ਬਿਆਨ ਕਵੀ ਨੇ ਇਹਨਾਂ ਸ਼ਬਦਾਂ ਵਿੱਚ ਕੀਤਾ ਹੈ :

ਕੁੱਝ ਦਿਨ ਜੇ ਕਵਿਤਾ ਛੱਡ ਦੇਵਾਂ ਉੱਤੇ ਜੀਭ ਦੇ ਸੁੱਤਯਾਂ ਵਾਲ ਦਿਸਦੇ ।
ਵਿੱਚ ਸੁਪਨੇ ਬਹੁਤ ਤਕਲੀਫ ਹੁੰਦੀ ਲੰਮੇ ਵਾਲ ਉੱਗੇ ਜੀਭ ਨਾਲ ਦਿਸਦੇ ।
ਚਿੱਤ ਲੱਗਦਾ ਕਿਸੇ ਵੀ ਕੰਮ ਤੇ ਨਾ ਮੁਨਤਸ਼ਿਰ ਹੋਇ ਸਾਰੇ ਖਯਾਲ ਦਿਸਦੇ ।
ਦਿਲ ਵਿੱਚ ਉਦਾਸੀਆਂ ਰਹਿਨ ਭਰੀਆਂ ਤੇ ਉਦਾਸ ਅਕਾਸ਼ ਪਾਤਾਲ ਦਿਸਦੇ ।
ਜਿਵੇਂ ਬਾਲਕ ਦੁੱਧ ਆਧਾਰ ਜੀਵੇ ਓਸੇ ਤਰ੍ਹਾਂ ਦੇ ਹੀ ਮੇਰੇ ਹਾਲ ਦਿਸਦੇ ।
ਕਵਿਤਾ ਜ਼ਿੰਦਗੀ ਮੇਰੀ ਕਰਤਾਰ ਸਿੰਘਾ ਮੇਰੇ ਲਈ ਇਹ ਹੁਕਮ ਅਕਾਲ ਦਿਸਦੇ ।
(ਸ੍ਰੀ ਅਰਜਨ ਪ੍ਰਕਾਸ਼)

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਅਨੁਸਾਰ ਜਿਵੇਂ ਮਨੁੱਖ ਦੀ ਖਾਧ-ਖੁਰਾਕ ਦਾ ਰਸ ਮਨੁੱਖੀ ਜੀਵਨ ਦੇ ਆਧਾਰ ਖੂਨ ਵਿੱਚ ਪਰਿਵਰਤਤ ਹੁੰਦਾ ਹੈ, ਇਉਂ ਹੀ ਉਸਦੀ ਅਕਲ ਦੇ ਨਿਚੋੜ ਵਿੱਚੋਂ ਕਵਿਤਾ ਜਨਮ ਲੈਂਦੀ ਹੈ । ਇਹੋ ਕਾਰਨ ਹੈ ਕਿ ਕਾਵਿ ਰਚਨਾ ਪ੍ਰਕ੍ਰਿਆ ਜਣੇ ਖਣੇ ਦੇ ਵੱਸ ਦਾ ਰੋਗ ਨਹੀਂ ਸੱਗੋਂ ਬਹੁਤ ਹੀ ਪ੍ਰਬੁੱਧ ਅਤੇ ਬਾਰੀਕ ਅਕਲ ਵਾਲੇ ਵਿਅਕਤੀ ਹੀ ਕਾਵਿ-ਰਚਨਾ ਕਰ ਸਕਦੇ ਹਨ। ਇਸ ਪ੍ਰਥਾਇ ਉਹ ਲਿਖਦਾ ਹੈ :

ਕਤਰੇ ਖੂਨ ਉਛਾਲਣੇ ਸ਼ਿਅਰ ਕਹਿਣੇ ਬੈਠ ਕੱਢਣੇ ਦਿਲੀ ਉਬਾਲ ਪਯਾਰੇ ।
ਏਥੇ ਚਾਹੀਦੀ ਬੁੱਧ ਬਾਰੀਕ ਵੱਡੀ ਹੋਰ ਵਿਦਯਾ ਚਾਹੀਦੀ ਨਾਲ ਪਯਾਰੇ ।
ਸ਼ਿਅਰ ਆਖਣੇ ਕੰਮ ਨੇ ਚਾਤਰਾਂ ਦੇ ਮੋਟੀ ਬੁੱਧ ਤੇ ਥੋਥੇ ਖਿਯਾਲ ਪਯਾਰੇ ।

ਦੇਸ਼ ਦੇ ਗਲ ਵਿੱਚੋਂ ਅੰਗਰੇਜ਼ੀ ਹਕੂਮਤ ਦਾ ਤੌਕ ਲਾਹੁਣ ਲਈ ਚੱਲੀ ਆਜ਼ਾਦੀ ਦੀ ਲਹਿਰ ਨੂੰ ਗਿਆਨੀ ਕਰਤਾਰ ਸਿੰਘ ਨੇ ਆਪਣੀਆਂ ਅੱਖਾਂ ਸਾਹਮਣੇ ਜਨਮ ਲੈਂਦਿਆਂ ਅਤੇ ਬਲਵਾਨ ਹੁੰਦਿਆਂ ਵੇਖਿਆ । ਸੁਤੰਤਰਤਾ ਸੈਨਾਨੀਆਂ ਨੂੰ ਜਿਨ੍ਹਾਂ ਦੁਸ਼ਵਾਰੀਆਂ ਵਿੱਚ ਦੀ ਗੁਜ਼ਰਨਾ ਪੈਂਦਾ ਸੀ, ਗਿਆਨੀ ਕਰਤਾਰ ਸਿੰਘ ਉਹਨਾਂ ਔਕੜਾਂ ਤੋਂ ਭਲੀਭਾਂਤ ਜਾਣੂ ਸੀ । ਇਸੇ ਲਈ ਉਸਨੇ ਕਵਿਤਾ ਰਚਨ ਅਤੇ ਸੁਤੰਤਰਤਾ ਸੰਗਰਾਮ ਵਿੱਚ ਕੁੱਦਣ ਨੂੰ ਇਕੋ ਜਿਹੀ ਮੁਸ਼ਕਲ ਪ੍ਰਕ੍ਰਿਆ ਮੰਨਿਆ ਹੈ । ਇਹ ਦੋਵੇਂ ਕਾਰਜ ਬਾਹਰੋਂ ਦੇਖਿਆਂ ਬੜੇ ਸੌਖੇ ਪ੍ਰਤੀਤ ਹੁੰਦੇ ਹਨ ਪਰ ਨਿਭਾਉਣੇ ਕਠਨ ਹਨ। ਸੰਸਾਰ ਦੇ ਸੁੱਖ ਸੁਆਦਾਂ ਦਾ

ਤਿਆਗ ਅਤੇ ਪਰ-ਚਿੰਤਾ ਨੂੰ ਆਪਣੀ ਚਿੰਤਾ ਬਣਾ ਲੈਣਾ ਕਵੀ ਅਤੇ ਸੁਤੰਤਰਤਾ ਸੈਨਾਨੀ ਦੋਹਾਂ ਲਈ ਲਾਜ਼ਮੀ ਹੁੰਦਾ ਹੈ। ਦੋਵੇਂ ਜਿਸ ਕਾਰਜ ਨੂੰ ਫਲੀਭੂਤ ਕਰਨ ਲਈ ਯਤਨਸ਼ੀਲ ਹੁੰਦੇ ਹਨ, ਉਸ ਦਾ ਅਨੰਦ ਉਹਨਾਂ ਆਪ ਨਹੀਂ ਸਗੋਂ ਹੋਰਨਾਂ ਨੇ ਮਾਨਣਾ ਹੁੰਦਾ ਹੈ। ਇਸ ਬਾਰੇ ਕਵੀ ਲਿਖਦਾ ਹੈ :

ਸ਼ਿਅਰ ਆਖਣੇ, ਕੰਮ ਆਜ਼ਾਦੀਆਂ ਦੇ ਸੌਖੀ ਨਹੀਂ ਇਹ ਖੇਡ ਖਿਡਾਵਨੀ ਜੀ।
ਵੇਖਣ ਵਾਲਿਆਂ ਲਈ ਇਹ ਗੱਲ ਸੌਖੀ ਸ਼ਾਇਰਾਂ ਵਾਸਤੇ ਔਖੀ ਨਿਬਾਹਵਨੀ ਜੀ।
ਰਾਗ ਰੰਗ ਜਹਾਨ ਦੇ ਛੱਡ ਕਰਕੇ ਜ਼ਿੰਦ ਚਿੰਤਾ ਦੇ ਵਿੱਚ ਫਸਾਵਨੀ ਜੀ।
ਮਾਲੀ ਵਾਂਗ ਸਹਿ ਕੇ ਸਿਰ ਤੇ ਧੁੱਪ ਪਾਲਾ ਭੌਰਾਂ ਲਈ ਗੁਲਜ਼ਾਰ ਲਿਆਵਨੀ ਜੀ।
(ਸਰਕਾਰ ਖਾਲਸਾ)

## ਨਕਲਚੀ ਕਵੀਆਂ ਨੂੰ ਫਿਟਕਾਰਾਂ

ਇਸ ਤੱਥ ਤੋਂ ਇਨਕਾਰੀ ਨਹੀਂ ਹੋਇਆ ਜਾ ਸਕਦਾ ਕਿ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਆਪਣੇ ਸਮੇਂ ਦਾ ਬਹੁਤ ਹੀ ਲੋਕਪ੍ਰਿਯ ਕਵੀ ਸੀ, ਜਿਸ ਦੀ ਹਰ ਰਚਨਾ ਪ੍ਰਕਾਸ਼ਿਤ ਹੋਣ ਸਾਰ ਹੱਥੋਂ ਹੱਥੀ ਵਿਕ ਜਾਇਆ ਕਰਦੀ ਸੀ। ਸਿੱਖ ਜਗਤ ਵਿੱਚ ਬਣੇ ਉਸ ਦੇ ਨਾਉਂ ਦਾ ਅਣਉਚਿੱਤ ਲਾਭ ਉਠਾਉਣ ਲਈ ਕਈ ਹੋਰ ਕਵੀ ਆਪਣੀਆਂ ਰਚਨਾਵਾਂ ਦੇ ਨਾਉਂ ਉਸਦੀਆਂ ਰਚਨਾਵਾਂ ਨਾਲ ਮਿਲਦੇ ਜੁਲਦੇ ਰੱਖ ਕੇ ਭੋਲੇ ਭਾਲੇ ਪਾਠਕਾਂ ਨੂੰ ਧੋਖੇ ਨਾਲ ਆਪਣੀਆਂ ਰਚਨਾਵਾਂ ਵੇਚ ਜਾਂਦੇ ਸਨ। ਗਿਆਨੀ ਕਰਤਾਰ ਸਿਘ ਕਲਾਸਵਾਲੀਆ ਇਹਨਾਂ ਚਾਲਬਾਜ਼ ਕਵੀਆਂ ਦੀਆਂ ਹੱਥਫੇਰੀਆਂ ਤੋਂ ਜਾਣੂੰ ਸੀ, ਇਸ ਲਈ ਉਸਨੇ ਆਪਣੀਆਂ ਕਈ ਰਚਨਾਵਾ ਵਿੱਚ ਜਿੱਥੇ ਇੱਕ ਪਾਸੇ ਆਪਣੇ ਪਾਠਕਾਂ ਨੂੰ ਅਜਿਹੇ ਨਕਲਚੀ ਕਵੀਆਂ ਦੀਆਂ ਹੇਰਾਫੇਰੀਆਂ ਤੋਂ ਬਚਣ ਲਈ ਸੁਚੇਤ ਕੀਤਾ ਹੈ, ਉਥੇ ਦੂਜੇ ਪਾਸੇ ਇਸ ਵੰਨਗੀ ਦੇ ਕਵੀਆਂ ਨੂੰ ਫਿਟਕਾਰਾਂ ਵੀ ਪਾਈਆਂ ਹਨ। ਉਹ ਇੱਕ ਥਾਂ ਲਿਖਦਾ ਹੈ :

ਇਹ ਗ੍ਰੰਥ ਲਿਖਿਆ ਬੜੀਆਂ ਮਿਹਨਤਾਂ ਕਰ ਨਕਲ ਬਾਜ਼ੋ ਫੜ ਨਕਲ ਉਡਾਇਓ ਨਾ।
ਮੈਂ ਤਾਂ ਲਿਖਿਆ ਆਪਣੇ ਰਸ ਅੰਦਰ ਧੂਹ ਘਸੀਟ ਕੇ ਰਸ ਗਵਾਇਓ ਨਾ।
ਰੀਸ ਕਰਕੇ ਲਾਲਚੀ ਮਨਾਂ ਅੰਦਰ ਰਸ ਤਾਂਈਂ ਬੇਰਸ ਕਰਾਇਓ ਨਾ।
ਪੂਰੀ ਸਦੀ ਗੁਜ਼ਰੀ ਲਿਖਿਆ ਕਿਸੇ ਭੀ ਨਾ ਹੁਣ ਝੂਠਾ ਪਿਆਰ ਜਤਾਇਓ ਨਾ।
ਹੀਰੇ ਪਾਸ ਬਲੌਰ ਦੇ ਰੱਖ ਟੁਕੜੇ ਕੀਮਤ ਹੀਰੇ ਦੀ ਐਵੇਂ ਘਟਾਇਓ ਨਾ।
ਅੰਤ ਬੇਨਤੀ ਕਰਾਂ ਕਰਤਾਰ ਸਿਘਾ ਖਿਮਾ ਕਰਨ ਦੇ ਥਾਂ ਗੁੱਸਾ ਖਾਇਓ ਨਾ।
(ਬੇਤਾਜ ਖਾਲਸਾ)

ਇਹੋ ਜਿਹੇ ਨਕਲਬਾਜ਼ ਕਵੀਆਂ ਦਾ ਪਾਜ ਖੋਲ੍ਹਦਿਆਂ ਕਵੀ 'ਨਿਰੰਕਾਰੀ ਜੋਤ' ਵਿੱਚ ਲਿਖਦਾ ਹੈ :

(ੳ) ਫੜਯਾ ਬਹੁਤਿਆਂ ਨੇ ਤਾਂ ਹੈ ਕਸਬ ਏਹੋ ਜੇ ਕਵੀ ਕੋਈ ਮਗਜ਼ ਚਰਾਂਵਦਾ ਏ।
ਲੋੜ ਪੰਥ ਦੀ ਵੇਖ ਕੇ ਕਰ ਹਿੰਮਤ ਨਵਾਂ ਪੁਸਤਕ ਕੋਈ ਰਚਾਵਦਾ ਏ।

ਓਹ ਛਾਪਕੇ ਪਾਂਵਦਾ ਕਦਰ ਜੇਕਰ ਦੂਜੇ ਕਵੀ ਨੂੰ ਨਹੀਂ ਸੁਖਾਂਵਦਾ ਏ।
ਓਹ ਝੱਟ ਹੀ ਓਸ ਦੀ ਨਕਲ ਕਰਕੇ ਭੰਨ ਤੋੜ ਉਸ ਤਈਂ ਗਵਾਂਵਦਾ ਏ।

(ਅ) ਜੇਕਰ ਰੱਬ ਦੇਵੇ ਵਿਚ ਕੁੱਝ ਹਿੰਮਤ ਲਾਭ ਪੰਥ ਦੇ ਤਈਂ ਪੁਚਾਓ ਵੀਰੋ।
ਨਵੇਂ ਨਵੇਂ ਗ੍ਰੰਥ ਤਯਾਰ ਕਰਕੇ ਸੁੱਤੇ ਪੰਥ ਦੇ ਤਈਂ ਜਗਾਓ ਵੀਰੋ।
ਪਰ ਪਹਲਯਾਂ ਪੀਸਿਆਂ ਆਟਿਆਂ ਦਾ ਪੀਹਨਾ ਪਾ ਨਾ ਸੱਗੋਂ ਉਡਾਓ ਵੀਰੋ।
ਜੇਕਰ ਓਸੇ ਦਾ ਪੀਹਨਾ ਸੁਖੱਲ ਦਿੱਸੇ ਨਵਾਂ ਨਾਮ ਕੋਈ ਹੋਰ ਰਖਾਓ ਵੀਰੋ।

ਨਕਲਚੀ ਕਵੀਆਂ ਦੇ ਵਾਂਗ ਹੀ ਗਵਈਆਂ ਦਾ ਇੱਕ ਵਰਗ ਵੀ ਅਜਿਹਾ ਸੀ, ਜੋ ਸਟੇਜਾਂ ਉੱਤੇ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਰਚਿਤ ਕਾਵਿ ਰਚਨਾਵਾਂ ਦਾ ਗਾਇਨ ਤਾਂ ਕਰਦਾ ਸੀ ਪਰ ਗਾਈ ਜਾ ਰਹੀ ਰਚਨਾਂ ਦੇ ਰਚਿਅਤਾ ਦਾ ਨਾਉਂ ਪ੍ਰਗਟ ਨਹੀਂ ਸੀ ਹੋਣ ਦਿੰਦਾ। ਅਜਿਹੇ ਗਵਈਏ ਕਾਵਿ-ਬੰਦ ਦੀ ਅੰਤਲੀ ਪੰਕਤੀ ਵਿੱਚ ਆਉਣ ਵਾਲੇ ਕਵੀ ਨਾਉਂ ਦੀ ਥਾਂ 'ਗੁਰੂ ਖਾਲਸਾ' ਜਾਂ 'ਕਵੀ ਸਿੰਘ' ਆਦਿ ਪਦ ਬੋਲਕੇ ਪੰਕਤੀ ਦਾ ਤੋਲ ਪੂਰਾ ਕਰ ਲੈਂਦੇ ਸਨ। ਅਜਿਹੇ ਗਵਈਆਂ ਨੂੰ ਆਪਣੇ ਅਤੇ ਆਪਣੀ ਕਾਵਿ ਰਚਨਾ ਨਾਲ ਵਧੀਕੀ ਕਰਨ ਤੋਂ ਵਰਜਦਿਆਂ ਕਵੀ ਲਿਖਦਾ ਹੈ :

ਲਿਖੇ ਪ੍ਰਸੰਗ ਜੋ ਦਾਸ ਨੇ ਰਾਗੀ ਸੱਭ ਗਾਉਂਦੇ।
ਵਿੱਚ ਦੀਵਾਨਾਂ ਖੜੇ ਹੋ ਪੜ੍ਹ ਖੂਬ ਸੁਨਾਉਂਦੇ।
ਸਿੱਖਾਂ ਅੰਦਰ ਸਿਦਕ ਦੇ ਬਹੁ ਜੋਸ਼ ਵਧਾਉਂਦੇ।
ਇੱਕ ਗੱਲ ਤੋਂ ਪਤਾ ਨਹੀਂ ਕਿਉਂ ਜੀ ਚੁਰਾਉਂਦੇ।
ਨਾਮ ਕਵੀ ਦਾ ਲੈਣ ਤੋਂ ਸਭੇ ਸ਼ਰਮਾਉਂਦੇ।
'ਗੁਰ ਖਾਲਸਾ' 'ਕਵੀ ਸਿੰਘ' ਕਹਿ ਵਕਤ ਟਪਾਉਂਦੇ।

(ਸਿੰਘਣੀਆਂ ਦੇ ਸਿਦਕ)

ਇਉਂ ਅਸੀਂ ਵੇਖਦੇ ਹਾਂ ਕਿ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ ਜੀਵਨ ਦੇ ਅਨੇਕ ਪੱਖਾਂ ਨੂੰ ਆਪਣੀਆਂ ਰਚਨਾਵਾਂ ਦਾ ਵਿਸ਼ਾ ਬਣਾਇਆ ਹੈ ਅਤੇ ਇਸ ਗੱਲ ਬਾਰੇ ਵੀ ਦੋ ਰਾਵਾਂ ਨਹੀਂ ਹੋ ਸਕਦੀਆਂ ਕਿ ਇਹਨਾਂ ਵਿਸ਼ਿਆਂ ਨੂੰ ਨਿਭਾਉਂਦਿਆਂ ਕਵੀ ਮੱਧ-ਕਾਲੀਨ ਵਿਚਾਰ-ਪੱਧਤੀ ਦਾ ਹੀ ਅਨੁਸਰਣ ਕਰਦਾ ਹੈ।

* * *

## ਟਿੱਪਣੀਆਂ ਅਤੇ ਹਵਾਲੇ

1. ਗਿਆਨੀ ਗਿਆਨ ਸਿੰਘ ਰਚਿਤ ਪੰਥ ਪ੍ਰਕਾਸ਼ ਦਾ ਜ਼ਿਕਰ ਕਰਦਿਆਂ ਕਵੀ ਲਿਖਦਾ ਹੈ :

(ੳ) ਗਿਆਨ ਸਿੰਘ ਗਿਆਨੀ ਜੀ ਗ੍ਰੰਥ ਰਚਿਆ ਨਾਮ ਜਿਸਦਾ 'ਪੰਥ ਪ੍ਰਕਾਸ਼' ਭਾਈ।
ਹਰ ਕਿਸੇ ਨੂੰ ਓਸ ਦਾ ਬੋਧ ਨਾਹੀਂ ਰਹਿੰਦੇ ਪੜ੍ਹਨ ਤੋਂ ਸਿੰਘ ਨਿਰਾਸ ਭਾਈ।
ਓਹਨੂੰ ਪੜ੍ਹੇ ਕੋਈ ਵਿਦਵਾਨ ਪੂਰਾ ਹਰ ਕਿਸੇ ਦੇ ਬੋਧ ਨਾ ਪਾਸ ਭਾਈ।
ਬਾਹਰ ਪਿੰਡਾਂ ਦੇ ਵਿਚ ਨਾ ਸੰਤ ਮਿਲਦੇ ਕਰਨ ਕਥਾ ਜੋ ਨਾਲ ਹੁਲਾਸ ਭਾਈ।

(ਬਾਬਾ ਬੰਦਾ ਬਹਾਦਰ)

(ਅ) ਗੁਰੂ ਘਰ ਦੀ ਲਿਖੀ ਤਾਰੀਖ ਸੋਹਣੀ ਗਯਾਨ ਸਿੰਘ ਜੀ ਗਯਾਨ ਦਿਖਾਇਆ ਏ।
ਹਾਲ ਪੰਥ ਦਾ 'ਪੰਥ ਪ੍ਰਕਾਸ਼' ਰਚਿਆ ਛੰਦਾਬੰਦੀ ਦਾ ਜ਼ੋਰ ਦਿਖਾਇਆ ਏ।
ਪਾਈ ਗੂੜ੍ਹ ਭਾਸ਼ਾ ਬਹੁਤੀ ਦੇਵ ਬਾਣੀ ਸੌਖੀ ਸਮਝਣੀ ਨਹੀਂ ਜਤਾਇਆ ਏ।
ਵਿਦਵਾਨ ਹੀ 'ਪੰਥ ਪ੍ਰਕਾਸ਼' ਪੜ੍ਹਦੇ ਸਿੱਧੇ ਜੱਟਾਂ ਨੂੰ ਨਹੀਂ ਵਰਸਾਇਆ ਏ।
ਤਵਾਰੀਖ ਸਿੱਧੀ ਲਿਖੀ ਵਾਰਤਕ ਹੀ ਪਿੰਡਾਂ ਵਾਲਿਆਂ ਨਹੀਂ ਸੁਹਾਇਆ ਏ।
(ਸਿਦਕ ਖਾਲਸਾ)

ਇਉਂ ਹੀ ਭਾਈ ਸੰਤੋਖ ਸਿੰਘ ਰਚਿਤ 'ਸੂਰਜ ਪ੍ਰਕਾਸ਼' ਦਾ ਜ਼ਿਕਰ ਕਰਦਿਆਂ ਕਵੀ ਨੇ ਲਿਖਿਆ ਹੈ :

ਸ੍ਰੀ ਮਾਨ ਸ਼੍ਰੋਮਣੀ ਕਵੀਆਂ ਦੇ ਸੰਤੋਖ ਸਿੰਘ ਜੀ ਵੱਡੀ ਕਾਰ ਕਰ ਗਏ।
ਦਸਾਂ ਗੁਰਾਂ ਦਾ ਲਿਖ ਇਤਿਹਾਸ ਪੂਰਾ ਸਿਰ ਪੰਥ ਦੇ ਬੜਾ ਉਪਕਾਰ ਕਰ ਗਏ।
ਯਸ ਰਚਿਆ ਬੜਾ ਅਥਾਹ ਸਾਗਰ ਗ੍ਰੰਥ 'ਸੂਰਜ ਪ੍ਰਕਾਸ਼' ਤਯਾਰ ਕਰ ਗਏ।
ਵਿਦਵਾਨ ਮਹਾਨ ਗਯਾਨ ਪੂਰਨ ਕਵਿਤਾ ਲਿਖਣ ਦੀ ਹੱਦ ਸੰਸਾਰ ਕਰ ਗਏ।
ਪਿੱਛੇ ਹੋਇਆ ਨਾਹੀਂ, ਅੱਗੋਂ ਸ਼ਾਇਦ ਹੋਵੇ ਬੇਮਿਸਾਨ ਕਮਾਲ ਅਪਾਰ ਕਰ ਗਏ।
ਧੰਨਵਾਦ ਹਜਾਰ ਕਰਤਾਰ ਸਿੰਘਾ ਉਹ ਮਸਾਲਾ ਜਮ੍ਹਾਂ ਬੇਸ਼ੁਮਾਰ ਕਰ ਗਏ।

ਤਥਾ

ਓਹਨੀਂ ਦਿਨੀ ਭਾਸ਼ਾ ਲਿਖੀ ਪੜ੍ਹੀ ਦੀ ਸੀ ਭਾਸ਼ਾ ਵਿਚ ਗ੍ਰੰਥ ਬਨਾਇਆ ਜੀ।
ਕਵਿਤਾ ਲਿਖੀ ਸੋਹਣੀ ਰੰਗ ਰਸ ਪੂਰਨ ਕਾਵਿ ਭਾਵ ਦਾ ਜ਼ੋਰ ਦਿਖਾਇਆ ਜੀ।
ਸਮੇਂ ਬਦਲੇ ਜ਼ਮਾਨੇ ਦੀ ਚਾਲ ਬਦਲੀ ਦੇਸੀ ਬੋਲੀ ਨੇ ਰੁਖ ਪਰਤਾਇਆ ਜੀ।
ਰੁਚੀ ਬਦਲੀ ਆਣ ਪੰਜਾਬੀਆਂ ਦੀ ਦਿਲ ਮਾਦਰੀ ਬੋਲੀ ਤੇ ਲਾਇਆ ਜੀ।
ਕੌਣ ਪੜ੍ਹੇ ਹੁਣ ਏਡੇ ਗ੍ਰੰਥ ਨੂੰ ਲੈ ਭਾਸ਼ਾ ਬੋਲਨੋਂ ਚਿੱਤ ਚੁਰਾਇਆ ਜੀ।
ਏਸੇ ਲਈ 'ਸੂਰਜ ਪ੍ਰਕਾਸ਼' ਪਾਸੋਂ ਲਾਭ ਪੰਥ ਨੇ ਨਹੀਂ ਉਠਾਇਆ ਜੀ।
ਘਾਟਾ ਹੁਣ ਤੋੜੀ ਇਹੋ ਰਿਹਾ ਭਾਰਾ ਸਿੱਖ ਪੰਥ ਇਤਿਹਾਸ ਭੁਲਾਇਆ ਜੀ।
(ਖੜਗੇਸ਼ ਪ੍ਰਕਾਸ਼)

2. ਇਹ ਦਰਦ ਭਰਿਆ ਸਾਕਾ ਗੁਰੂ ਜੀ ਨੂੰ ਮਾਹੀ ਗੁੱਜਰ ਆਣ ਸੁਣਾਇਆ ਜੀ।
ਪੜ੍ਹਿਆ ਸੁਣਿਆ ਜਿਸ ਤਰ੍ਹਾਂ ਦਾਸ ਨੇ ਹੈ ਵਾਰ ਛੇਵੀਂ ਲਿਖ ਮੁਕਾਇਆ ਜੀ।
(ਸ੍ਰੀ ਦਸਮੇਸ਼ ਦੁਲਾਰੇ)

3. 'ਸਰਕਾਰ ਖਾਲਸਾ' ਗ੍ਰੰਥ ਦੇ ਪੰਨਾ 6 ਉੱਪਰ ਇਸ ਲੜੀ ਦੀਆਂ ਪੁਸਤਕਾਂ ਦੀ ਸੂਚੀ ਵਿੱਚ ਇਸ ਗ੍ਰੰਥ ਦਾ ਨਾਉਂ 'ਦੁਖਯਾਰ ਖਾਲਸਾ' ਲਿਖਿਆ ਗਿਆ ਹੈ ਪਰ ਪ੍ਰਕਾਸ਼ਿਤ ਰੂਪ ਵਿੱਚ ਮਿਲਦੇ ਇਸ ਗ੍ਰੰਥ ਦਾ ਉਨਵਾਨ 'ਬੇਤਾਜ ਖਾਲਸਾ' ਹੀ ਹੈ।

4. ਇਸ ਸੌਦੇ ਦਾ ਜ਼ਿਕਰ ਕਰਤਾ ਨੇ 'ਤੇਗ ਖਾਲਸਾ' ਵਿਚ ਇਉਂ ਕੀਤਾ ਹੈ :
'ਜੌਹਰ ਖਾਲਸਾ' ਦੇ ਪੂਰੇ ਹੋ ਗਏ ਵੱਖੋ ਵੱਖ ਹਿੱਸੇ ਸੋਹਣੇ ਚਾਰ ਭਾਈ।
ਪਹਿਲਾ 'ਬੰਦਾ ਬਹਾਦਰ' ਹੈ ਸਮਝ ਲੈਣਾ 'ਸਿਦਕ ਖਾਲਸਾ' ਦੂਸਰਾ ਧਾਰ ਭਾਈ।
'ਤੇਗ ਖਾਲਸਾ' ਤੀਸਰਾ ਹੈ ਹਿੱਸਾ 'ਰਾਜ ਖਾਲਸਾ' ਚੌਥਾ ਵਿਚਾਰ ਭਾਈ।

ਮੇਰੇ ਪਾਸ ਸੀ ਏਹਨਾਂ ਦੇ ਹੱਕ ਪਹਿਲਾਂ ਸਮਝ ਲੈਂ ਕਾਨੂੰਨ ਅਨੁਸਾਰ ਭਾਈ।
ਹੁਣ ਦੇ ਦਿੱਤੇ ਲੱਧਾ ਸਿੰਘ ਤਾਈਂ ਲੈ ਲਿਆ ਹੈ ਇਕ ਹਜ਼ਾਰ ਭਾਈ।
ਹੱਕ ਕਾਪੀ ਰਾਈਟ ਸਾਰਾ ਦੇ ਦਿੱਤਾ ਕਰ ਰਜਿਸਟਰੀ ਵਿਚ ਸਰਕਾਰ ਭਾਈ।
ਸਾਰੇ ਹੱਕ ਹੁਣ ਇਨ੍ਹਾਂ ਤੇ ਲੱਧਾ ਸਿੰਘ ਦੇ ਛਾਪੇ ਵੇਚੇ ਓਹਦੇ ਅਖਤਿਆਰ ਭਾਈ।
ਨਾ ਵਧਾ ਘਟਾ ਅਖਤਿਆਰ ਮੇਰੇ ਇਹ ਕਰ ਲਿਆ ਇਕਰਾਰ ਭਾਈ।
ਚਾਰੇ ਇਹ ਗ੍ਰੰਥ 'ਪ੍ਰਹਿਲਾਦ' ਨਾਲੇ ਉਰਦੂ ਗੁਰਮੁਖੀ 'ਨੱਵੇ ਦੀ ਨਾਰ' ਭਾਈ।
ਦਿੱਤਾ 'ਬੀਰ ਸਪੁੱਤਰ' ਵਿਚ ਦੋਸਤੀ ਦੇ ਜੌਹਿਰ ਜਿਸ ਦੇ ਅਪਰ ਅਪਾਰ ਭਾਈ।
ਹੱਕ ਸੱਭਨਾਂ ਤੇ ਹੋਇਆ ਲੱਧਾ ਸਿੰਘ ਦਾ ਮੈਂ ਸੁਣਾ ਦਿੱਤਾ ਹੈ ਪੁਕਾਰ ਭਾਈ।
ਕੋਈ ਦੂਸਰਾ ਸ਼ਖਸ ਨਾ ਹੱਥ ਪਾਵੇ ਨਫਾ ਖੱਟਣੇ ਦਾ ਲੱਭ ਧਾਰ ਭਾਈ।
ਜਿਹੜਾ ਕਰੇਗਾ ਉਲਟ ਨੁਕਸਾਨ ਪਾਸੀ ਹੋ ਕਾਨੂੰਨ ਦਾ ਚੋਰ ਯਾਰ ਭਾਈ।
ਜਿਸਨੂੰ ਲੋੜ ਲਵੇ ਲੱਧਾ ਸਿੰਘ ਪਾਸੋਂ ਜਿੰਨੇ ਚਾਹੇ ਗ੍ਰੰਥ ਵਿਹਾਰ ਭਾਈ।
ਮੈਂ ਇਹ ਲਿਖ ਦਿੱਤਾ ਕਰਤਾਰ ਸਿੰਘਾ ਸੋਚ ਸਮਝ ਲੈਣਾ ਸਮਝਦਾਰ ਭਾਈ।

5. ਕਵੀ ਦੁਆਰਾ ਪ੍ਰਕਾਸ਼ਿਤ ਵਿਭਿੰਨ ਗ੍ਰੰਥਾਂ ਉੱਤੇ ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ ਸਥਿਤ ਇਸ ਫਰਮ ਦੇ ਹੇਠ ਲਿਖੇ ਨਾਉਂ ਮਿਲਦੇ ਹਨ :
   (ੳ) ਗਿਆਨੀ ਕਰਤਾਰ ਸਿੰਘ ਪੁਸਤਕ ਭੰਡਾਰ
   (ਅ) ਕਲਾਸਵਾਲਾ ਪੁਸਤਕ ਭੰਡਾਰ
   (ੲ) ਭਾਈ ਗੁਰਦਿਆਲ ਸਿੰਘ ਦੀਪਿੰਦਰ ਸਿੰਘ ਕਲਾਸਵਾਲੀਏ
6. ਨਾਈ ਤੇ ਪਰੋਹਤ ਨੂੰ ਛੁਹਾਰਾ ਦਿੱਤਾ ਵਾਸਲਾਂ ਨੇ
ਰਲ ਭਾਈਚਾਰੇ ਸਾਰੇ ਬਾਤ ਇਹ ਬਨਾਈ ਜੀ।
ਕੋਹਲਿਆਂ ਦਾ ਘਰ ਮਸ਼ਹੂਰ ਕਰਤਾਰ ਪੁਰੇ
ਆਦੀ ਵੱਡਾ ਘਰ ਸੱਭ ਜਾਣਦੀ ਲੋਕਾਈ ਜੀ।
ਵਰ ਦੇਖ ਸੁੰਦਰ ਸਰੂਪ ਕਰਤਾਰ ਸਿੰਘਾ
ਕਰਨੀ ਜੋ ਧੰਨੀ ਵਾਲੀ ਤੁਸਾਂ ਕੁੜਮਾਈ ਜੀ ॥ 47 ॥

ਅਧਿਆਇ 4

# ਕਲਾਸਵਾਲੀਆ-ਕਾਵਿ : ਕਲਾਗਤ ਅਧਿਐਨ

ਸਾਹਿੱਤਾਚਾਰੀਆਂ ਦਾ ਮਤ ਹੈ ਕਿ ਸਾਹਿੱਤ-ਰੂਪ ਵਿੱਚ ਬਿਆਨ ਕੀਤਾ ਜਾਣ ਵਾਲਾ ਕੋਈ ਵਿਸ਼ਾ ਜਦੋਂ ਰਚਨਾ ਦਾ ਰੂਪ ਧਾਰਦਾ ਹੈ ਤਾਂ ਆਪਣੀ ਅਭਿਵਿਅਕਤੀ ਲਈ ਢੁੱਕਵੀਂ ਸਾਹਿੱਤ ਵਿਧਾ ਵੀ ਆਪ ਹੀ ਘੜਦਾ ਹੈ। ਜਦੋਂ ਪੰਜਾਬੀ-ਸਾਹਿੱਤ ਵਿੱਚ ਬਿਆਨੀਆ-ਕਾਵਿ ਦੀ ਰਚਨਾ ਹੋਣ ਲੱਗੀ ਤਾਂ ਕਿੱਸਾ-ਕਾਵਿ ਰੂਪ ਨੇ ਜਨਮ ਲਿਆ। ਉਨੀਂਵੀਂ ਸਦੀ ਦੇ ਅੰਤਲੇ ਦਹਾਕੇ ਵਿੱਚ ਜਦੋਂ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ ਕਾਵਿ-ਰਚਨਾ ਸ਼ੁਰੂ ਕੀਤੀ, ਤਾਂ ਉਦੋਂ ਤੱਕ ਇਹ ਸਾਹਿੱਤ-ਰੂਪ ਕਈ ਸਦੀਆਂ ਦੀ ਉਮਰ ਭੋਗਣ ਉਪਰੰਤ ਇਕ ਟਕਸਾਲੀ ਰੂਪ ਧਾਰਨ ਕਰ ਚੁੱਕਾ ਸੀ। ਇਸ ਲਈ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੂੰ ਆਪਣੇ ਵਿਸ਼ੇ ਦੀ ਅਭਿਵਿਅਕਤੀ ਲਈ ਇੱਕ ਬਣਿਆ ਬਣਾਇਆ ਚੌਖਟਾ ਪ੍ਰਾਪਤ ਹੋਇਆ ਜਿਸ ਦੀ ਬਣਤਰ ਤੋਂ ਉਹ ਭਲੀ ਪ੍ਰਕਾਰ ਜਾਣੂੰ ਸੀ। ਭਾਵੇਂ ਕਵੀ ਦੀਆਂ ਵਿਭਿੰਨ ਰਚਨਾਵਾਂ ਵਿੱਚਲੇ ਹਵਾਲਿਆਂ ਵਿੱਚੋਂ ਕਵੀ ਦੁਆਰਾ ਵਾਚੇ ਗਏ ਧਾਰਮਿਕ ਅਤੇ ਇਤਿਹਾਸਿਕ ਗ੍ਰੰਥਾਂ ਦੀ ਸੂਚੀ ਹੀ ਮਿਲਦੀ ਹੈ ਪਰ ਉਸ ਦੀਆਂ ਰਚਨਾਵਾਂ ਦੇ ਪਾਠ ਤੋਂ ਪ੍ਰਮਾਣਿਤ ਹੋ ਜਾਂਦਾ ਹੈ ਕਿ ਉਸਨੇ ਪੂਰਬਲੇ ਕਿੱਸਾ-ਕਾਵਿ ਦਾ ਵੀ ਡੂੰਘਾ ਅਧਿਐਨ ਕੀਤਾ ਸੀ।

ਕਿੱਸਾ-ਕਾਵਿ ਪਰੰਪਰਾ ਅਨੁਸਾਰ ਰਚਨਾ ਵਿਚਲੀ ਕਹਾਣੀ ਦਾ ਵਿਕਾਸ ਕੁੱਝ ਕਥਾਨਕ-ਰੂੜ੍ਹੀਆਂ ਦੇ ਆਧਾਰ ਉੱਤੇ ਕੀਤਾ ਜਾਂਦਾ ਸੀ। ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ ਵੀ ਕਹਾਣੀ ਦਾ ਬਿਆਨ ਕਰਨ ਲਈ ਇਹਨਾਂ ਕਥਾਨਕ-ਰੂੜ੍ਹੀਆਂ ਦਾ ਆਸਰਾ ਲਿਆ ਹੈ। ਉਦਾਹਰਨ ਵਜੋਂ ਨਾਇਕ ਅਥਵਾ ਨਾਇਕਾ ਦਾ ਜਨਮ ਔਲਾਦ ਲਈ ਤਾਂਘਦੇ ਅਤੇ ਇਸ ਤਾਂਘ ਦੀ ਪੂਰਤੀ ਹਿਤ ਅਨੇਕ ਪ੍ਰਕਾਰ ਦੇ ਉਪਾਉ ਕਰਨ ਵਾਲੇ ਮਾਪਿਆਂ ਦੇ ਘਰ ਹੋਇਆ ਦੱਸਿਆ ਜਾਂਦਾ ਸੀ। ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਦੀ ਰਚਨਾ 'ਧੰਨੋ-ਸ਼ਿਵ ਸਿੰਘ' ਵਿੱਚ ਨਿਰ-ਸੰਤਾਨ ਪਰ ਰਜੇ-ਪੁੱਜੇ ਸ਼ਾਹੂਕਾਰ ਬੂਟੇ ਨੂੰ ਅਨੇਕਾਂ ਦੇਵੀ-ਦੇਵਤਿਆਂ ਨੂੰ ਧਿਆਉਣ ਉਪਰੰਤ ਇੱਕ ਬੱਚੀ ਦਾ ਬਾਪ ਬਣਦਿਆਂ ਦੱਸਿਆ ਹੈ। ਕਵੀ ਲਿਖਦਾ ਹੈ :

ਦੁਰਗਾ ਮਨਾਵੇ ਭੈਰੋਂ ਕਾਲੀ ਦੀ ਜਗਾਵੇ ਜੋਤ
ਹਨੂੰਮਾਨ ਬੀਰ ਦੇ ਲੰਗੋਟ ਜਾ ਚੜਾਂਵਦਾ।
ਐਤਵਾਰ ਮੰਗਲ ਛਨਿਛਤ ਬਰਤ ਰੱਖੇ
ਆਜਜਾਂ ਗਰੀਬਾਂ ਤਾਈਂ ਭੋਜਨ ਖੁਲਾਂਵਦਾ।

ਜੋਤਸ਼ੀ ਨੂੰ ਸੱਦਕੇ ਨਜੂਮ ਪੁੱਛੇ ਪਾਂਧਿਆਂ ਥੋਂ
ਰਾਵਲ ਬੈਠਾਲ ਫਾਲਾਂ ਨਿੱਤ ਹੀ ਸੁਟਾਂਵਦਾਂ ।
ਮੜ੍ਹੀ ਤੇ ਮਸਾਣ ਗੋਰ ਪੂਜੇ ਕਰਤਾਰ ਸਿੰਘਾ
ਵਾਸਤੇ ਉਲਾਦ ਜਾਲ ਖੂਹਾਂ ਵਿੱਚ ਪਾਂਵਦਾ ।

ਨਾਇਕ ਅਥਵਾ ਨਾਇਕਾ ਦੇ ਜਨਮ ਉਪਰੰਤ ਉਸਦੇ ਭਵਿੱਖਤ ਸਮਾਚਾਰ ਜਾਨਣ ਲਈ ਜੋਤਸ਼ੀ ਬੁਲਾਏ ਜਾਣ ਦੀ ਕਥਾਨਕ-ਰੂੜ੍ਹੀ ਦੀ ਵਰਤੋਂ ਗਿਆਨੀ ਕਰਤਾਰ ਸਿੰਘ ਦੁਆਰਾ ਵੀ ਕੀਤੀ ਗਈ ਹੈ । ਇਸੇ ਕਿੱਸੇ ਵਿੱਚ ਬੂਟਾ ਸ਼ਾਹੂਕਾਰ ਆਪਣੇ ਘਰ ਧੀ ਦੇ ਜਨਮ ਉਪਰੰਤ ਜੋਤਸ਼ੀਆਂ ਨੂੰ ਬੁਲਾਉਂਦਾ ਦੱਸਿਆ ਹੈ । ਕਵੀ ਲਿਖਦਾ ਹੈ :

ਦੇਣ ਲੱਗੇ ਆਣਕੇ ਵਧਾਈਆਂ ਲੋਗ ਬੂਟੇ ਤਾਈਂ
ਧੰਨ ਕਰਤਾਰ ਮੁੱਖ ਬਾਲ ਦਾ ਵਿਖਾਇਆ ।
ਪੰਡਤ ਬੁਲਾਇਆ ਝੱਟ ਪੱਤਰੀ ਲਿਆਇਆ
ਘਰ ਆਂਵਦੇ ਨੂੰ ਆਦਰ ਦੇ ਨਾਲ ਤਾਂ ਬੈਠਾਇਆ ।

ਨਾਇਕਾ ਦੇ ਬਾਲਪਨ ਤੋਂ ਜੁਆਨੀ ਤੱਕ ਪੁੱਜਣ ਦਾ ਬਿਆਨ ਇੱਕ ਇੱਕ ਸਾਲ ਦੀ ਗਿਣਤੀ ਕਰਦਿਆਂ ਲਿਖਣ ਦਾ ਰਿਵਾਜ ਵੀ ਕਿੱਸਾਕਾਰਾਂ ਵਿੱਚ ਰਿਹਾ ਹੈ । ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ ਵੀ ਇਸ ਕਥਾਨਕ-ਰੂੜ੍ਹੀ ਦੀ ਪੈਰਵੀ ਕੀਤੀ ਹੈ । ਉਸਨੇ ਧੰਨੀ ਨੂੰ ਮੁਟਿਆਰ ਹੁੰਦਿਆਂ ਵਿਖਾਉਣ ਲਈ ਬਾਰਵੇਂ ਤੋਂ ਚੌਦਵੇਂ ਵਰ੍ਹੇ ਤੱਕ ਦਾ ਬਿਆਨ ਇਉਂ ਕੀਤਾ ਹੈ :

ਬਾਰਵੇਂ ਬਰਸ ਨਮੂਦਾਰ ਆ ਜਵਾਨੀ ਹੋਈ
ਚਮਕਣ ਲੱਗੇ ਛਾਤੀ ਉਤੇ ਆ ਅਨਾਰ ਦੋ ।......
ਤੇਰਵੇਂ ਬਰਸ ਹੋਰ ਤੌਰ ਹੋਏ ਜਵਾਨੀ ਵਾਲੇ
ਮੁੱਖੋਂ ਮੁਸਕਾਵੇ ਗੱਲ ਕਰਦੀ ਮਿਜਾਜ ਦੀ ।......
ਚੌਦਵੇਂ ਬਰਸ ਨਾ ਜਵਾਨੀ ਦਾ ਹਿਸਾਬ ਆਵੇ
ਪਰੀਆਂ ਦੀ ਸੂਰਤ ਨੂੰ ਰੱਦ ਕਰ ਸੱਟਦੀ ।......

ਕਿੱਸਾਕਾਰਾਂ ਨੇ ਬ੍ਰਿਹੋਂ ਵਿੱਚ ਤੜਫਦੇ ਨਾਇਕ ਅਥਵਾ ਨਾਇਕਾ ਦੀ ਪੀੜਾ ਨੂੰ ਬਿਆਨ ਕਰਨ ਲਈ ਆਮ ਤੌਰ ਉੱਤੇ ਬਾਰਾਮਾਹ ਅਤੇ ਸਤਵਾਰਾ ਕਾਵਿ-ਰੂਪਾਂ ਦੀ ਰਚਨਾ ਕੀਤੀ ਹੈ । ਇਸ ਪਰੰਪਰਾ ਦਾ ਅਨੁਕਰਣ ਕਰਦਿਆਂ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ ਵੀ ਇਹਨਾਂ ਦੋਹਾਂ ਕਾਵਿ-ਰੂਪਾਂ ਦੀ ਵਰਤੋਂ ਕੀਤੀ । ਸ਼ਿਵ ਸਿੰਘ ਦੇ ਵਿਜੋਗ ਵਿੱਚ ਲੁਛਦੀ ਧੰਨੀ ਆਪਣੇ ਪ੍ਰੇਮੀ ਨੂੰ ਇਕ ਪੱਤਰ ਲਿਖਣ ਲਈ ਅਠਵਾਰੇ ਨੂੰ ਮਾਧਿਅਮ ਬਣਾਉਂਦੀ ਹੈ । ਕਵੀ ਦੱਸਦਾ ਹੈ :

ਇਕ ਦਮ ਕੱਟਣਾ ਮੁਹਾਲ ਬਿਨਾਂ ਸੱਜਣਾ ਦੇ
ਸ਼ਿਵ ਸਿੰਘਾ ਤੇਰੇ ਬਾਝੋਂ ਸਬਰ ਨਾ ਆਂਵਦਾ ।
ਲਿਖੇ ਚਿੱਠੀ ਤੇਰੇ ਵੱਲ ਧੰਨੀ ਕਰਤਾਰ ਸਿੰਘਾ
ਅਠਵਾਰ ਆਖਕੇ ਕਵੀਸ਼ਰ ਸੁਨਾਂਵਦਾ ।

ਇਉਂ ਹੀ ਨਾਇਕਾ ਦੇ ਬ੍ਰਿਹੋਂ ਦਾ ਵਰਨਣ ਕਰਨ ਲਈ ਕਵੀ ਨਾਇਕਾ ਦੀ ਜ਼ਬਾਨੀ ਬਾਰਾਂਮਾਹ ਲਿਖੇ ਜਾਣ ਤੋਂ ਪਹਿਲਾਂ ਲਿਖਦਾ ਹੈ :

ਕਦੇ ਹਾਂ ਉਦਾਸ ਆਖੇ ਗੜ ਵੱਲ ਉੱਠ ਜਾਵਾਂ
ਏਥੇ ਮੈਨੂੰ ਸੂਰਤ ਨਾ ਦਿਸਦੀ ਹੈ ਯਾਰ ਦੀ ।
ਧੰਨੀ ਹੈ ਉਦਾਸ ਯਾਰ ਬਾਝ ਕਰਤਾਰ ਸਿੰਘਾ
ਬੈਠ ਕੇ ਵਿਯੋਗ ਵਿੱਚ ਬਾਰਾਂਮਾਹ ਉਚਾਰਦੀ ।

ਗੁਰਸਿੱਖਾਂ ਵਾਲੀ ਰਹਿਣੀ-ਬਹਿਣੀ ਦੇ ਧਾਰਨੀ ਵਿਰਕਤ ਭਾਈ ਦਸੌਂਧਾ ਸਿੰਘ ਦੇ ਚਰਨਾਂ ਵਿੱਚ ਬੈਠਕੇ ਸਿੱਖਿਆ ਪ੍ਰਾਪਤ ਕਰਨ ਅਤੇ ਗੁਰ ਜੀਵਨ ਤਥਾ ਸਿੱਖ ਇਤਿਹਾਸ ਦੇ ਗੰਭੀਰ ਅਧਿਐਨ ਸਦਕਾ ਕਵੀ ਦੀਆਂ ਰਚਨਾਵਾਂ ਉੱਤੇ ਗੁਰਬਾਣੀ ਦਾ ਪ੍ਰਭਾਵ ਪੈਣਾ ਸੁਭਾਵਿਕ ਸੀ । ਇਸ ਦੇ ਨਾਲ ਨਾਲ ਵਾਰਸ, ਹਾਸ਼ਮ, ਸ਼ਾਹ ਮੁਹੰਮਦ ਆਦਿ ਕਵੀਆਂ ਦਾ ਪ੍ਰਭਾਵ ਵੀ ਕਲਾਸਵਾਲੀਆ ਕਾਵਿ ਵਿੱਚੋਂ ਦ੍ਰਿਸ਼ਟੀਗੋਚਰ ਹੁੰਦਾ ਹੈ । ਕਿੱਸਾਕਾਰ ਵਾਰਸ ਦੇ ਨਾਉਂ ਹੇਠ ਪ੍ਰਕਾਸ਼ਿਤ 'ਵੱਡੀ ਅਤੇ ਅਸਲੀ ਹੀਰ' ਵਿੱਚ ਕਾਲੇ ਬਾਗ ਵਿੱਚ ਜੋਗੀ ਬਣੇ ਰਾਂਝੇ ਨਾਲ ਹੀਰ ਦੀ ਮੁਲਾਕਾਤ ਉਪਰੰਤ ਹੀਰ ਦੀਆਂ ਸਹੇਲੀਆਂ ਹੀਰ ਨੂੰ ਮਖੌਲ ਕਰਦੀਆਂ ਹਨ ਜੋ ਅਸ਼ਲੀਲ ਗਿਣੇ ਜਾਂਦੇ ਹਨ । ਬਿਲਕੁੱਲ ਇਹੋ ਜਿਹੀ ਸਥਿਤੀ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ 'ਧੰਨੀ-ਸ਼ਿਵ ਸਿੰਘ' ਵਿੱਚ ਸਿਰਜਦਾ ਹੈ ਜਦੋਂ ਧੰਨੀ ਦੀਆਂ ਸਹੇਲੀਆਂ ਧੰਨੀ ਅਤੇ ਸ਼ਿਵ ਸਿੰਘ ਦੀ ਮੁਲਾਕਾਤ ਹੋਣ ਉਪਰੰਤ ਉਸ ਨੂੰ ਹਾਸਾ ਮਜ਼ਾਕ ਕਰਦੀਆਂ ਹਨ । ਇਉਂ ਹੀ ਦੱਖਣ ਤੋਂ ਬਾਬਾ ਬੰਦਾ ਸਿੰਘ ਬਹਾਦਰ ਦੇ ਪੰਜਾਬ ਪੁੱਜਣ ਸਮੇਂ ਪਿੰਡਾਂ ਵਿੱਚ ਸਿੰਘਾਂ ਨੂੰ ਗੁਰੂ ਪੰਥ ਦੇ ਇਕੱਠ ਵਿੱਚ ਸ਼ਾਮਿਲ ਹੋਣ ਲਈ ਦਿੱਤਾ ਸੱਦਾ ਵਾਰਸ ਵੱਲੋਂ ਜੋਗੀ ਰਾਂਝੇ ਮੂੰਹੋਂ ਅਖਵਾਈਆਂ ਪੰਕਤੀਆਂ ਨਾਲ ਮਿਲਦਾ ਜੁਲਦਾ ਹੈ ।[1]

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਲਿਖਦਾ ਹੈ :

ਪਿੰਡਾਂ ਵਿੱਚ ਹੋਕੇ ਸਿੰਘ ਫਿਰਨ ਦੇਂਦੇ ਸਫਲ ਜਨਮ ਜੇ ਕਿਸੇ ਕਰਾਵਣਾ ਏ ।
ਗੁਰੂ ਪੰਥ ਜਿੱਥੇ ਕੱਠਾ ਹੋਇ ਰਿਹਾ ਚੱਲੋ ਨਾਲ ਸਾਡੇ ਜਿਸਨੇ ਜਾਵਣਾ ਏ ।

(ਨਿਰਭੈ ਯੋਧਾ)

ਹਾਸ਼ਮ ਨੇ ਆਪਣੇ ਕਿੱਸੇ 'ਸੱਸੀ' ਵਿੱਚ ਸੱਸੀ ਨੂੰ ਹਵਾ ਰਾਹੀਂ ਪੁੰਨੂੰ ਵੱਲ ਸੁਨੇਹੇ ਭੇਜਦਿਆਂ ਦੱਸਿਆ ਹੈ ।[3] ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਦੇ ਕਿੱਸੇ 'ਧੰਨੀ-ਸ਼ਿਵ ਸਿੰਘ' ਦੀ ਨਾਇਕਾ ਧੰਨੀ ਵੀ ਹਿਜਰ ਦੀਆਂ ਘੜੀਆਂ ਦੌਰਾਨ ਆਪਣਾ ਦੁੱਖ ਦਰਦ ਸ਼ਿਵ ਸਿੰਘ ਪਾਸ ਪਹੁੰਚਾਉਣ ਲਈ ਪੌਣ ਨੂੰ ਹੀ ਮਾਧਿਅਮ ਬਣਾਉਂਦੀ ਹੈ । ਧੰਨੀ ਪੌਣ ਨੂੰ ਸੰਬੋਧਨ ਕਰਕੇ ਕਹਿੰਦੀ ਹੈ :

ਪੌਣ ਅੱਗੇ ਬੈਠ ਕੇ ਸੁਨੇਹੇ ਦਿੰਦੀ ਯਾਰ ਵੱਲੇ
'ਸੋਹਣੇ ਵਾਲੇ ਦੇਸ ਨੀ ਤੂੰ ਨਿੱਤ ਵਾਏ ਜਾਂਵਦੀ ।
ਜਾਂਵਦੀ ਸੁਨੇਹੜਾ ਇਕ ਲੈ ਜਾ ਮੇਰੇ ਮਾਹੀ ਵੱਲ
ਹੋਵੇ ਜਿੱਥੇ ਬੈਠਾ ਤੇ ਪੁਚਾਈਂ ਉਥੇ ਜਾਂਵਦੀ ।
ਜਾਂਵਦੀ ਪਈ ਆ ਧੰਨੀ ਇਸ਼ਕ ਸਮੁੰਦਰ ਰੁੜੀ

ਕੱਢਦੀ ਐ ਹਾੜੇ ਕੂੰਜ ਵਾਂਗ ਕੁਰਲਾਂਵਦੀ ।
ਲਾਂਵਦੀ ਆ ਹੱਥ ਤੇਰੇ ਪੈਰੀਂ ਕਰਤਾਰ ਸਿੰਘਾ,
ਬਹੁੜ ਜੈਲਦਾਰਾ ਲੱਖ ਵਾਸਤੇ ਮੈਂ ਪਾਂਵਦੀ ।'

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਰਚਿਤ 'ਭਗਤ ਪ੍ਰਹਿਲਾਦ' ਵਿੱਚ ਪ੍ਰਹਿਲਾਦ ਨੂੰ ਸਜ਼ਾ ਸੁਣਾਏ ਜਾਣ ਉਪਰੰਤ ਉਸ ਦੀ ਮਾਂ ਵੱਲੋਂ ਵਾਤਸਲ ਮੋਹ ਵਿੱਚ ਉਚਾਰੇ ਗਏ 'ਛੇ ਕਲੇਸ਼' ਫਜ਼ਲ ਸ਼ਾਹ ਦੀ ਰਚਨਾ 'ਸੋਹਣੀ' ਵਿੱਚ ਝਨਾਂ ਵਿੱਚ ਡੱਬ ਰਹੀ ਸੋਹਣੀ ਵੱਲੋਂ ਪਾਏ ਵੈਣਾਂ ਵਾਲੀ ਵਿਧੀ ਦਾ ਪ੍ਰਭਾਵ ਹਨ । ਸ਼ਾਹ ਮੁਹੰਮਦ ਦੀ ਪ੍ਰਸਿੱਧ ਰਚਨਾ 'ਜੰਗ ਸਿੰਘਾਂ ਅਤੇ ਫਰੰਗੀਆਂ' ਦੇ ਪ੍ਰਭਾਵ[3] ਦੀ ਗੁਆਹੀ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਦੀਆਂ ਇਹ ਪੰਕਤੀਆਂ ਹਨ :

1) ਸਿੰਘ ਜਾ ਰਹੇ ਓਸ ਦੇ ਵੱਲ ਭੱਜੇ ਸ਼ੁਤਰ ਹੋਇ ਜਿਉਂ ਬੇਮੁਹਾਰ ਮੀਆਂ ।
(ਨਿਰਭੈ ਯੋਧਾ)

2) ਘਰੋਂ ਆਏ ਸਨ ਸਿੰਘਾਂ ਦੇ ਰੋਕਣੇ ਨੂੰ ਅੱਗੇ ਉੱਠਕੇ ਸਿੰਘ ਬਲਾ ਮਿਲ ਗਏ ।
ਦੋ ਜੰਗ ਦਾ ਸੱਭ ਸਾਮਾਨ ਗਏ ਹਥਯਾਰ ਭੀ ਬੇਬਹਾ ਮਿਲ ਗਏ ।
(ਬਾਬਾ ਬੰਦਾ ਬਹਾਦਰ)

ਇਉਂ ਅਸੀਂ ਦੇਖਦੇ ਹਾਂ ਕਿ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ ਮੱਧ-ਕਾਲੀਨ ਸਾਹਿੱਤ ਦੇ ਅਧਿਐਨ ਸਦਕਾ ਪ੍ਰਾਪਤ ਪ੍ਰੌਢਤਾ ਦੀ ਵਰਤੋਂ ਸਿੱਖ ਇਤਿਹਾਸ ਨੂੰ ਕਾਵਿ-ਰੂਪ ਵਿੱਚ ਬਿਆਨ ਕਰਨ ਲਈ ਕੀਤੀ ।

## (ੳ) ਕਾਵਿ-ਰੂਪ

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਰਚਿਤ ਕਾਵਿ ਗ੍ਰੰਥਾਂ ਵਿੱਚ ਜਿਹੜੇ ਕਾਵਿ-ਰੂਪ ਰਚੇ ਮਿਲਦੇ ਹਨ, ਉਹ ਹਨ : ਕਿੱਸਾ, ਪੱਤਲ, ਪੈਂਤੀ-ਅੱਖਰੀ, ਬਾਰਾਂਮਾਹ ਅਤੇ ਸੱਤਵਾਰਾ । ਇਹਨਾਂ ਕਾਵਿ-ਰੂਪਾਂ ਬਾਰੇ ਵਿਸਤ੍ਰਿਤ ਚਰਚਾ ਹੇਠਾਂ ਕੀਤੀ ਜਾਂਦੀ ਹੈ :

1. **ਕਿੱਸਾ** : ਜਦੋਂ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ ਕਾਵਿ-ਰਚਨਾ ਕਰਨੀ ਸ਼ੁਰੂ ਕੀਤੀ ਤਾਂ ਉਸ ਸਾਹਮਣੇ ਪੰਜਾਬੀ ਕਿੱਸਾ-ਕਾਵਿ ਦੇ ਰੂਪ ਵਿੱਚ ਬਿਆਨੀਆ ਕਾਵਿ ਦੀ ਇੱਕ ਲੰਮੀ ਪਰੰਪਰਾ ਸੀ । ਪਿਛਲੀਆਂ ਕਈ ਸਦੀਆਂ ਤੋਂ ਪੰਜਾਬੀ ਵਿੱਚ ਨਿਰੰਤਰ ਕਿੱਸਾ ਰਚਨਾ ਹੁੰਦੇ ਰਹਿਣ ਕਾਰਨ ਇਸ ਕਾਵਿ-ਰੂਪ ਦਾ ਨਿਵੇਕਲਾ ਮੁਹਾਂਦਰਾ ਹੋਂਦ ਵਿੱਚ ਆ ਚੁੱਕਾ ਸੀ । ਗਿਆਨੀ ਕਰਤਾਰ ਸਿੰਘ ਕਿਉਂਕਿ ਬਚਪਨ ਤੋਂ ਹੀ ਪੂਰਬਲੇ ਕਿੱਸਾ-ਕਵੀਆਂ ਦੀਆਂ ਰਚਨਾਵਾਂ ਪੜ੍ਹਦਾ ਆ ਰਿਹਾ ਸੀ, ਇਸ ਲਈ ਜਦੋਂ ਉਸਨੇ ਪਹਿਲਾਂ ਪਿਆਰ-ਕਹਾਣੀਆਂ, ਪੌਰਾਣਿਕ ਕਥਾਵਾਂ ਆਦਿ ਅਤੇ ਪਿੱਛੋਂ ਸਿੱਖ-ਇਤਿਹਾਸ ਨੂੰ ਪੰਜਾਬੀ ਕਵਿਤਾ ਵਿੱਚ ਲਿਖਣ ਦਾ ਮਨ ਬਣਾਇਆ ਤਾਂ ਉਸਨੇ ਆਪਣੇ ਉਦੇਸ਼ ਦੀ ਪੂਰਤੀ ਹਿਤ ਸੁਭਾਵਿਕ ਹੀ ਇਸ ਵਿਧਾ ਦੀ ਚੋਣ ਕੀਤੀ । ਇਹੋ ਕਾਰਨ ਹੈ ਕਿ ਕਵੀ ਨੇ ਇਸ਼ਕੀਆ ਕਹਾਣੀ, ਪੌਰਾਣਿਕ ਕਥਾ, ਲੋਕ ਗਾਥਾ ਜਾਂ ਸਿੱਖ ਇਤਿਹਾਸ ਵਿੱਚੋਂ ਕਿਸੇ ਵੀ ਵਿਸ਼ੇ ਨੂੰ ਲੈ ਕੇ ਕਾਵਿ-ਰਚਨਾ ਕੀਤੀ ਅਤੇ ਇਹਨਾਂ ਨੂੰ ਸੰਗਿਆ ਭਾਵੇਂ ਕਿੱਸਾ, ਪ੍ਰਸੰਗ, ਸਾਕਾ ਆਦਿ ਦੀ ਦਿੱਤੀ[4] ਪਰ ਉਸ ਦੀ ਹਰ ਰਚਨਾ ਵਿੱਚੋਂ ਕਿੱਸਾ ਕਾਵਿ-ਰੂਪ ਵਾਲੇ ਇਹ ਲੱਛਣ

ਦ੍ਰਿਸ਼ਟੀ-ਗੋਚਰ ਹੁੰਦੇ ਹਨ :

(i) **ਮੰਗਲਾਚਰਨ**

ਕਿਸੇ ਕਾਰਜ ਨੂੰ ਛੋਹੇ ਜਾਣ ਸਮੇਂ ਉਸ ਦੀ ਸੰਪੂਨਰਤਾ ਹਿਤ ਕਿਸੇ ਦੈਵੀ-ਸ਼ਕਤੀ ਤੋਂ ਅਸੀਸ ਮੰਗਣਾ ਮਨੋਵਿਗਿਆਨਕ ਲੋੜ ਹੈ। ਸੋ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਆਪਣੀ ਹਰ ਰਚਨਾ ਦਾ ਅਰੰਭ ਮੰਗਲਾਚਰਨ ਨਾਲ ਕਰਦਾ ਹੈ। ਉਸ ਦੀਆਂ ਰਚਨਾਵਾਂ ਦੇ ਪਾਠ ਉਪਰੰਤ ਪਤਾ ਲੱਗਦਾ ਹੈ ਕਿ ਕਵੀ ਨੇ ਸਾਰਦ ਮਾਤਾ, ਅਕਾਲ ਪੁਰਖ, ਦਸ ਸਿੱਖ ਗੁਰੂ ਸਾਹਿਬਾਨ, ਖਾਲਸਾ ਪੰਥ, ਆਪਣੇ ਵਿਦਿਆ ਗੁਰੂ ਆਦਿ ਨੂੰ ਇਸ਼ਟ ਰੂਪ ਵਿੱਚ ਧਿਆਇਆ ਹੈ। ਕਿਸੇ ਰਚਨਾ ਵਿੱਚ ਇਹਨਾਂ ਸਾਰਿਆਂ ਪ੍ਰਤੀ, ਕਿਸੇ ਵਿੱਚ ਕਿਸੇ ਇੱਕ ਪ੍ਰਤੀ ਅਤੇ ਕਿਸੇ ਵਿੱਚ ਇੱਕ ਤੋਂ ਵਧੇਰਿਆਂ ਪ੍ਰਤੀ ਸ਼ਰਧਾ-ਸੁਮਨ ਭੇਟ ਕੀਤੇ ਗਏ ਹਨ, ਜਿਸ ਕਾਰਨ ਵਿਭਿੰਨ ਰਚਨਾਵਾਂ ਵਿੱਚ ਮੰਗਲਾਚਰਨ ਵੱਜੋਂ ਲਿਖੇ ਕਾਵਿ ਦਾ ਆਕਾਰ ਵੀ ਘੱਟ ਵੱਧ ਹੈ। ਉਦਾਹਰਨ ਵੱਜੋਂ 'ਦਲ ਭੰਜਨੀ ਜੋਤ ਅਰਥਾਤ ਸ੍ਰੀ ਖੜਗੇਸ਼ ਪ੍ਰਕਾਸ਼' ਨਾਮੀ ਰਚਨਾ ਦਾ ਅਰੰਭ ਵੇਖਿਆ ਜਾ ਸਕਦਾ ਹੈ। 'ਇਸ਼ਟ ਦੇਵ' ਸੁਰਖੀ ਅਧੀਨ ਲਿਖੇ ਦੋਹਰਿਆਂ ਵਿੱਚ ਪਹਿਲਾਂ ਕਵੀ ਪਰਮਾਤਮਾ ਅੱਗੇ ਇਹਨਾਂ ਸ਼ਬਦਾਂ ਵਿੱਚ ਅਰਦਾਸ ਕਰਦਾ ਹੈ :

ਆਦਿ ਪੁਰਖ ਪਰਮਾਤਮਾ ਦੀਨਾ ਨਾਥ ਦਿਆਲ।
ਬਲ ਬਖਸ਼ੋ ਭਲ ਕਾਵਿ ਕਾ ਕਾਟੋ ਬਿਘਨ ਬਿਸਾਲ ॥ 1 ॥
ਬਿਘਨ ਬਿਨਾਸਨ ਨਾਮ ਤਵ ਮੰਗਲ ਕਰਨੇਹਾਰ।
ਗ੍ਰੰਥ ਸੰਪੂਰਨ ਹੋਇ ਝਬ ਬਖਸ਼ੋ ਬੁੱਧ ਉਦਾਰ ॥ 2 ॥

ਫਿਰ ਅਗਲੇ ਦੋਹਰੇ ਵਿੱਚ ਕਵੀ ਦਸ ਸਿੱਖ ਗੁਰੂ ਸਾਹਿਬਾਨ, ਗੁਰੂ ਗ੍ਰੰਥ ਸਾਹਿਬ ਅਤੇ ਖਾਲਸਾ ਪੰਥ ਨੂੰ ਇਉਂ ਯਾਦ ਕਰਦਾ ਹੈ :

ਗੁਰੂ ਨਾਨਕ ਜੀ ਆਦਿ ਲੈ ਦਸ ਗੁਰ ਏਕ ਸਰੂਪ।
ਸਿਮਰੋ ਮੰਗਲ ਕਾਰਨੇ ਕਵਿਤਾ ਹੋਇ ਅਨੂਪ ॥ 3 ॥
ਗ੍ਰੰਥ ਪੰਥ ਕੋ ਬੰਦਨਾਂ ਕਰੋਂ ਚਰਨ ਧਰ ਮਾਥ।
ਧਰਹੁ ਹਾਥ ਮਮ ਮਾਥ ਪਰ ਪੂਰਨ ਹੋਵੈ ਗਾਥ ॥ 4 ॥
ਤੁੱਛ ਬੁੱਧ ਕਰਤਾਰ ਸਿੰਘ ਗੁਰ ਯਸ ਰਚਨਾ ਚਾਹਿ।
ਬਲ ਬਖਸ਼ੋ ਸਤਿਗੁਰੂ ਜੀ ਸਗਲੇ ਬਿਘਨ ਨਸਾਹਿ ॥ 5 ॥

ਫਿਰ 'ਬੇਨਤੀ' ਉਨਵਾਨ ਅਧੀਨ ਪਹਿਲਾਂ ਅਕਾਲਪੁਰਖ ਅਤੇ ਫਿਰ ਗੁਰੂ ਸਾਹਿਬਾਨ ਅੱਗੇ ਇਉਂ ਅਰਜ਼ੋਈ ਕੀਤੀ ਹੈ :

ਕਰਾਂ ਬੇਨਤੀ ਪੁਰਖ ਅਕਾਲ ਅੱਗੇ ਮਿਹਰਬਾਨ ਹੋ ਪੂਰੇ ਸਵਾਲ ਕਰ ਦੇਹ।
ਤੇਰੇ ਭਰੇ ਭੰਡਾਰ ਨੇ ਬਰਕਤਾਂ ਦੇ ਮਿਹਰ ਕਰ ਮੈਨੂੰ ਮਾਲਾਮਾਲ ਕਰ ਦੇਹ।
ਦੂਰ ਕਰ ਦਲਿੱਦਰਾਂ ਸਾਰਿਆਂ ਨੂੰ ਮੈਨੂੰ ਨਦਰੀ ਨਦਰਿ ਨਿਹਾਲ ਕਰ ਦੇਹ।
ਇਕ ਨਜ਼ਰ ਕਰ ਮਿਹਰ ਦੀ ਵੱਲ ਮੇਰੇ ਤੇ ਕੰਗਾਲ ਨੂੰ ਸਾਹਿਬ ਇਕਬਾਲ ਕਰ ਦੇਹ।
ਮਾਰ ਜਾਣ ਨਾ ਕਾਮ ਕ੍ਰੋਧ ਮੈਨੂੰ ਦਯਾ ਧਰਮ ਸਦਾ ਰਖਵਾਲ ਕਰ ਦੇਹ।
ਮੈਂ ਨਾਚੀਜ਼ ਨੂੰ ਚੀਜ਼ ਕਰਤਾਰ ਸਿੰਘਾ ਬਖਸ਼ ਬਖਸ਼ਸ਼ਾਂ ਪੁਰਖ ਅਕਾਲ ਕਰ ਦੇਹ।

ਕਵੀ ਨੇ ਆਪਣੀ ਰਚਨਾ 'ਬੰਦਾ ਬਹਾਦਰ' ਵਿੱਚ ਅਕਾਲ ਪੁਰਖ ਨੂੰ ਧਿਆਉਣ ਪਿੱਛੋਂ ਸਿੱਖ ਗੁਰੂ ਸਾਹਿਬਾਨ ਨੂੰ ਵੱਖਰਿਆਂ ਵੱਖਰਿਆਂ ਯਾਦ ਕੀਤਾ ਹੈ। ਕਵੀ ਦੇ ਸ਼ਬਦ ਹਨ :

ਮੇਰੀ ਲੱਖ ਡੰਡੌਤ ਪ੍ਰਣਾਮ ਹੋਏ ਆਯਾ ਸ਼ਰਨ ਮੈਂ ਤਾਂ ਆਸ ਧਾਰ ਗੁਰ ਜੀ।
ਨਾਨਕ ਅੰਗਦ ਗੁਰੂ ਅਮਰਦਾਸ ਤੂੰ ਹੀ ਰਾਮਦਾਸ ਅਰਜਨ ਦਾਤਾਰ ਗੁਰ ਜੀ।
ਹਰ ਗੋਬਿੰਦ ਹਰਿ ਰਾਇ ਹਰਿ ਕ੍ਰਿਸ਼ਨ ਗੁਰੂ ਨੌਵੇਂ ਹਿੰਦ ਚਾਦਰ ਅਘਹਾਰ ਗੁਰ ਜੀ।
ਹੋਈ ਆਗਯਾ ਪੁਰਖ ਅਕਾਲ ਦੀ ਜਾਂ ਲਿਆ ਵਿੱਚ ਭਾਰਤ ਅਵਤਾਰ ਗੁਰ ਜੀ।
ਜ਼ੋਰ ਮੋਮਨਾਂ ਦਾ ਦਿੱਤਾ ਤੋੜ ਸਾਰਾ ਪਾਇਆ ਖਾਲਸੇ ਆਨ ਗੁਬਾਰ ਗੁਰ ਜੀ।
ਤੁਸਾਂ ਚਿੜੀਆਂ ਤੋਂ ਬਾਜ਼ ਮਰਵਾ ਦਿੱਤੇ ਲੀਲਾ ਤੁਸਾਂ ਦੀ ਅਪਰ ਅਪਾਰ ਗੁਰ ਜੀ।
ਰਿਧ ਸਿੱਧ ਬਖਸ਼ੀ ਖਾਲਸੇ ਨੂੰ ਭਗਤ ਮੁਕਤ ਦਿੱਤੇ ਫਲ ਚਾਰ ਗੁਰ ਜੀ।
ਆਸ਼ਾ ਪੂਰੀ ਹੋ ਜਾਏ ਕਰਤਾਰ ਸਿੰਘਾ ਦੋਵੇਂ ਹੱਥ ਜੋੜਾਂ ਬਾਰ ਬਾਰ ਗੁਰ ਜੀ।

ਪਰ ਇੱਕ ਹੋਰ ਰਚਨਾ 'ਸਰਕਾਰ ਖਾਲਸਾ' ਵਿੱਚ ਗੁਰੂ ਸਾਹਿਬ ਨੂੰ ਡੰਡੌਤ ਕਰਨ ਲਈ ਕਵੀ ਨੇ ਇੱਕ ਹੋਰ ਵਿਧੀ ਵਰਤੀ ਹੈ। ਇੱਥੇ ਉਸਨੇ ਕਿਸੇ ਗੁਰੂ-ਵਿਅਕਤੀ ਦਾ ਨਾਉਂ ਨਹੀਂ ਲਿਆ ਸੱਗੋਂ ਹਰ ਗੁਰੂ ਜੀਵਨ ਨਾਲ ਸੰਬੰਧਤ ਸਾਖੀ ਦੇ ਹਵਾਲੇ ਨਾਲ ਵਿਸ਼ੇਸ਼ ਗੁਰ-ਵਿਅਕਤੀ ਅੱਗੇ ਜੋਦੜੀ ਕੀਤੀ ਹੈ। ਕਵੀ ਲਿਖਦਾ ਹੈ :

ਦਸੋਂ ਗੁਰੂ ਅਕਾਲ ਦੀ ਜੋਤ ਪੂਰਨ ਮਿਹਰ ਕਰਕੇ ਕਦਮੀ ਲਾਉ ਮੈਨੂੰ।
ਤੁਸਾਂ ਤਾਰਯਾ ਜੱਗ ਜਹਾਨ ਸਾਰਾ ਕੂਕਰ ਦਰ ਦਾ ਜਾਨ ਤਰਾਉ ਮੈਨੂੰ।
ਸੱਜਣ ਠੱਗ ਨੂੰ ਠੱਗੀਓਂ ਮੋੜਿਆ ਜਿਉਂ ਬੁਰੇ ਕੰਮਾਂ ਤੋਂ ਤਿਵੇਂ ਮੁੜਾਉ ਮੈਨੂੰ।
ਜਿਵੇਂ ਰੇਠਯਾਂ ਨੂੰ ਮਿੱਠੇ ਕਰ ਦਿੱਤਾ ਤਿਵੇਂ ਨਿੰਮ ਤੋਂ ਅੰਬ ਕਰਾਉ ਮੈਨੂੰ।
ਬਾਦਸ਼ਾਹੀ ਹਮਾਯੂੰ ਨੂੰ ਜਿਵੇਂ ਦਿੱਤੀ ਤਿਵੇਂ ਬੁੱਧ ਭੰਡਾਰ ਬਖਸ਼ਾਉ ਮੈਨੂੰ।
ਜਰ ਅਕਬਰ ਦੀ ਜਿਵੇਂ ਮੁਹਿੰਮ ਕੀਤੀ ਪੰਜਾਂ ਚੋਰਾਂ ਦੀ ਫਤਹਿ ਦਵਾਉ ਮੈਨੂੰ।
ਕੀਤਾ ਪਿੰਗਲੇ ਦਾ ਬੇੜਾ ਪਾਰ ਜਿਵੇਂ ਤਾਲ ਮਿਹਰ ਦੇ ਵਿਚ ਨੁਲਾਉ ਮੈਨੂੰ।

ਮੰਗਲਾਚਰਨ ਦੀ ਦ੍ਰਿਸ਼ਟੀ ਤੋਂ 'ਖੂਨਿ-ਸ਼ਹੀਦਾਂ ਅਰਥਾਤ ਸਾਕਾ ਸ੍ਰੀ ਨਨਕਾਣਾ ਸਾਹਿਬ' ਨਿਵੇਕਲਾ ਸਥਾਨ ਰੱਖਦਾ ਹੈ। ਇਸ ਗ੍ਰੰਥ ਵਿੱਚ ਕਵੀ ਨੇ ਫਰਵਰੀ, 1920 ਵਿੱਚ ਸ੍ਰੀ ਨਨਕਾਣਾ ਸਾਹਿਬ ਵਿਚਲੇ ਗੁਰਦੁਆਰਾ ਜਨਮ ਅਸਥਾਨ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮਹੰਤ ਵੱਲੋਂ ਸੈਂਕੜੇ ਨਿਹੱਥੇ ਅਤੇ ਸ਼ਾਂਤਮਈ ਸਿੱਖਾਂ ਦੇ ਨਿਰਦਇਤਾ ਪੂਰਨ ਕਤਲਿਆਮ ਦਾ ਬਿਆਨ ਕੀਤਾ ਹੈ।

ਕਵੀ ਇਸ ਗ੍ਰੰਥ ਦਾ ਅਰੰਭ 'ਖੂਨੀ ਮੰਗਲਾਚਰਨ' ਲਿਖਕੇ ਕਰਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ 'ਸ਼ਸਤ੍ਰਨਾਮਮਾਲਾ'[5] ਤੋਂ ਪ੍ਰੇਰਨਾ ਲੈਂਦਿਆਂ ਕਵੀ ਲਿਖਦਾ ਹੈ :

ਸ੍ਰੀ ਖੜਗ ਤਾਈਂ ਨਮਸਕਾਰ ਮੇਰੀ ਤਬਰ ਤੀਰ ਅਰ ਤੁਪਕ ਮਨਾਂਵਦਾ ਹਾਂ।
ਖੰਡੇ ਖੜਗ ਤੇ ਸੈਫ ਸਰੋਹੀ ਇਕੋ ਸ੍ਰੀ ਸਾਹਿਬ ਸੈਹਥੀ ਧਿਆਂਵਦਾ ਹਾਂ।
ਦੁਸ਼ਟ ਮਾਰਨੀ ਸੰਤ ਉਬਾਰਨੀ ਜੋ ਸ੍ਰੀ ਤੇਗ ਨੂੰ ਸੀਸ ਨਿਵਾਂਵਦਾ ਹਾਂ।

ਕਾਲ ਕਾਲੀ ਨੂੰ ਸਮਝਕੇ ਰੂਪ ਇੱਕੋ ਖੂਨ ਜਿਗਰ ਦੇ ਫੁੱਲ ਚੜ੍ਹਾਂਵਦਾ ਹਾਂ ।
ਅੱਗੇ ਰੱਖਕੇ ਖੂਨ ਦੀ ਭੇਟ ਸੋਹਣੀ ਖੂਨੀ ਮੰਗਲਾਚਾਰ ਅਲਾਂਵਦਾ ਹਾਂ ।
ਸ੍ਰੀ ਖੜਗ ਤੇਰੀ ਗੋਦੇ ਪੰਥ ਪਿਆ ਆਦਿ ਤੈਨੂੰ ਹੀ ਚਿੱਤ ਵਸਾਂਵਦਾ ਹਾਂ ।

ਪੰਜਾਬ ਦੇ ਇਤਿਹਾਸ ਵਿੱਚ ਸਤਾਰਵੀਂ ਸਦੀ ਤੋਂ ਉਂਨੀਵੀਂ ਸਦੀ ਦੇ ਪੂਰਬਾਰਧ ਤੱਕ ਲਗਪਗ ਢਾਈ ਸਦੀਆਂ ਦਾ ਸਮਾਂ ਰਾਜਸੀ ਤੌਰ ਉੱਤੇ ਬੜਾ ਉਥਲ-ਪੁਥਲ ਦਾ ਸਮਾਂ ਸੀ । ਇਸ ਸਮੇਂ ਮੁਗਲੀਆ ਸਲਤਨਤ ਢਹਿ ਢੇਰੀ ਹੋਈ, ਬੇਰਹਿਮ ਹਾਕਮਾਂ ਦੇ ਕਹਿਰ ਦਾ ਸ਼ਿਕਾਰ ਹੋਈ ਸਿੱਖ ਕੌਮ ਜੰਗਲ ਬੇਲਿਆ ਜਾਂ ਘੋੜਿਆਂ ਦੀਆਂ ਕਾਠੀਆਂ ਉੱਤੇ ਦਿਨ ਗੁਜ਼ਾਰਨ ਉਪਰੰਤ ਰਾਜ ਭਾਗ ਦੀ ਮਾਲਕ ਬਣੀ, ਜਿਸ ਦਾ ਸਿਖਰ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਬਣਿਆ । ਪਰ ਸਿੱਖਾਂ ਦੀ ਚੜ੍ਹਦੀ ਕਲਾ ਦਾ ਇਹ ਸਮਾਂ ਵੀ ਸੀਮਿਤ ਸਿੱਧ ਹੋਇਆ ਅਤੇ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਦੋ ਦਹਾਕਿਆਂ ਦੇ ਅੰਦਰ ਅੰਦਰ ਅੰਗਰੇਜ਼ ਪੰਜਾਬ ਉੱਤੇ ਕਾਬੂ ਹੋ ਗਏ । ਕਵੀ ਏਨੀ ਤੇਜ਼ੀ ਨਾਲ ਵਾਪਰੇ ਰਾਜਨੀਤਿਕ ਉਤਰਾ-ਚੜ੍ਹਾ ਦਾ ਕਾਰਨ ਪਰਮਾਤਮਾ ਵੱਲੋਂ ਸਾਜੀ ਸ੍ਰਿਸ਼ਟੀ ਵਿੱਚ ਪਰਿਵਰਤਨ-ਸ਼ੀਲਤਾ ਦਾ ਲੱਛਣ ਨਿਹਿੱਤ ਹੋਣਾ ਦੇਖਦਾ ਹੈ । ਇਹੋ ਕਾਰਨ ਹੈ ਕਿ ਉਹ ਆਪਣੀਆਂ ਬਹੁਤੀਆਂ ਰਚਨਾਵਾਂ ਵਿੱਚ ਮੰਗਲਾਚਾਰ ਲਿਖਣ ਉਪਰੰਤ ਸ੍ਰਿਸ਼ਟੀ ਵਿੱਚ ਸਮੇਂ ਸਮੇਂ ਆਉਣ ਵਾਲੀ ਤਬਦੀਲੀ ਦਾ ਜ਼ਿਕਰ ਵੀ ਕਰਦਾ ਹੈ । 'ਸਿਦਕ ਖਾਲਸਾ' ਗ੍ਰੰਥ ਵਿੱਚ ਉਹ 'ਸਮੇਂ ਦੀ ਚਾਲ' ਸੁਰਖੀ ਅਧੀਨ ਲਿਖਦਾ ਹੈ :

ਸਮਾਂ ਤੇਜ਼ ਰਫਤਾਰ ਦੇ ਨਾਲ ਚੱਲੇ ਹਰ ਤਰਫ਼ ਹੀ ਦੇਖੋ ਵਿਚਾਰ ਭਾਈ ।
ਸੂਰਜ ਚੜ੍ਹਦਾ ਫੇਰ ਦੁਪੈਹਰ ਹੁੰਦੀ ਛਿਪ ਜਾਂਦਾ ਹੁੰਦਾ ਅੰਧਕਾਰ ਭਾਈ ।
ਬੀਤੇ ਰਾਤ ਤੇ ਫੇਰ ਚਮਕਾਰ ਹੋਵੇ ਦੁਨੀਆਂ ਲੱਗ ਪੈਂਦੀ ਕਾਰੋਬਾਰ ਭਾਈ ।
ਜੀਵ ਜੰਮਦੇ ਅਤੇ ਜਵਾਨ ਹੁੰਦੇ ਬੁੱਢੇ ਹੋਂਵਦੇ ਹਿੰਮਤਾਂ ਹਾਰ ਭਾਈ ।
ਬੀਜ ਉੱਗਦੇ ਫਲਦੇ ਪੱਕਦੇ ਨੇ ਝੜ ਜਾਂਵਦੇ ਸਮਾਂ ਗੁਜ਼ਾਰ ਭਾਈ ।
ਪਾਣੀ ਆਂਵਦੇ ਅਗ੍ਹਾਂ ਨੂੰ ਚੱਲੇ ਜਾਂਦੇ ਜਾਰੀ ਰਹੇ ਪਰਵਾਹ ਦੀ ਕਾਰ ਭਾਈ ।
ਕਦੇ ਸਿਆਲ ਤੇ ਕਦੇ ਹੁਨਾਲ ਹੋਵੇ ਸਰਦ ਗਰਮ ਰੁੱਤਾਂ ਕਈ ਵਾਰ ਭਾਈ ।
ਕਦੇ ਅਤਿ ਬਰਖਾ ਕਦੇ ਔੜ ਲੱਗੇ ਕਦੇ ਹਵਾ ਕਦੇ ਗਰਮੀ ਭਾਰ ਭਾਈ ।

## (ii) ਰਚਨਾ-ਕਾਰਨ

ਕਲਾਸਵਾਲੀਆ-ਕਾਵਿ ਵਿੱਚ ਰਚਨਾ ਵਿਸ਼ੇਸ਼ ਨੂੰ ਰਚੇ ਜਾਣ ਦੇ ਕਾਰਨ ਬਾਰੇ ਵੀ ਸੂਚਨਾ ਦਿੱਤੀ ਗਈ ਮਿਲਦੀ ਹੈ । ਇਸ ਅਨੁਸਾਰ ਕਵੀ ਨੇ ਵਧੇਰੇ ਰਚਨਾਵਾਂ ਆਪਣੇ ਯਾਰਾਂ-ਦੋਸਤਾਂ ਵੱਲੋਂ ਸਿਫਾਰਸ਼ ਕੀਤੇ ਜਾਣ ਉੱਤੇ ਰਚੀਆਂ । ਆਪਣੀ ਸਰਬ-ਪ੍ਰਥਮ ਰਚਨਾ 'ਧੰਨੀ-ਸ਼ਿਵ ਸਿੰਘ' ਲਿਖੇ ਜਾਣ ਦੇ ਪਿਛੋਕੜ ਬਾਰੇ ਉਹ ਇਉਂ ਦੱਸਦਾ ਹੈ :

ਇੱਕ ਦਿਨ ਦੋਸਤਾਂ ਨੇ ਕੀਤਾ ਇਹ ਸਵਾਲ ਆਨ
ਕਰੋਂ ਮਨਜ਼ੂਰ ਤਾਂ ਸਵਾਲ ਇਕ ਪਾਈਏ ।
ਸ਼ਿਵ ਸਿੰਘ ਧੰਨੀ ਜੋ ਸੁਣੀਂਦੀ ਹੈ ਦਵਾਬੇ ਦੇਸ
ਕਿੱਸਾ ਕਰਤਾਰ ਸਿੰਘ ਜੋੜਕੇ ਸੁਣਾਈਏ ॥ 4 ॥

ਸੁਣ ਇਹ ਸਵਾਲ ਹੱਥ ਜੋੜਕੇ ਅਰਜ਼ ਕੀਤੀ
ਦੋਸਤੋ ਤੁਸਾਂ ਦੇ ਕਹਿਣੇ ਪਰ ਜਾਨ ਵਾਰਦਾ ।
ਧੰਨ ਮੇਰੇ ਭਾਗ ਮੈਨੂੰ ਦੋਸਤਾਂ ਸਵਾਲ ਕੀਤਾ,
ਮੰਨਾਂ ਦਿਲ ਜਾਨ ਨਾਲ ਸਿਰੋਂ ਨਾ ਮੈਂ ਟਾਰਦਾ ॥ 6 ॥

ਇਉਂ ਹੀ 'ਬੰਦਾ ਬਹਾਦਰ' ਦੀ ਰਚਨਾ ਮਿੱਤਰਾਂ ਦੇ ਆਖਣ ਉੱਤੇ ਕੀਤੇ ਜਾਣ ਦਾ ਜ਼ਿਕਰ ਕੀਤਾ ਮਿਲਦਾ ਹੈ । ਕਵੀ ਦੇ ਸ਼ਬਦਾਂ ਵਿੱਚ :

ਲੱਗੀ ਖੂਬ ਬਹਾਰ ਬਹਾਰ ਸੇਤੀ ਲਾਇਆ ਦੋਸਤਾਂ ਆਨ ਦੀਵਾਨ ਆਹਾ ।
ਫੇਰ ਕਿਹਾ ਸੁਣਾ ਕੇ ਦਾਸ ਤਾਈਂ 'ਇਕ ਅਸੀਂ ਕਰਦੇ ਫੁਰਮਾਨ ਆਹਾ ।
ਕਿੱਸੇ ਬਹੁਤ ਬਨਾਇ ਤਿਆਰ ਕੀਤੇ ਪੜ੍ਹਨ ਲੋਕ ਲੈ ਵਿਚ ਜਹਾਨ ਆਹਾ ।
ਲਿਖ ਬੰਦੇ ਬਹਾਦਰ ਦਾ ਹਾਲ ਸਾਰਾ ਬੜਾ ਮਰਦ ਦਲੇਰ ਜਵਾਨ ਆਹਾ ।'

ਮਿੱਤਰਾਂ ਦੀ ਆਖੀ ਗੱਲ ਪ੍ਰਵਾਨ ਕਰ ਲੈਣ ਬਾਰੇ ਕਵੀ ਦੱਸਦਾ ਹੈ :

ਆਖੀ ਤੁਸਾਂ ਜੋ ਠੀਕ ਹੈ ਖਾਲਸਾ ਜੀ ਦਾਸ ਮੂਲ ਨਹੀਂ ਸਕਦਾ ਟਾਲ ਪਯਾਰੇ ।
ਮੰਨਾਂ ਸਿਰ ਮੱਥੇ ਕਹਿਆ ਆਪਦਾ ਮੈਂ ਕਹਿਣਾ ਤੁਸਾਂ ਦਾ ਲਾਂ ਸੰਭਾਲ ਪਯਾਰੇ ।

ਪਰ 'ਸਿਦਕ ਖਾਲਸਾ' ਦੀ ਰਚਨਾ ਦਾ ਕਾਰਨ ਇਸ ਤੋਂ ਭਿੰਨ ਹੈ । ਕਵੀ ਦੇ ਦੱਸਣ ਅਨੁਸਾਰ ਉਹ ਇੱਕ ਦਿਨ ਸੰਸਾਰ ਦੀ ਨਾਸ਼ਮਾਨਤਾ ਬਾਰੇ ਸੋਚ ਰਿਹਾ ਸੀ ਤਾਂ ਉਸਦੇ ਮਨ ਵਿੱਚ ਵਿਚਾਰ ਉੱਠਿਆ ਕਿ ਜਦ ਦੁਨੀਆਂ ਵਿੱਚ ਹੋਏ ਵੱਡੇ ਵੱਡੇ ਲੋਕਾਂ ਨੂੰ ਕੋਈ ਯਾਦ ਨਹੀਂ ਕਰਦਾ ਤਾਂ ਕਵੀ ਦੇ ਮਰਨ ਪਿੱਛੋਂ ਉਸਨੂੰ ਕਿਸ ਨੇ ਯਾਦ ਕਰਨਾ ਹੈ ? ਸੰਸਾਰ ਵਿੱਚੋਂ ਚਲੇ ਜਾਣ ਪਿੱਛੋਂ ਇੱਥੇ ਕੋਈ ਨਿਸ਼ਾਨੀ ਛੱਡ ਜਾਣ ਦੀ ਸੋਚ ਵਿੱਚੋਂ ਹੀ ਸਿਦਕ ਖਾਲਸਾ' ਗ੍ਰੰਥ ਦੀ ਰਚਨਾ ਕਰਨ ਬਾਰੇ ਯੋਜਨਾ ਬਣੀ । ਇਸ ਪਿਛੋਕੜ ਦਾ ਜ਼ਿਕਰ ਕਵੀ ਇਹਨਾਂ ਸ਼ਬਦਾਂ ਵਿੱਚ ਕਰਦਾ ਹੈ :

ਨ ਸੂਰਮੇ ਅਸੀਂ ਨ ਪੀਰ ਵਲੀ ਹੱਥੋਂ ਦੇਣ ਜੋਗੇ ਨਹੀਂ ਦਾਨ ਲੋਕੋ ।
ਸਾਡਾ ਭੋਗ ਪਿੱਛੋਂ ਕਿਸ ਪਾਵਨਾ ਏ ਮਾੜੀ ਜਿਨ੍ਹਾਂ ਦੀ ਹੈ ਗੁਜ਼ਰਾਨ ਲੋਕੋ ।
ਪਿੱਛੇ ਰਹੇਗਾ ਕੀ ਨਿਸ਼ਾਨ ਸਾਡਾ ਇਹੋ ਗਮ ਲੱਗਾ ਦਿਲ ਖਾਨ ਲੋਕੋ ।
ਹੋਈ ਸੋਚਕੇ ਇਹ ਦਲੀਲ ਪੱਕੀ ਆਈ ਤੁਰਤ ਹੀ ਵਿਚ ਧਿਆਨ ਲੋਕੋ ।
ਕੋਈ ਲਿਖ ਕਿਤਾਬ ਤਿਆਰ ਕਰਾਂ ਪੁਰ ਤਾਸੀਰ ਸੋਹਣੀ ਦਾਸਤਾਨ ਲੋਕੋ ।
ਹੱਥ ਕਲਮ ਫੜੀ ਰੱਬ ਯਾਦ ਕੀਤਾ ਕਰੇ ਦਯਾ ਹੋਵੇ ਮਿਹਰਬਾਨ ਲੋਕੋ ।

ਇਉਂ ਇਸ ਗ੍ਰੰਥ 'ਸਿਦਕ ਖਾਲਸਾ' ਦੀ ਰਚਨਾ ਹੋਈ ।

ਗੁਰਦੁਆਰਾ 'ਬਾਬੇ ਦੀ ਬੇਰ' ਸਿਆਲਕੋਟ ਦੇ ਮਹੰਤ ਪ੍ਰੇਮ ਸਿੰਘ ਨੇ ਕਵੀ ਨੂੰ ਇਸ ਗੁਰਦੁਆਰੇ ਦਾ ਇਤਿਹਾਸ ਲਿਖਣ ਦੀ ਪ੍ਰੇਰਨਾ ਕੀਤੀ । ਕਵੀ ਦੱਸਦਾ ਹੈ :

ਮਹੰਤ ਪ੍ਰੇਮ ਸਿੰਘ ਜੀ ਕਈ ਵਾਰ ਲਿਖਯਾ ਪੁਸਤਕ ਹੋਰ ਭੀ ਕਈ ਬਨਾਏ ਨੇ ਤੂੰ ।
ਕਹਯਾ ਸਾਡਾ ਭੀ ਮੰਨ ਕਰਤਾਰ ਸਿੰਘਾ ਸਿੱਖੀ ਵੱਲ ਜੇ ਕਦਮ ਉਠਾਏ ਨੇ ਤੂੰ ।
ਬੇਰ ਸਾਹਿਬ ਗੁਰਦਵਾਰਾ ਸਲਕੋਟ ਅੰਦਰ ਗੁਰੂ ਸਾਹਿਬ ਦੀ ਹੈ ਯਾਦਗਾਰ ਇਹ ਭੀ ।
ਬੈਂਤਾਂ ਵਿਚ ਲਿਖ ਏਸ ਦਾ ਹਾਲ ਸਾਰਾ ਮਸ਼ਹੂਰ ਹੋ ਜਾਏ ਸੰਸਾਰ ਇਹ ਭੀ ।

ਕਵੀ ਨੇ ਮਹੰਤ ਜੀ ਦਾ ਸੁਝਾ ਮੰਨਦਿਆਂ ਪ੍ਰਸੰਗ 'ਬਾਬੇ ਦੀ ਬੇਰ' ਦੀ ਰਚਨਾ ਕੀਤੀ । ਉਹ ਲਿਖਦਾ ਹੈ :

ਗੁਰ ਅਸਥਾਨ ਕਿਤੇ ਗੁੱਝੇ ਛਿਨੇ ਨਾਹੀਂ ਵਿਚ ਸਾਖੀਆਂ ਹੈ ਯਸ ਗਾਯਾ ਹੋਯਾ ।
ਸਿਰ ਮੱਥੇ ਤੇ ਮੰਨਾਂ ਕਰਤਾਰ ਸਿੰਘਾ ਮਹੰਤ ਸਾਹਿਬ ਜੀ ਦਾ ਫੁਰਮਾਯਾ ਹੋਯਾ ।

ਪਰ 'ਬੇਤਾਜ ਖਾਲਸਾ' ਦੀ ਰਚਨਾ ਪਿੱਛੇ ਦੋਸਤਾਂ ਦੀ ਫੁਰਮਾਇਸ਼ ਨਹੀਂ, ਸੱਗੋਂ ਕਵੀ ਦੇ ਸੁਪਨੇ ਵਿੱਚ ਵਾਪਰੀ ਇਕ ਅਜੀਬ ਘਟਨਾ ਹੈ । ਕਵੀ ਨੇ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਉਪਰੰਤ ਲਾਹੌਰ ਦਰਬਾਰ ਵਿੱਚ ਪਈ ਆਪੋ-ਧਾਪੀ ਅਤੇ ਮਾਰਧਾੜ ਦੇ ਫਲਸਰੂਪ ਹੋਏ ਸਿੱਖ-ਅੰਗਰੇਜ਼ ਯੁੱਧਾਂ ਨੂੰ ਵਿਸ਼ਾ ਬਣਾਕੇ ਕਾਵਿ ਰਚਨਾ ਕਰ ਲਈ ਸੀ ਪਰ ਤਦ-ਉਪੰਰਤ ਅਗਲੇ ਸਿੱਖ-ਇਤਿਹਾਸ ਨੂੰ ਵਿਸ਼ਾ ਬਣਾਕੇ ਕਾਵਿ-ਰਚਨਾ ਕਰਨ ਬਾਰੇ ਉਸ ਦੀ ਯੋਜਨਾ ਬੀਮਾਰੀ ਕਾਰਨ ਅਧੂਰੀ ਰਹੀ । ਕਵੀ ਇਹਨਾਂ ਦਿਨਾਂ ਦੀ ਗੱਲ ਦੱਸਦਾ ਹੈ :

ਜੇਠ ਮਾਹ ਬੀਮਾਰੀ ਦੇ ਦਿਨਾਂ ਅੰਦਰ ਰਾਤ ਪਿਛਲੀ ਸੁਪਨਾ ਆਯਾ ਜੀ ।
ਕੋਮਲ ਹੱਥ ਛੁਹਾ ਕੇ ਬਦਨ ਮੇਰੇ ਸੁੱਤੇ ਹੋਏ ਨੂੰ ਕਿਸੇ ਜਗਾਯਾ ਜੀ ।
ਮਹਾਰਾਜਾ ਦਲੀਪ ਸਿੰਘ ਖੜਾ ਡਿੱਠਾ ਬਾਲ ਉਮਰ ਚਿਹਰਾ ਕੁਮਲਾਯਾ ਜੀ ।
ਮੈਂ ਅਜੇ ਹੈਰਾਨਗੀ ਵਿਚ ਹੈ ਸਾਂ ਡਿਡੋਲਿਕੇ ਹੋ ਉਸ ਸੁਨਾਯਾ ਜੀ ।
ਗੱਲਾਂ ਮੇਰੀਆਂ ਸੁਣ ਕਰਤਾਰ ਸਿੰਘਾ ਮੈਂ ਦਲੀਪ ਸਿੰਘ ਹਾਂ, ਜਤਾਯਾ ਜੀ ।

ਫਿਰ ਦਲੀਪ ਸਿੰਘ ਨੇ ਕਵੀ ਨੂੰ ਕਿਹਾ :

ਸਤਿਗੁਰਾਂ ਤੋਂ ਲੈ ਕੇ ਖਾਲਸੇ ਦੇ ਸੋਹਣੇ ਸੋਹਣੇ ਪ੍ਰਸੰਗ ਬਣਾਏ ਨੇ ਤੂੰ ।
ਸੋਹਣੇ ਸਾਦੇ ਸਾਦੇ ਪ੍ਰਸੰਗ ਲਿਖਕੇ ਕਿੱਸੇ ਲੋਕਾਂ ਦੇ ਹੱਥੋਂ ਛੁਡਾਏ ਨੇ ਤੂੰ ।
ਮੈਂ ਉਡੀਕ ਕੇ ਯਾਦ ਕਰਾਨ ਆਇਆਂ ਤੂੰ ਸਾਨੂੰ ਕਿਉਂ ਉੱਕਾ ਭੁਲਾ ਦਿੱਤਾ ।
ਭੁਲਾ ਰਹਿ ਜਾਏ ਯਾਦ ਕਰਤਾਰ ਸਿੰਘਾ ਤਕਦੀਰ ਤਾਂ ਸਾਨੂੰ ਭੁਲਾ ਦਿੱਤਾ ।

ਮਹਾਰਾਜਾ ਦਲੀਪ ਸਿੰਘ ਦੇ ਇਸ ਕਥਨ ਦੇ ਉੱਤਰ ਵਿੱਚ ਕਵੀ ਨੇ ਅਰੋਗ ਹੋ ਜਾਣ ਉਪਰੰਤ ਸਿੱਖ ਇਤਿਹਾਸ ਦੇ ਇਸ ਕਾਲ ਬਾਰੇ ਕਾਵਿ-ਰਚਨਾ ਕਰਨ ਦਾ ਇਕਰਾਰ ਕੀਤਾ ਜੋ ਉਸ ਨੇ ਤੰਦਰੁਸਤੀ ਪ੍ਰਾਪਤ ਕਰਨ ਉਪਰੰਤ ਪੂਰਾ ਕੀਤਾ । ਕਵੀ ਲਿਖਦਾ ਹੈ :

ਪੂਰੇ ਰੱਬ ਨੇ ਮੇਰੇ ਤੇ ਮਿਹਰ ਕੀਤੀ ਮੈਨੂੰ ਸਹੀ ਸਲਾਮਤ ਉਠਾਯਾ ਜੀ ।
ਅੰਤ ਕੀਤਾ ਇਕਰਾਰ ਨਿਬਾਹੁਣਾ ਪਿਆ ਏਸ ਲੜੀ ਵੱਲੇ ਚਿੱਤ ਲਾਯਾ ਜੀ ।

### (iii) ਕਹਾਣੀ ਵਰਨਨ :

ਰਚਨਾ-ਕਾਰਨ ਦੱਸਣ ਤੋਂ ਪਿੱਛੋਂ ਕਵੀ ਅਸਲ ਪ੍ਰਸੰਗ ਵੱਲ ਆਉਂਦਾ ਹੈ ਪਰ ਉਹ ਆਪਣੀਆਂ ਵਧੇਰੇ ਰਚਨਾਵਾਂ ਵਿੱਚ ਇਕਦਮ ਆਪਣੀ ਰਚਨਾ ਦੇ ਵਿਸ਼ੇ ਨੂੰ ਨਹੀਂ ਛੋਂਹਦਾ ਸੱਗੋਂ ਪਹਿਲਾਂ ਬਿਆਨ ਕੀਤੀ ਜਾਣ ਵਾਲੀ ਕਹਾਣੀ ਦਾ ਸੰਖੇਪ ਸਾਰ ਪੇਸ਼ ਕਰਦਾ ਹੈ । ਉਦਾਹਰਨ ਵੱਜੋਂ ਕਵੀ 'ਇਤਿਹਾਸ ਗੁਰੂ ਖਾਲਸਾ' ਦੀ ਤੇਰ੍ਹਵੀਂ ਲੜੀ 'ਜੌਹਰ ਖਾਲਸਾ' ਵਿੱਚ ਵਿਸਤ੍ਰਿਤ ਪ੍ਰਸੰਗ ਲਿਖਣ ਤੋਂ ਪਹਿਲਾਂ ਆਪਣੇ ਮੂਲ ਵਿਸ਼ੇ ਨਾਲ ਇਉਂ ਜਾਣ-ਪਛਾਣ ਕਰਵਾਉਂਦਾ ਹੈ :

ਲੜੀ ਤੇਰ੍ਹਵੀਂ ਲਿਖਣੀ ਸ਼ੁਰੂ ਕੀਤੀ ਰੱਖ ਆਸਰਾ ਗੁਰੂ ਕਰਤਾਰ ਸਮਝੋ ।
ਇਹਦੇ ਵਿਚ ਅਬਦਾਲੀ ਦੇ ਹਮਲਯਾਂ ਦਾ ਪੂਰਾ ਹਾਲ ਲਿਖਾਂ ਵਿਸਥਾਰ ਸਮਝੋ ।
ਲਿਖਾਂ ਲੱਖੂ ਦੀਆਂ ਬੇਈਮਾਨੀਆ ਭੀ ਵੈਰੀ ਖਾਲਸੇ ਦਾ ਹੋਯਾ ਭਾਰ ਸਮਝੋ ।
ਦੋਵੇਂ ਘੱਲੂਘਾਰੇ ਵੱਖ ਵੱਖ ਲਿਖਾਂ ਸੋਹਣੇ ਢੰਗ ਦੇ ਨਾਲ ਸਵਾਰ ਸਮਝੋ ।
ਮੀਰ ਮੰਨੂੰ ਦੇ ਸਿੰਘਾ ਤੇ ਜੁਲਮ ਭਾਰੇ ਕਰਾਂ ਵਿਚ ਜਹਾਨ ਦੇ ਜ਼ਾਹਰ ਸਮਝੋ ।
ਅਹਿਮਦਸ਼ਾਹ, ਤੈਮੂਰ, ਜ਼ਮਾਨਸ਼ਾਹ ਦੇ ਲਿਖਾਂ ਫੇਲ ਸਾਰੇ ਅਤਯਾਚਾਰ ਸਮਝੋ ।
ਦੀਪ ਸਿੰਘ, ਗੁਰਬਖਸ਼ ਸਿੰਘ ਆਦਿ ਯੋਧੇ ਜਿਵੇਂ ਧਰਮ ਤੋਂ ਹੋਏ ਨਸਾਰ ਸਮਝੋ ।
ਮਿਸਲਾਂ ਕਾਇਮ ਹੋਈਆਂ ਵਧਯਾ ਪੰਥ ਆ ਕੇ ਫੜਯਾ ਸਿੰਘਾਂ ਦੀ ਜ਼ੋਰ ਤਲਵਾਰ ਸਮਝੋ ।
ਦੋਵੇਂ ਬਾਦਸ਼ਾਹ ਦਿੱਲੀ ਤੇ ਕਾਬਲੀ ਜੋ ਬੈਠੇ ਖਾਲਸੇ ਤੋਂ ਅੰਤ ਹਾਰ ਸਮਝੋ ।
ਸਿੰਘਾਂ ਲਿਆ ਪੰਜਾਬ ਦਾ ਰਾਜ ਸਾਰਾ ਜ਼ੋਰ ਤੇਗ ਦੇ ਵੈਰੀ ਸੰਘਾਰ ਸਮਝੋ ।
ਜੰਗ ਬੇਮਿਸਾਲ ਕਰਤਾਰ ਸਿੰਘਾ ਲਿਖਾਂ ਰਹੇ ਪਿਛੇ ਯਾਦਗਾਰ ਸਮਝੋ ।

ਕਹਾਣੀ ਦਾ ਸੰਖੇਪ ਰੂਪ ਲਿਖਣ ਉਪਰੰਤ ਕਵੀ ਲੜੀ-ਵਾਰ ਕਹਾਣੀ ਬਿਆਨ ਕਰਨੀ ਅਰੰਭ ਕਰਦਾ ਹੈ । ਕਵੀ ਕਹਾਣੀ ਵਿਚਲੀਆਂ ਵਿਭਿੰਨ ਘਟਨਾਵਾਂ ਨੂੰ ਭਿੰਨ ਭਿੰਨ ਸੁਰਖੀਆਂ ਦੇ ਕੇ ਲਿਖਦਾ ਹੈ । ਦ੍ਰਿਸ਼ਟਾਂਤ ਵੱਜੋਂ 'ਦਸ਼ਮੇਸ਼ ਦੁਲਾਰੇ' ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਨੂੰ ਵਿਸ਼ਾ ਬਣਾਕੇ ਲਿਖੇ ਗਏ ਸਾਕਾ ਸਰਹੰਦ ਵਿੱਚ ਕਵੀ ਨੇ ਵਿਭਿੰਨ ਘਟਨਾਵਾਂ ਬਿਆਨ ਕਰਨ ਲਈ "ਮਾਤਾ ਜੀ ਤੇ ਛੋਟੇ ਸਾਹਿਬਜ਼ਾ-ਦਿਆਂ ਨੂੰ ਗੰਗੂ ਨੇ ਖੇੜੀ ਲੈ ਜਾਣਾ", "ਗੰਗੂ ਨੇ ਧਨ ਚੁਰਾ ਲੈਣਾ", "ਗੰਗੂ ਨੇ ਮਾਤਾ ਜੀ ਦੇ ਸਣੇ ਸਾਹਿਬਜ਼ਾਦਿਆਂ ਨੂੰ ਫੜਾ ਦੇਣਾ", "ਵਜੀਦ ਖਾਂ ਨੇ ਸਾਹਿਬਜ਼ਾਦਿਆਂ ਨੂੰ ਲਿਆਉਣ ਵਾਸਤੇ ਸਿਪਾਹੀ ਭੇਜਣੇ" "ਸਾਹਿਬਜ਼ਾਦਿਆਂ ਨੇ ਸੂਬੇ ਦੀ ਕਚਹਿਰੀ ਵਿਚ ਪੇਸ਼ ਹੋਣਾ", "ਸੁੱਚਾਨੰਦ ਜਿਹਾਂ ਪਾਪੀਆਂ ਨੇ ਸਾਹਿਬਜ਼ਾਦਿਆਂ ਨੂੰ ਡਰਾਉਣਾ" ਆਦਿ ਸੁਰਖੀਆਂ ਲਿਖੀਆਂ ਹਨ ।

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ ਆਪਣੀਆਂ ਸਾਰੀਆਂ ਰਚਨਾਵਾਂ ਵਿੱਚ ਹੀ ਇਤਿਹਾਸਿਕ ਕਾਲ-ਕ੍ਰਮ ਅਨੁਸਾਰ ਘਟਨਾ ਵਰਨਨ ਕੀਤਾ ਹੈ ਪਰ ਇਸ ਦ੍ਰਿਸ਼ਟੀ ਤੋਂ 'ਸਾਕਾ ਸਰਹੰਦ' ਵਿੱਚ ਨਿਵੇਕਲਾਪਣ ਲਿਆਂਦਾ ਹੈ। ਇਹ ਪ੍ਰਸੰਗ ਲੇਖਕ ਆਪ ਬਿਆਨ ਨਹੀਂ ਕਰਦਾ ਸੱਗੋਂ ਕਹਾਣੀ ਦਾ ਇੱਕ ਪਾਤਰ 'ਮਾਹੀ ਗੁਜੱਰ' ਸਾਰੇ ਘਟਨਾ ਕ੍ਰਮ ਨੂੰ ਪੇਸ਼ ਕਰਦਾ ਹੈ । ਗੁਰੂ ਗੋਬਿੰਦ ਸਿੰਘ ਜੀ ਦਾ ਆਦੇਸ਼ ਮਿਲਣ ਉੱਤੇ ਰਾਇ ਕੱਲਾ ਆਪਣੇ ਕਰਿੰਦੇ ਮਾਹੀ ਗੁੱਜਰ ਨੂੰ ਸਰਹੰਦ ਜਾ ਕੇ ਉਥੋਂ ਸਾਰੀ ਸੂਚਨਾ ਲੈ ਕੇ ਆਉਣ ਲਈ ਭੇਜਦਾ ਹੈ । ਕਵੀ ਦੱਸਦਾ ਹੈ :

ਮਾਹੀ ਗੁੱਜਰ ਤਾਈਂ ਤਿਆਰ ਕੀਤਾ ਕੱਲ੍ਹੇ ਆਖਿਆ ਝੱਬ ਤੂੰ ਜਾਹ ਭਾਈ ।
ਲਾਵੀਂ ਦੇਰ ਨ ਪਹੁੰਚ ਸਰਹੰਦ ਝਬਦੇ ਓਸ ਥਾਂ ਦੀ ਖਬਰ ਲਿਆ ਭਾਈ ।
ਮਾਹੀ ਓਸੇ ਵੇਲੇ ਲੰਮੀ ਧਾਈ ਕੀਤੀ ਜਾ ਪਹੁੰਚਿਆ ਪੰਧ ਮੁਕਾ ਭਾਈ ।

ਮਾਹੀ ਗੁੱਜਰ ਨੇ ਸਰਹੰਦ ਵਿੱਚੋਂ ਜੋ ਕੁੱਝ ਸੁਣਿਆ, ਉਸਨੇ ਵਾਪਸ ਆ ਕੇ ਗੁਰੂ

ਗੋਬਿੰਦ ਸਿੰਘ ਜੀ ਨੂੰ ਕਹਿ ਸੁਣਾਇਆ । ਕਵੀ ਦੇ ਸ਼ਬਦਾਂ ਵਿੱਚ ਮਾਹੀ ਗੁੱਜਰ ਆਪਣੀ ਗੱਲ ਨੂੰ ਇਉਂ ਖਤਮ ਕਰਦਾ ਹੈ :

ਸੁਣਿਆ ਸਤਿਗੁਰੋ ਇਹੋ ਸਰਹੰਦ ਵਿੱਚੋਂ ਸੂਬੇ ਹਤਿਆਰੇ ਜ਼ੁਲਮ ਕਾਰ ਕੀਤਾ ।
ਹੱਠ ਬੱਚਿਆਂ ਰੱਖਿਆ ਅੰਤ ਤੋੜੀ ਨਹੀਂ ਡੋਲਕੇ ਦਿਲ ਲਾਚਾਰ ਕੀਤਾ ।
ਸੁਣਿਆ ਇਕ ਟੋਡਰ ਮੱਲ ਛਤ੍ਰੀ ਹੈ ਓਸ ਦੇਹਾਂ ਦਾ ਖੜ ਸੰਸਕਾਰ ਕੀਤਾ ।
ਸੁੱਚਾ ਨੰਦ ਪਾਪੀ ਕੋਈ ਕਹਿਣ ਹਿੰਦੂ ਜ਼ੁਲਮ ਓਸਨੇ ਰੱਖ ਕੇ ਖਾਰ ਕੀਤਾ ।

## (iv) ਰਚਨਾ-ਮਹਾਤਮ

ਕਹਾਣੀ ਦੀ ਸਮਾਪਤੀ ਉਪਰੰਤ ਕਵੀ ਆਮ ਤੌਰ ਉੱਤੇ ਰਚਨਾ ਵਿਸ਼ੇਸ਼ ਪੜ੍ਹੇ-ਸੁਣੇ ਜਾਣ ਕਾਰਨ ਪ੍ਰਾਪਤ ਹੋਣ ਵਾਲੇ ਮਹਾਤਮ ਦਾ ਜ਼ਿਕਰ ਵੀ ਕਰਦਾ ਹੈ । ਕਵੀ ਦੇ ਕਹਿਣ ਅਨੁਸਾਰ 'ਭਗਤ ਪ੍ਰਹਿਲਾਦ' ਪੜ੍ਹਣ-ਸੁਣਨ ਵਾਲੇ ਨੂੰ ਪਰਮਾਤਮਾ-ਪ੍ਰਾਪਤੀ ਦੇ ਮਾਰਗ ਦੀ ਸੋਝੀ ਹੋਵੇਗੀ ਅਤੇ ਉਹ ਆਪਣੇ ਬੰਸਜਾਂ ਸਮੇਤ ਮੁਕਤੀ ਪ੍ਰਾਪਤ ਕਰੇਗਾ । ਉਹ ਲਿਖਦਾ ਹੈ :

ਲੀਲਾ ਹੋਈ ਪ੍ਰਹਿਲਾਦ ਦੀ ਅੱਜ ਪੂਰੀ ਮੇਰੇ ਗੁਰੂ ਹੋਏ ਮੇਹਰਬਾਨ ਪਿਆਰੇ ।
ਇਹਨੂੰ ਪੜ੍ਹਕੇ ਕਰੇਗਾ ਖੋਜ ਜੇਹੜਾ ਓਹਨੂੰ ਪ੍ਰਾਪਤੀ ਹੋਵੇ ਭਗਵਾਨ ਪਿਆਰੇ ।
ਜੇਹੜਾ ਪੜ੍ਹੇ ਸੁਣੇ ਇਹਨੂੰ ਚਿੱਤ ਲਾ ਕੇ ਮਨ ਸਾਫ ਪਵਿੱਤਰ ਜ਼ਬਾਨ ਪਿਆਰੇ ।
ਤਰੇ ਆਪ ਤੇ ਤਾਰੇਗਾ ਕੁੱਲ ਤਾਂਈਂ ਜਸ ਪਾਵੇਗਾ ਵਿਚ ਜਹਾਨ ਪਿਆਰੇ ।

ਕਵੀ ਨੇ ਸਿੱਖ-ਇਤਿਹਾਸ ਕਾਵਿ-ਗ੍ਰੰਥਾਂ ਦਾ ਮਹਾਤਮ ਪਾਠਕਾਂ/ਸਰੋਤਿਆਂ ਦੇ ਮਨਾਂ ਵਿੱਚ ਗੁਰਮਤ ਪਿਆਰ ਉਤਪੰਨ ਕਰਨਾ ਦੱਸਿਆ ਹੈ । 'ਬੰਦਾ ਬਹਾਦਰ' ਗ੍ਰੰਥ ਵਿਚ ਅਸਲ ਕਹਾਣੀ ਛੋਹੇ ਜਾਣ ਤੋਂ ਪਹਿਲਾਂ ਕਵੀ ਇਸ ਬਾਰੇ ਲਿਖਦਾ ਹੈ :

ਇਹ ਗ੍ਰੰਥ ਆਖਾਂ ਵਿਚ ਰੱਖ ਬੈਂਤਾ ਕਦਰ ਜੱਟ ਸਿਧੇ ਇਹਦਾ ਪਾਵਨੀਗੇ ।
ਛੱਡ ਸੱਸੀਆਂ ਸੋਹਣੀਆਂ ਹੀਰ ਰਾਂਝੇ ਇਹਨੂੰ ਨਾਲ ਪ੍ਰੇਮ ਦੇ ਗਾਵਨੀਗੇ ।
ਭੇਦ ਗੁਰਾਂ ਦਾ ਭੀ ਨਾਲੇ ਪਾਵਨੀਗੇ ਬੈਠ ਆਪਣਾ ਦਿਲ ਪਰਚਾਵਨੀਗੇ ।
ਨਾਲੇ ਸਿੱਖੀ ਦੀ ਹੋਵਸੀ ਖਬਰ ਸਾਰੀ ਸਿੱਖ ਗੁਰੂ ਦੇ ਘਰ ਨੂੰ ਆਵਨੀਗੇ ।

## (v) ਸ੍ਵੈ-ਜੀਵਨੀ ਸੰਕੇਤ

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ ਆਪਣੀ ਹਰ ਰਚਨਾ ਦੇ ਅੰਤ ਵਿੱਚ ਆਪਣੇ ਬਾਰੇ ਕੁੱਝ ਨਾ ਕੁੱਝ ਸੂਚਨਾ ਜ਼ਰੂਰ ਦਰਜ ਕੀਤੀ ਹੈ । ਇੱਕ ਸਾਹਿੱਤ-ਇਤਿਹਾਸਕਾਰ ਦੀ ਦ੍ਰਿਸ਼ਟੀ ਤੋਂ ਇਹ ਸੂਚਨਾ ਬੜੀ ਮੁੱਲਵਾਨ ਹੈ । ਪੂਰਬਲੇ ਪੰਜਾਬੀ ਲੇਖਕਾਂ ਦੇ ਜੀਵਨ ਸਮਾਚਾਰ ਲਿਖਤੀ ਰੂਪ ਵਿੱਚ ਸੰਭਾਲ ਕੇ ਰੱਖਣ ਦੀ ਰੁਚੀ ਦੀ ਅਣਹੋਂਦ ਕਾਰਨ ਸਾਨੂੰ ਬਹੁਤ ਸਾਰੇ ਪੰਜਾਬੀ ਲੇਖਕਾਂ ਬਾਰੇ ਲਿਖਦਿਆਂ ਉਹਨਾਂ ਦੇ ਜੀਵਨ-ਵੇਰਵੇ ਤਿਆਰ ਕਰਨ ਵਿੱਚ ਬੜੀ ਔਕੜ ਆਉਂਦੀ ਹੈ । ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਦੇ ਜੀਵਨ ਸਮਾਚਾਰਾਂ ਦਾ ਲਿਖਤੀ ਵੇਰਵਾ ਵੀ ਕਿਧਰੋਂ ਉਪਲਬਧ ਨਹੀਂ ਪਰ ਕਵੀ ਦੁਆਰਾ ਆਪਣੇ ਬਾਰੇ ਦਿੱਤੀ ਜਾਣਕਾਰੀ ਕਾਰਨ ਇਹ ਘਾਟ ਬਹੁਤੀ ਰੜਕਦੀ ਨਹੀਂ । ਦ੍ਰਿਸ਼ਟਾਂਤ ਵਜੋਂ ਕਵੀ ਨੇ ਆਪਣੀ ਪਹਿਲੀ ਰਚਨਾ 'ਧੰਨੀ-ਸ਼ਿਵ ਸਿੰਘ' (ਰਚਨਾ 1900 ਈਸਵੀ) ਵਿੱਚ

ਆਪਣੇ ਬਾਰੇ ਇਹ ਸੂਚਨਾ ਦਿੱਤੀ ਹੈ :

ਜ਼ਿਲ੍ਹੇ ਸਲਕੋਟ ਵਿੱਚ ਨਗਰ ਕਲਾਸਵਾਲਾ
ਡਾਕਖਾਨਾ ਖਾਸ ਤੇ ਤਸੀਲ ਪਸਰੂਰ ਜੀ ।
ਹੌਲਦਾਰ ਜਗਤ ਸਿੰਘ ਨਾਮ ਮੇਰੇ ਬਾਪ ਦਾ ਸੀ,
ਹੋ ਗਏ ਸੁਰਗਵਾਸ ਜਸ ਗਏ ਪੂਰ ਜੀ ।
ਕਰਦਾ ਕਵੀਸ਼ਰੀ ਮੈਂ ਬਾਲਕ ਉਮਰ ਵਿੱਚ
ਭਾਈ ਸਾਡੀ ਅੱਲ ਜਾਤ ਖੱਤਰੀ ਕਪੂਰ ਜੀ ।
ਬੁੱਧਵਾਨ ਭੁੱਲ ਲੈਣ ਸੋਧ ਕਰਤਾਰ ਸਿੰਘਾ
ਜਾਣਕੇ ਅੰਞਾਨ ਦੇਣ ਬਖਸ਼ ਕਸੂਰ ਜੀ ।

ਕਵੀ ਨੇ 1912 ਈਸਵੀ ਵਿੱਚ 'ਤੇਗ ਖਾਲਸਾ' ਗ੍ਰੰਥ ਦੀ ਰਚਨਾ ਕੀਤੀ । ਉਸ ਵੇਲੇ ਤੱਕ ਉਹ ਫੌਜ ਵਿੱਚ ਗ੍ਰੰਥੀ ਵੱਜੋਂ ਭਰਤੀ ਹੋ ਚੁੱਕਾ ਸੀ ਅਤੇ ਉਹਨੀਂ ਦਿਨੀਂ ਜਲੰਧਰ ਛਾਉਣੀ ਵਿਖੇ ਤਾਇਨਾਤ ਸੀ । ਇਹ ਸਾਰੇ ਸਮਾਚਾਰ ਉਸਨੇ ਇਸ ਗ੍ਰੰਥ ਦੇ ਅੰਤ ਵਿੱਚ ਇਉਂ ਲਿਖੇ ਹਨ :

ਮੇਰਾ ਜਨਮ ਤਾਂ ਹੋਯਾ ਕਲਾਸਵਾਲੇ ਜਿੱਥੇ ਬਾਜਵੇ ਖਾਸ ਸਰਦਾਰ ਭਾਈ ।
ਹੈ ਠਾਣਾ ਤਹਿਸੀਲ ਪਸਰੂਰ ਦਾ ਜੀ ਜ਼ਿਲਾ ਠੀਕ ਸਲਕੋਟ ਵਿਚਾਰ ਤਾਈ ।
ਪਲਟਨ ਨੰਬਰ ਸੰਤਾਲੀ ਦੇ ਵਿਚ ਸਮਝ ਏਸ ਵੇਲੇ ਨੌਕਰ ਸਰਕਾਰ ਭਾਈ ।
ਗੁਰਦਵਾਰੇ ਦਾ ਖਾਸ ਮੈਂ ਟੇਹਲੀਆ ਹਾਂ ਕਰਦਾ ਹਾਂ ਗ੍ਰੰਥੀ ਦੀ ਕਾਰ ਭਾਈ ।
ਉਨੀ ਸੌ ਉਨੱਤੀਏ ਮਾਹ ਹਾੜ ਦਾ ਜਾਨ ।
ਸੰਨ ਉਨੀ ਸੌ ਬਾਰਵਾਂ ਜੂਨ ਸੋ ਮਾਸ ਪਛਾਨ ।
ਵਿਚ ਜਲੰਧਰ ਛਾਉਣੀ ਪੂਰਨ ਹੋਇਆ ਆ ।
ਕਰਾਂ ਸਮਾਪਤ ਸੱਜਨੋਂ ਸੱਭ ਨੂੰ ਸੀਸ ਝੁਕਾ ।

ਇਉਂ ਕਵੀ ਦੇ ਜੀਵਨ ਵਿੱਚ ਜਦੋਂ ਵੀ ਕੁੱਝ ਵਾਪਰਿਆ, ਉਸਨੇ ਆਪਣੀ ਅਗਲੀ ਰਚਨਾ ਵਿੱਚ ਉਸ ਬਾਰੇ ਕੋਈ ਨਾ ਕੋਈ ਸੰਕੇਤ ਦਿੱਤਾ ਹੋਇਆ ਹੈ, ਜਿਸਨੂੰ ਜੋੜਕੇ ਕਵੀ ਜੀਵਨ ਦਾ ਖਾਕਾ ਤਿਆਰ ਹੋ ਜਾਂਦਾ ਹੈ । ਬੇਸ਼ੱਕ ਕੁੱਝ ਗੱਲਾਂ ਹਰ ਰਚਨਾ ਦੇ ਅੰਤ ਵਿੱਚ ਲਿਖੇ ਜਾਣ ਕਾਰਨ ਸਾਰੀਆਂ ਰਚਨਾਵਾਂ ਦਾ ਪਾਠ ਕਰਨ ਵਾਲੇ ਪਾਠਕ ਨੂੰ ਇਹ ਦੁਹਰਾਓ ਰੜਕਦਾ ਵੀ ਹੈ, ਪਰ ਇੱਕੜ ਦੁੱਕੜ ਰਚਨਾਵਾਂ ਵਾਚਦਿਆਂ ਇਹ ਦੁਹਰਾਓ ਬੋਝਲ ਨਹੀਂ ਪ੍ਰਤੀਤ ਹੁੰਦਾ ।

ਕਲਾਸਵਾਲੀਆ-ਕਾਵਿ ਦੇ ਉਪਰੋਕਤ ਅਧਿਐਨ ਉਪਰੰਤ ਇਹ ਨਿਸਚੇ ਨਾਲ ਕਿਹਾ ਜਾ ਸਕਦਾ ਹੈ ਕਿ ਕਵੀ ਕਿੱਸਾ-ਕਾਵਿ ਵਿਧਾ ਤੋਂ ਚੰਗੀ ਤਰ੍ਹਾਂ ਪ੍ਰੀਚਿਤ ਸੀ ਅਤੇ ਉਸਨੇ ਆਪਣੀਆਂ ਰਚਨਾਵਾਂ ਕਰਦਿਆਂ ਆਪਣੀ ਇਸ ਜਾਣਕਾਰੀ ਦਾ ਭਰਪੂਰ ਲਾਭ ਉਠਾਇਆ ।

## 2 ਪੈਂਤੀ-ਅੱਖਰੀ-ਕਾਵਿ

ਇੱਕ ਹੋਰ ਸਾਹਿੱਤ ਵਿਧਾ, ਜਿਸ ਦੀ ਰਚਨਾ ਕਵੀ ਨੇ ਸੁਤੰਤਰ ਰੂਪ ਵਿੱਚ ਵੀ

ਕੀਤੀ, 'ਪੈਂਤੀ-ਅੱਖਰੀ ਕਾਵਿ' ਹੈ। ਗੁਰਮੁਖੀ ਵਰਣਮਾਲਾ ਵਿਚਲੇ ਵਰਣਾਂ ਨੂੰ ਆਧਾਰ ਬਣਾਕੇ ਕਾਵਿ ਰਚਨਾ ਕਰਨ ਦੀ ਪੰਜਾਬੀ ਵਿੱਚ ਬੜੀ ਪੁਰਾਣੀ ਪਰੰਪਰਾ ਹੈ। ਗੁਰੂ ਨਾਨਕ ਦੇਵ ਜੀ ਰਚਿਤ ਪੈਂਤੀ-ਅੱਖਰੀਆਂ 'ਪਟੀ' ਅਤੇ 'ਓਂਕਾਰ' ਉਨਵਾਨ ਅਧੀਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸੁਸ਼ੋਭਤ ਹਨ। ਉਹਨਾਂ ਤੋਂ ਪਿਛਲੇ ਕਾਲ ਵਿੱਚ ਰਚੀਆ ਗਈਆਂ ਸੈਂਕੜੇ ਪੈਂਤੀ-ਅੱਖਰੀਆਂ ਉਪਲਬਦ ਹਨ। ਇਸ ਕਾਵਿ-ਰੂਪ ਵਿੱਚ ਪੈਂਤੀ ਕਾਵਿ–ਬੰਦਾਂ ਵਾਲੀ ਅਜਿਹੀ ਰਚਨਾ ਰਚੀ ਜਾਂਦੀ ਹੈ ਜਿਸ ਦੇ ਹਰ ਬੰਦ ਦੀ ਪਹਿਲੀ ਪੰਕਤੀ ਦਾ ਅਰੰਭ ਗੁਰਮੁਖੀ ਵਰਣਮਾਲਾ ਦੇ ਵਰਣਾਂ ਨਾਲ ਵਾਰੀ ਵਾਰੀ ਕੀਤਾ ਜਾਂਦਾ ਹੈ। ਕਵੀਆਂ ਨੇ ਦੋਹਰਾ, ਚੌਪਈ, ਬੈਂਤ, ਕੋਰੜਾ, ਦਵੱਈਆ ਆਦਿ ਕਿੰਨੇ ਹੀ ਛੰਦਾਂ ਵਿੱਚ ਪੈਂਤੀ-ਅੱਖਰੀਆਂ ਦੀ ਰਚਨਾ ਕੀਤੀ ਹੈ। ਬੇਸ਼ਕ ਪੈਂਤੀ-ਅੱਖਰੀ-ਕਾਵਿ ਦੀਆਂ ਬਹੁਤੀਆਂ ਰਚਨਾਵਾ ਉਪਦੇਸ਼ਾਤਮਿਕ-ਕਾਵਿ ਦੇ ਘੇਰੇ ਵਿੱਚ ਆਉਂਦੀਆਂ ਹਨ ਪਰ ਕੁੱਝ ਕੁ ਰਚਨਾਵਾਂ ਨੂੰ ਕਿਸੇ ਲੰਮੀ ਕਹਾਣੀ ਦਾ ਬਿਆਨ ਕਰਨ ਲਈ ਮਾਧਿਅਮ ਵੀ ਬਣਾਇਆ ਗਿਆ ਹੈ।

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਰਚਿਤ ਪੈਂਤੀ-ਅੱਖਰੀਆਂ ਦੋ ਵੰਨਗੀਆਂ ਵਿੱਚ ਮਿਲਦੀਆਂ ਹਨ। ਕਿਸੇ ਲੰਮੇਰੀ ਕਹਾਣੀ ਨੂੰ ਬਿਆਨ ਕਰਦਿਆਂ ਬਿਰਤਾਂਤ ਦਾ ਹਿੱਸਾ ਬਣਾਕੇ ਰਚੀ ਪੈਂਤੀ-ਅੱਖਰੀ ਅਤੇ ਸੁਤੰਤਰ ਰੂਪ ਵਿੱਚ ਰਚੀ ਪੈਂਤੀ-ਅੱਖਰੀ। ਪਹਿਲੀ ਪ੍ਰਕਾਰ ਦੀ ਵੰਨਗੀ ਕਵੀ ਰਚਿਤ ਕਿੱਸੇ 'ਭਗਤ ਪ੍ਰਹਿਲਾਦ' ਵਿੱਚ ਉਪਲਬਦ ਹੈ। ਇਸ ਕਿੱਸੇ ਵਿੱਚ ਕਵੀ ਨੇ ਦੋ ਪੈਂਤੀ-ਅੱਖਰੀਆਂ ਰਚੀਆਂ ਹਨ; ਪਹਿਲੀ ਪੈਂਤੀ-ਅੱਖਰੀ, ਜੋ ਪ੍ਰਹਿਲਾਦ ਵੱਲੋਂ ਪੰਡਤ ਨੂੰ ਸੰਬੋਧਨ ਕਰਕੇ ਉਚਾਰੀ ਗਈ ਹੈ, ਦੀ ਵੰਨਗੀ ਇਸ ਪ੍ਰਕਾਰ ਹੈ :

ਊੜਾ ਓਅੰਕਾਰ ਨਾਮ ਜਪ ਐੜਾ ਆਦਿ ਸਰੂਪ ਓਹ।
ਈੜੀ ਇਕ ਅਦੁੱਤੀ ਅਨਾਦੀ ਸੱਸਾ ਸੱਭ ਸਿਰ ਭੂਪ ਓਹ।
ਹਾਹਾ ਹਰ ਕਾ ਧਿਆਨ ਧਰੀਏ ਕਕਾ ਕੂੜ ਜਹਾਨ ਹੈਗਾ।
ਖੱਖਾ ਖਿਮਾ ਨਾ ਟਾਰੋ ਦਿਲ ਥੋਂ ਗੱਗਾ ਗੁਰ ਦਾ ਗਿਆਨ ਹੈਗਾ।

ਦੂਜੀ ਪੈਂਤੀ-ਅੱਖਰੀ ਭਗਤ ਪ੍ਰਹਿਲਾਦ ਦੁਆਰਾ ਆਪਣੀ ਮਾਤਾ ਨੂੰ ਸੰਬੋਧਨ ਕਰਕੇ ਉਚਾਰੀ ਗਈ ਹੈ। ਇਸ ਪੈਂਤੀ-ਅੱਖਰੀ ਦੀ ਵੰਨਗੀ ਇਉਂ ਹੈ :

ਠੱਠਾ ਠੋਕਰਾਂ ਖਾਦਿਆਂ ਬੀਤ ਗਈ ਹੋਸ਼ ਅਜੇ ਭੀ ਨਹੀ ਸੰਭਾਲੀਆ ਓਇ।
ਚੋਰੀ ਮਿਰਗ ਅੰਗੂਰੀਆਂ ਖਾ ਗਏ ਬੈਠਾ ਰਹੁ ਹੁਣ ਬਾਗ ਦਿਆ ਮਾਲੀਆ ਓਇ।
ਚੋਰਾਂ ਸੰਨ੍ਹ ਲਾ ਲੁੱਟਿਆ ਘਰ ਤੇਰਾ ਹੁਣ ਤੇ ਜਾਗ ਤੂੰ ਘਰਦਿਆ ਵਾਲੀਆ ਓਇ।
ਇਹ ਦੇਹ ਅਮੋਲ ਕਰਤਾਰ ਸਿੰਘਾ ਵਿਚ ਵਿਸ਼ੇ ਵਿਕਾਰ ਦੇ ਗਾਲੀਆ ਓਇ।

ਕਵੀ ਰਚਿਤ ਗ੍ਰੰਥ 'ਜੀਵਨ ਸੁਧਾਰ ਅਰਥਾਤ ਗਿਆਨ ਪ੍ਰਕਾਸ਼' ਸੁਤੰਤਰ ਰੂਪ ਵਿੱਚ ਰਚੀਆਂ ਪੈਂਤੀ-ਅੱਖਰੀਆਂ ਦਾ ਸੰਗ੍ਰਹਿ ਹੈ। ਇਸ ਸੰਗ੍ਰਹਿ ਵਿੱਚ ਕਵੀ ਰਚਿਤ ਤਿੰਨ ਪੈਂਤੀ-ਅੱਖਰੀਆਂ ਸ਼ਾਮਲ ਹਨ। ਜਿਵੇਂ ਪੁਸਤਕ ਦੇ ਨਾਉਂ ਤੋਂ ਹੀ ਪ੍ਰਗਟ ਹੁੰਦਾ ਹੈ, ਇਹ ਪੈਂਤੀ–ਅੱਖਰੀਆਂ ਪਾਠਕ ਨੂੰ ਲੋਕ ਅਤੇ ਪ੍ਰਲੋਕ ਸੁਧਾਰਨ ਲਈ ਦਿੱਤੇ ਗਏ ਉਪਦੇਸ਼

ਹਨ। ਤਿੰਨੇ ਪੈਂਤੀ-ਅੱਖਰੀਆਂ ਬੈਂਤ ਛੰਦ ਵਿੱਚ ਰਚੀਆਂ ਗਈਆਂ ਹਨ। ਪੈਂਤੀ-ਅੱਖਰੀ ਦੇ ਪਰੰਪਰਾਗਤ ਰੂਪ ਅਨੁਸਾਰ ਕਵੀ ਪੈਂਤੀ-ਅੱਖਰੀ ਦੇ ਹਰ ਬੰਦ ਦੀ ਪਹਿਲੀ ਪੰਕਤੀ ਦਾ ਅਰੰਭ ਵਰਣ ਕ੍ਰਮ ਅਨੁਸਾਰ ਵਾਰੀ ਵਾਰੀ ਹਰ ਵਰਣ ਨਾਲ ਬਣਦੇ ਸ਼ਬਦ ਨਾਲ ਕਰਦਾ ਹੈ ਪਰ ਇਸ ਦਿਸ਼ਟੀ ਤੋਂ ਉਹ ਪੈਂਤੀ ਅੱਖਰੀ ਨਿਵੇਕਲੀ ਹੈ ਜਿਸ ਵਿੱਚ ਕਵੀ ਨੇ ਸੰਬੰਧਤ ਬੰਦ ਦੀ ਹਰ ਪੰਕਤੀ ਦਾ ਅਰੰਭ ਵਰਣ ਵਿਸ਼ੇਸ ਨਾਲ ਬਣਦੇ ਸ਼ਬਦ ਨਾਲ ਕੀਤਾ ਹੈ। ਇਸ ਪੈਂਤੀ-ਅੱਖਰੀ ਦੇ ਫ ਵਰਣ ਵਾਲੇ ਬੰਦ ਦੀਆਂ ਕੁੱਛ ਪੰਕਤੀਆਂ ਇਉ ਹਨ :

ਫੇਰ ਚੋਰਾਸੀ ਦੇ ਵਿੱਚ ਪਿਆਂ ਸੌਖੀ ਲੱਭਣੀ ਜੂਨ ਇਨਸਾਨ ਨਾਹੀਂ।
ਫੜ ਨੇਕ ਰਸਤਾ ਨੇਕੀ ਕਰ ਜਿੰਦੇ ਸਦਾ ਰਹਿਣੇ ਤੇਤੇ ਇਹ ਸ਼ਾਨ ਨਾਹੀਂ।
ਫਲ ਪਾ ਲੈ ਜੂਨ ਇਨਸਾਨ ਦੀ ਦਾ ਜਾਨ ਬੁੱਝਕੇ ਬਣ ਹੈਵਾਨ ਨਾਹੀਂ।
ਫੌਜ ਚੜ੍ਹੀ ਜਾਂ ਮੁਲਕਿ ਅਦੱਮ ਵਾਲੀ ਦੇਣਾ ਓਸ ਕਿਤੇ ਭੱਜ ਜਾਨ ਨਾਹੀਂ।

### 3. ਜੰਝ ਅਥਵਾ ਪੱਤਲ

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ ਜੰਝ ਅਥਵਾ ਪੱਤਲ ਕਾਵਿ-ਰੂਪ ਦੀ ਰਚਨਾ ਵੀ ਕੀਤੀ ਹੈ। ਇਸ ਕਾਵਿ-ਰੂਪ ਦਾ ਸੰਬੰਧ ਸਾਡੇ ਸਮਾਜ ਵਿੱਚ ਪ੍ਰਚਲਿਤ ਵਿਆਹ ਪ੍ਰਬੰਧ ਨਾਲ ਹੈ। ਵਿਆਹ ਸਮੇਂ ਧੇਤਿਆਂ ਦੇ ਪਿੰਡ ਢੁੱਕੀ ਬਰਾਤ ਜਦੋਂ ਖਾਣਾ ਖਾਣ ਬੈਠਦੀ ਤਾਂ ਭੋਜਨ ਪਰੋਸੇ ਜਾਣ ਉਪਰੰਤ ਜ਼ਨਾਨੀਆਂ ਇੱਕ ਗੀਤ ਗਾ ਕੇ ਜਾਂਞੀਆ ਨੂੰ ਭੋਜਨ ਛਕਣ ਤੋਂ ਰੋਕ ਦਿੰਦੀਆਂ। ਕਿਸੇ ਬਰਾਤੀ ਵੱਲੋਂ ਕਾਵਿ ਰਚਨਾ ਦੇ ਗਾਇਨ ਦੁਆਰਾ ਇਸ ਵਰਜਿਤ ਭੋਜਨ ਨੂੰ ਛੁਡਾਕੇ ਖਾਣਾ ਹੀ ਯੋਗ ਸਮਝਿਆ ਜਾਂਦਾ ਸੀ। ਇਸ ਸਦੀ ਦੇ ਪੂਰਬਾਰਧ ਦੌਰਾਨ ਪੰਜਾਬ ਵਿੱਚ ਇਹ ਰਿਵਾਜ ਐਨਾ ਪ੍ਰਚਲਿਤ ਸੀ ਕਿ ਹਰ ਬਰਾਤ ਨਾਲ ਇੱਕ ਐਸੇ ਕਵੀਸ਼ਰ ਨੂੰ ਲਾਜ਼ਮੀ ਲੈ ਜਾਇਆ ਜਾਂਦਾ ਸੀ ਜੋ ਪੱਤਲ ਅਥਵਾ ਜੰਝ ਕਾਵਿ ਦਾ ਗਾਇਨ ਕਰਕੇ ਬਰਾਤੀਆਂ ਨੂੰ ਔਰਤਾਂ ਦੁਆਰਾ ਬੰਨ੍ਹਿਆ ਭੋਜਨ ਖਾਣ ਦੀ ਇਖਲਾਕੀ ਹਾਰ ਤੋਂ ਬਚਾ ਸਕੇ। ਅਜਿਹੇ ਕਵੀਸ਼ਰਾਂ ਦੀ ਲੋੜ-ਪੂਰਤੀ ਕਰਨ ਹਿਤ ਪੰਜਾਬੀ ਵਿੱਚ ਸੈਂਕੜੇ ਪੱਤਲਾਂ ਅਥਵਾ ਜੰਝਾਂ ਰਚੀਆਂ ਗਈਆਂ ਜਿਨ੍ਹਾਂ ਨੂੰ ਯਾਦ ਕਰਕੇ ਇਹ ਕਵੀਸ਼ਰ ਜੰਝ ਅਥਵਾ ਪੱਤਲ ਛੁਡਾਉਣ ਦੀ ਰਸਮ ਪੂਰੀ ਕਰਦੇ।

ਇਸ ਕਾਵਿ-ਰੂਪ ਦੀ ਰਚਨਾ ਵੀ ਕਵੀ ਦੁਆਰਾ ਦੋਵਾਂ ਢੰਗਾਂ ਨਾਲ ਕੀਤੀ ਗਈ ਹੈ ਅਰਥਾਤ ਸੁਤੰਤਰ ਇਕਾਈ ਵੱਜੋਂ ਵੀ ਅਤੇ ਕਿੱਸੇ ਦਾ ਭਾਗ ਬਣਾਕੇ ਵੀ। ਕਵੀ ਦੁਆਰਾ ਸੁਤੰਤਰ ਇਕਾਈ ਵੱਜੋਂ ਰਚੀ ਪੱਤਲ ਹੁਣ ਉਪਲਬਦ ਨਹੀਂ ਪਰ ਦੂਜੀ ਵੰਨਗੀ ਦੀ ਪੱਤਲ ਉਸਦੇ ਕਿੱਸੇ 'ਨੱਢੇ ਦੀ ਨਾਰ' ਦੇ ਇੱਕ ਭਾਗ ਵੱਜੋਂ ਪ੍ਰਾਪਤ ਹੈ। ਇਸ ਕਿੱਸੇ ਵਿੱਚ ਧੇਤਿਆਂ ਦੇ ਪਿੰਡ ਪੁੱਜੀ ਬਰਾਤ ਦੇ ਖਾਣੇ ਸਮੇਂ ਜਦੋਂ ਔਰਤਾਂ ਗਾਇਨ ਦੁਆਰਾ ਭੋਜਨ ਖਾਣ ਤੋਂ ਵਰਜ ਦਿੰਦੀਆਂ ਹਨ ਤਾਂ ਕਵੀ ਨੇ ਇੱਕ ਬਰਾਤੀ ਦੇ ਮੂੰਹੋਂ ਇਹ ਜੰਝ ਅਥਵਾ ਪੱਤਲ ਉਚਰਵਾਈ ਹੈ। ਇਸ ਰਚਨਾ ਦੀ ਵੰਨਗੀ[3] ਇਉਂ ਹੈ :

ਪਹਿਲੇ ਯਾਦ ਕਰ ਗੁਰੂ ਤਾਂਈਂ ਬੋਲਦਾ।
ਗੁਰਾਂ ਦੇ ਬਚਨ ਨਾਲ ਜੰਝ ਖੋਲ੍ਹਦਾ।
ਬੈਠ ਮੇਰੇ ਸਾਹਮਣੇ ਨਾ ਭੱਜ ਜਾਈਂ ਨੀ।

ਗੱਲਾਂ ਮੇਰੀਆਂ ਦਾ ਹੁਣ ਮੁੱਲ ਪਾਈਂ ਨੀ ।
ਨੌਕਰ ਗੁਲਾਮ ਨਾਹੀਂ ਅੰਤ ਆਂਵਦਾ ।
ਜੰਝ ਬੱਧੀ ਡਾਰੀਏ ਕਵੀ ਛੁਡਾਂਵਦਾ ।

## 4. ਬਾਰਾਂਮਾਹ

ਬਾਰਾਂਮਾਹ ਕਾਵਿ-ਰੂਪ ਦੀ ਪੰਜਾਬੀ ਵਿੱਚ ਰਚਨਾ ਵੀ ਗੁਰੂ-ਕਾਲ ਤੋਂ ਹੀ ਹੁੰਦੀ ਆਈ ਹੈ । ਇਸ ਕਾਵਿ ਦੀਆਂ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਰਚਿਤ ਵੰਨਗੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਉਪਲਬਧ ਹਨ । ਇਸ ਕਾਵਿ-ਰੂਪ ਵਿੱਚ ਹਰ ਬੰਦ ਦੇ ਅਰੰਭ ਵਿੱਚ ਦੇਸੀ ਮਹੀਨੇ ਦਾ ਨਾਉਂ ਲਿਖਿਆ ਜਾਂਦਾ ਹੈ ਅਤੇ ਇਸ ਮਹੀਨੇ ਦੇ ਨਾਉਂ ਦੇ ਮੁੱਢ ਵਿੱਚ ਆਉਂਦੇ ਵਰਣ ਨਾਲ ਪੰਕਤੀ ਦਾ ਪਹਿਲਾ ਸ਼ਬਦ ਸ਼ੁਰੂ ਕੀਤਾ ਜਾਂਦਾ ਹੈ । ਉਪਦੇਸ਼ਾਤਮਿਕ ਬਾਰਾਂਮਾਹੇ ਵੀ ਮਿਲਦੇ ਹਨ ਅਤੇ ਅਜਿਹੇ ਵੀ, ਜਿਨ੍ਹਾਂ ਵਿੱਚ ਕੋਈ ਕਹਾਣੀ ਬਿਆਨ ਕੀਤੀ ਗਈ ਹੋਵੇ । ਕਵੀਆਂ ਨੇ ਆਮ ਤੌਰ ਉੱਤੇ ਪ੍ਰੀਤਮ ਦੇ ਬ੍ਰਿਹੋਂ ਵਿੱਚ ਲੁੱਛਦੀ ਪ੍ਰੇਮਿਕਾ ਦੀ ਸੋਗਮਈ ਅਵਸਥਾ ਦਰਸਾਉਣ ਲਈ ਬਾਰਾਂਮਾਹੇ ਰਚੇ ਹਨ । ਅਜਿਹੀਆਂ ਰਚਨਾਵਾਂ ਬ੍ਰਿਹੋਂ ਵਿਜੋਗ ਵਰਨਨ ਨਾਲ ਅਰੰਭ ਹੋ ਕੇ ਸੰਜੋਗ ਜਾਂ ਸੰਜੋਗ ਦੀ ਆਸ ਨਾਲ ਸਮਾਪਤ ਕੀਤੀਆਂ ਜਾਂਦੀਆਂ ਹਨ । ਬਾਰਾਂਮਾਹ ਦੀ ਰਚਨਾ ਲਈ ਕੋਈ ਇੱਕ ਛੰਦ ਨਿਸਚਿਤ ਨਹੀਂ, ਸੱਗੋਂ ਵਿਭਿੰਨ ਕਵੀਆਂ ਨੇ ਭਿੰਨ ਭਿੰਨ ਛੰਦਾਂ ਵਿੱਚ ਇਸ ਕਾਵਿ-ਰੂਪ ਦੀ ਰਚਨਾ ਕੀਤੀ ਹੈ ।

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ ਸੁਤੰਤਰ ਇਕਾਈ ਦੇ ਰੂਪ ਵਿੱਚ ਕੋਈ ਬਾਰਾਂਮਾਹ ਨਹੀਂ ਰਚਿਆ, ਸੱਗੋਂ ਲੰਮੇਰੀ ਕਹਾਣੀ ਦਾ ਬਿਆਨ ਕਰਦਿਆਂ ਚੱਲਦੇ ਪ੍ਰਸੰਗ ਵਿੱਚ ਬਾਰਾਂਮਾਹ ਰਚਿਆ ਹੈ । ਕਵੀ ਨੇ ਆਪਣੇ ਕਿੱਸੇ 'ਧੰਨੀ-ਸ਼ਿਵ ਸਿੰਘ' ਵਿੱਚ ਕਿੱਸੇ ਦੀ ਨਾਇਕਾ ਧੰਨੀ ਦੇ ਮੂੰਹੋਂ ਇਹ ਕਾਵਿ-ਰੂਪ ਉਚਰਵਾਇਆ ਹੈ । ਇਸ ਕਾਵਿ-ਰੂਪ ਵਿੱਚ ਮੱਘਰ ਦਾ ਮਹੀਨਾ ਇਉਂ ਬਿਆਨ ਕੀਤਾ ਗਿਆ ਹੈ :

ਮੱਘਰ ਮੁਹਾਲ ਹੁਣ ਕੱਟਣਾ ਸਿਆਲ ਹੋਇਆ
ਰਾਤਾਂ ਹੋਈਆਂ ਲੰਮੀਆਂ ਤੇ ਮੋੜੇ ਮੁੱਖ ਜਾਨੀਆਂ ।
ਜਾਣੀਆ ਨਾ ਜਾਣ ਲੀਲਾ ਉਸ ਭਗਵੰਤ ਦੀਆਂ
ਵਿੱਚ ਪਰਦੇਸ਼ ਦੁੱਖਾਂ ਘੇਰੀ ਮੈਂ ਅੰਵਾਣੀ ਆਂ ।
ਜਾਣੀ ਆਂ ਬੇਕਦਰੀ ਤੇ ਸੁੱਟੀ ਆਂ ਅਟਾਰੀ ਵਿੱਚ
ਮੌਤ ਭੀ ਨਾ ਆਵੇ ਮੈਂ ਤਾਂ ਡੁੱਬਣ ਭੀ ਜਾਨੀ ਆਂ ।
ਜਾਨੀਆਂ ਦੇ ਕਹਿਣੇ ਮੈਂ ਕਬੂਲੇ ਕਰਤਾਰ ਸਿੰਘਾ
ਬਹੁੜ ਜ਼ੈਲਦਾਰਾ ਵੇ ਮੈਂ ਐਵੇਂ ਪਈ ਜਾਨੀ ਆਂ ।

## 5. ਸੱਤਵਾਰਾ

ਸੱਤਵਾਰਾ ਇੱਕ ਹੋਰ ਪੰਜਾਬੀ ਕਾਵਿ-ਰੂਪ ਹੈ ਜਿਸ ਦੀ ਵੰਨਗੀ ਕਲਾਸਵਾਲੀਆ-ਕਾਵਿ ਵਿੱਚ ਵੀ ਮਿਲਦੀ ਹੈ । ਇਸ ਕਾਵਿ-ਰੂਪ ਵਿੱਚ ਹਰ ਬੰਦ ਦੇ ਅਰੰਭ ਵਿੱਚ ਵਾਰੀ ਵਾਰੀ ਇੱਕ ਇੱਕ ਦਿਨ ਦਾ ਨਾਉਂ ਲਿਖਕੇ ਅਗਲਾ ਸ਼ਬਦ ਉਹ ਲਿਖਿਆ ਜਾਂਦਾ ਹੈ,

ਜਿਸ ਦਾ ਅਰੰਭ ਦਿਨ ਦੇ ਨਾਉਂ ਵਿੱਚ ਆਉਂਦੇ ਅਰੰਭਕ ਵਰਣ ਨਾਲ ਹੁੰਦਾ ਹੋਵੇ। ਇਸ ਦੀ ਰਚਨਾ ਲਈ ਵੀ ਨਾ ਕੋਈ ਵਿਸ਼ਾ ਨਿਸਚਿਤ ਹੈ ਅਤੇ ਨਾ ਕੋਈ ਛੰਦ। ਭਾਵੇਂ ਵਧੇਰੇ ਸੱਤਵਾਰੇ ਉਪਦੇਸ਼ਾਤਮਿਕ-ਕਾਵਿ ਦੇ ਘੇਰੇ ਵਿੱਚ ਆਉਂਦੇ ਹਨ ਪਰ ਕੁੱਝ ਕੁ ਸਤਵਾਰਿਆਂ ਨੂੰ ਕਹਾਣੀ ਬਿਆਨ ਕਰਨ ਲਈ ਮਾਧਿਆਮ ਵੀ ਬਣਾਇਆ ਗਿਆ ਹੈ।

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਰਚਿਤ ਦੋ ਸਤਵਾਰੇ ਉਪਲਬਦ ਹਨ ਅਤੇ ਦੋਵੇਂ ਉਸ ਦੀਆਂ ਵੱਡੀਆਂ ਰਚਨਾਵਾਂ 'ਧੰਨੀ-ਸ਼ਿਵ ਸਿੰਘ' ਅਤੇ 'ਪ੍ਰਹਿਲਾਦ ਭਗਤ' ਦੇ ਭਾਗਾਂ ਵਜੋਂ ਰਚੇ ਗਏ ਹਨ। 'ਧੰਨੀ-ਸ਼ਿਵ ਸ਼ਿੰਘ' ਕਿੱਸੇ ਵਿੱਚ ਨਾਇਕਾ ਦੇ ਬੋਲਾਂ ਵਿੱਚ ਲਿਖੇ ਗਏ ਸਤਵਾਰੇ ਵਿੱਚੋਂ ਇਕ ਬੰਦ ਇਸ ਪ੍ਰਕਾਰ ਹੈ :

ਮੰਗਲ ਦੇ ਦਿਨ ਮੈਨੂੰ ਮੰਗਲ ਨਾ ਮੂਲ ਸੁੱਝੇ
ਬ੍ਰਿਹੋਂ ਦੇ ਸੰਗਲਾਂ ਨੇ ਪੁੱਠੀ ਲਟਕਾਈ ਵੇ।
ਬੇੜਾ ਰੱਬ ਪੁੱਟੇ ਜਿਨ੍ਹਾਂ ਪਾਈ ਪੁੱਠੀ ਸਾਡੇ ਗਲ
ਬੱਚਾ ਪਿੱਟੇ ਲੋਕਾਂ ਨੂੰ ਇਹ ਗੱਲ ਨਾ ਸੁਖਾਈ ਵੇ।
ਰੱਬਾ ! ਆਵੇ ਪੇਸ਼ ਇਹ ਵਿਛੋੜੀ ਜੋੜੀ ਜਿਨ੍ਹਾਂ ਸਾਡੀ
ਆਸ਼ਕਾਂ ਦੀ ਵੈਰੀ ਮੁੱਢੋਂ ਰਹੀ ਇਹ ਲੋਕਾਈ ਵੇ।
ਧੰਨੀ ਹੈ ਗੁਲਾਮ ਤੇਰੀ ਚੇਰੀ ਕਰਤਾਰ ਸਿੰਘਾ
ਸਾਬਤ ਕਦਮ ਰਹੀਂ ਦਿਲ ਨਾ ਡੁਲਾਈਂ ਵੇ।

## (ਅ) ਕਾਵਿ-ਭੇਦ

ਕਲਾਸਵਾਲੀਆ-ਕਾਵਿ ਵਿੱਚ ਦ੍ਰਿਸ਼ਟੀਗੋਚਰ ਕਾਵਿ-ਰੂਪ ਵਿਵਿਧਤਾ ਵਾਂਗ ਇਸ ਵਿੱਚ ਕਾਵਿ-ਭੇਦਾਂ ਦੀ ਵੰਨ ਸੁਵੰਨਤਾ ਵੀ ਦਿਖਾਈ ਦਿੰਦੀ ਹੈ।

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ ਆਪਣੀ ਕਾਵਿ-ਯਾਤਰਾ ਦਾ ਅਰੰਭ ਉਨੀਵੀਂ ਸਦੀ ਦੇ ਅੰਤਲੇ ਦਹਾਕੇ ਦੌਰਾਨ ਕੀਤਾ। ਇਹਨੀਂ ਦਿਨੀਂ ਕਿੱਸਾ-ਰਚਨਾ ਲਈ ਕਬਿੱਤ ਛੰਦ ਦੀ ਵਰਤੋਂ ਬੜੇ ਜ਼ੋਰਾਂ ਉੱਤੇ ਸੀ। ਇਸ ਸਮੇਂ ਹੋਏ ਕਿੱਸਾ ਕਵੀਆਂ ਭਗਵਾਨ ਸਿੰਘ, ਸੱਦਾ ਰਾਮ, ਜੀਵਾ ਸਿੰਘ, ਆਦਿ ਦੀਆਂ ਰਚਨਾਵਾਂ ਵਿੱਚ ਕਬਿੱਤ ਛੰਦ ਨੂੰ ਹੀ ਪ੍ਰਧਾਨ ਸਥਾਨ ਪ੍ਰਾਪਤ ਹੈ। ਸੋ, ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਦਾ ਛੰਦ ਵਰਤੋਂ ਦੀ ਇਸ ਰੁਚੀ ਤੋਂ ਪ੍ਰਭਾਵਿਤ ਹੋਣਾ ਸੁਭਾਵਿਕ ਹੀ ਸੀ। ਇਸ ਪ੍ਰਭਾਵ ਕਾਰਨ ਹੀ ਉਸਦੀ ਪ੍ਰਥਮ ਕਾਵਿ ਰਚਨਾ 'ਧੰਨੀ-ਸ਼ਿਵ ਸਿੰਘ' ਨਿਰੋਲ ਕਬਿੱਤ ਛੰਦ ਵਿੱਚ ਰਚੀ ਗਈ ਮਿਲਦੀ ਹੈ।

ਜਦੋਂ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਇਸ਼ਕੀਆ, ਪੌਰਾਣਿਕ ਆਦਿ ਕਿੱਸਿਆਂ ਦੀ ਰਚਨਾ ਤਿਆਗ ਕੇ ਸਿੱਖ ਇਤਿਹਾਸ ਨੂੰ ਕਾਵਿ ਰੂਪ ਦੇਣ ਵੱਲ ਪਰਤਿਆ ਤਾਂ ਅਜਿਹਾ ਕਰਨ ਪਿੱਛੇ ਕਵੀ ਮਨ ਵਿੱਚ ਇੱਕ ਵਿਸ਼ੇਸ਼ ਮਨੋਰਥ ਕ੍ਰਿਆਸ਼ੀਲ ਸੀ। ਇਹ ਮਨੋਰਥ ਸੀ ਪੰਜਾਬੀਆਂ-ਵਿਸ਼ੇਸ਼ ਕਰਕੇ ਸਿੱਖ ਸਮੂਹ-ਦੇ ਮਨਾਂ ਵਿੱਚ ਆਪਣੇ ਵਿਰਸੇ ਦੀ ਉੱਤਮਤਾ ਦ੍ਰਿੜਾ ਕੇ ਵਰਤਮਾਨ ਸਮੇਂ ਵਿਆਪ ਰਹੀਆਂ ਔਕੜਾਂ ਉੱਪਰ ਕਾਬੂ ਪਾਉਣਾ। ਕਵੀ ਦਾ ਦ੍ਰਿੜ ਨਿਸਚਾ ਸੀ ਕਿ ਗੁਰ ਉਪਦੇਸ਼ ਅਤੇ ਗੁਰਬਾਣੀ ਨੂੰ ਜੀਵਨ-ਜਾਚ ਦਾ

ਧੁਰੋਂ ਬਣਾਕੇ ਉਸਦੀ ਮਾਨਵ ਸ਼ਖਸੀਅਤ ਹੀ ਜੀਵਨ ਦੇ ਵਿਭਿੰਨ ਖੇਤਰਾਂ ਵਿੱਚ ਉੱਚ ਪਦਵੀ ਪ੍ਰਾਪਤ ਕਰ ਸਕਦੀ ਹੈ। ਅਜਿਹਾ ਕਰਨ ਲਈ ਪੁਰਾਤਨ ਸਿੱਖ ਇਤਿਹਾਸ ਪ੍ਰਤੀ ਸਜੱਗਤਾ ਜ਼ਰੂਰੀ ਸੀ ਅਤੇ ਇਹ ਸਜੱਗਤਾ ਸਿੱਖ ਇਤਿਹਾਸ ਨੂੰ ਵਿਸ਼ਾ ਬਣਾ ਕੇ ਰਚੀਆਂ ਕਾਵਿ-ਰਚਨਾਵਾਂ ਦੁਆਰਾ ਉਤਪੰਨ ਕੀਤੀ ਜਾਣੀ ਸੰਭਵ ਸੀ। ਸੋ ਲੋੜ ਇਸ ਗੱਲ ਦੀ ਸੀ ਕਿ ਜਨ ਸਮੂਹ ਦੇ ਸੁਹਜ-ਸੁਆਦ ਨੂੰ ਧਿਆਨਗੋਚਰੇ ਰੱਖਦਿਆਂ ਸਿੱਖ-ਇਤਿਹਾਸ ਨੂੰ ਉਸੇ ਰੰਗ ਰੂਪ ਵਿੱਚ ਬੰਨ੍ਹਕੇ ਪੇਸ਼ ਕੀਤਾ ਜਾਵੇ ਜਿਸ ਤਰ੍ਹਾਂ ਦਾ ਲੋਕਾਂ ਦੁਆਰਾ ਪਸੰਦ ਕੀਤਾ ਜਾਂਦਾ ਸੀ। ਇਸ ਸਮੇਂ ਆਮ ਲੋਕ ਕਿਉਂਜੋ ਬੈਂਤ ਛੰਦ ਵਿੱਚ ਰਚੇ ਕਿੱਸੇ ਕਹਾਣੀਆਂ ਪੜ੍ਹਣ ਦੇ ਆਦੀ ਸਨ ਇਸ ਲਈ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ ਵੀ ਬੈਂਤ ਛੰਦ ਦੀ ਵਰਤੋਂ ਕਰਨੀ ਸ਼ੁਰੂ ਕੀਤੀ। ਸਿੱਖ ਇਤਿਹਾਸ ਨੂੰ ਵਿਸ਼ਾ ਬਣਾਕੇ ਰਚੀਆਂ ਉਸਦੀਆਂ ਬਹੁਤ ਸਾਰੀਆਂ ਰਚਨਾਵਾਂ ਤਾਂ ਨਿਰੋਲ ਬੈਂਤ ਛੰਦ ਵਿਚ ਹੀ ਰਚੀਆਂ ਗਈਆਂ ਹਨ। ਜਿਨ੍ਹਾਂ ਰਚਨਾਵਾਂ ਵਿੱਚ ਇੱਕ ਤੋਂ ਵਧੇਰੇ ਛੰਦਾਂ ਦੀ ਵਰਤੋਂ ਕੀਤੀ ਗਈ ਹੈ, ਉੱਥੇ ਵੀ ਪ੍ਰਮੁੱਖਤਾ ਬੈਂਤ ਛੰਦ ਨੂੰ ਹੀ ਪ੍ਰਾਪਤ ਹੈ।

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਦੁਆਰਾ ਆਪਣੀਆਂ ਵਿਭਿੰਨ ਕਾਵਿ-ਰਚਨਾਵਾਂ ਵਿੱਚ ਵਰਤੇ ਗਏ ਛੰਦਾਂ ਦਾ ਵੇਰਵਾ ਅਤੇ ਵੰਨਗੀਆਂ ਹੇਠ ਲਿਖੇ ਅਨੁਸਾਰ ਹਨ :

### (i) ਕਬਿੱਤ

ਕਬਿੱਤ ਇਕ ਵਰਣਕ ਛੰਦ ਹੈ ਜਿਸ ਦੇ ਇੱਕ ਬੰਦ ਵਿੱਚ 4 ਚਰਣ, ਹਰ ਇੱਕ ਚਰਣ ਵਿੱਚ 31 ਵਰਣ ਅਤੇ ਵਿਸ਼ਰਾਮ 8, 8, 8 ਅਤੇ 7 ਉੱਤੇ ਅਤੇ ਅੰਤ ਗੁਰੂ ਹੁੰਦਾ ਹੈ।[6] ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ ਇਸ ਤੋਲ ਦੇ ਕਬਿੱਤ ਲਿਖੇ ਹਨ ਪਰ ਬਹੁਤ ਘੱਟ। ਵੰਨਗੀ ਦੇਖੋ :

ਧੰਨੀ ਹੋਈ ਮੁਟਿਆਰ, ਲਾਵੇ ਹਾਰ ਤੇ ਸ਼ਿੰਗਾਰ
ਕਰੇ ਕਵੱਤਾ ਵਿਚਾਰ ਉਹਦਾ ਬੈਠਕੇ ਜ਼ਬਾਨ ਥੀਂ।
ਇਕ ਉਮਰ ਜਵਾਨ ਦੂਜਾ ਹੁਸਨ ਗੁਮਾਨ
ਤੀਜਾ ਮਾਪਿਆਂ ਦਾ ਸ਼ਾਨ, ਚੌਥਾ ਸੀ ਪਿਆਰੀ ਜਾਨ ਥੀਂ।

(ਧੰਨੀ-ਸ਼ਿਵ ਸਿੰਘ)

ਕੁੱਝ ਕਾਵਿ-ਪੰਕਤੀਆਂ ਵਿੱਚ ਕਵੀ ਨੇ ਚਰਣ ਦੇ ਪਹਿਲੇ ਭਾਗ ਵਿੱਚ ਤਾਂ ਦੋ ਵਿਸਰਾਮ ਹੀ ਰੱਖੇ ਹਨ ਪਰ ਅੱਗੇ ਭਾਗ ਵੰਡ ਨਾ ਕਰਕੇ ਇਸਨੂੰ 8+8+15 ਦਾ ਰੂਪ ਦੇ ਦਿੱਤਾ ਹੈ। ਵੰਨਗੀ ਵੱਜੋਂ :

ਸੋਹਣਾ ਮੁੱਖੜਾ ਮਤਾਬੀ, ਰੰਗ ਖਿੜਿਆ ਗੁਲਾਬੀ
ਫੁੱਲ ਹੋਠ ਦੋ ਨਰਮ ਫਲ ਦਿਸਦੇ ਅੰਗੂਰ ਦੇ।
ਭਵਾਂ ਟੇਹੜੀਆਂ ਕਮਾਨ, ਤੀਰ ਪਲਕਾਂ ਦੇ ਜਾਨ
ਨੈਨ ਮਾਰਦੇ ਨਿਸ਼ਾਨ, ਲੱਕ ਵਾਂਗ ਸੀ ਜੰਬੂਰ ਦੇ।
ਠੋਡੀ ਸੇਬ ਕਸ਼ਮੀਰ, ਕਰੇ ਆਸ਼ਕ ਅਸੀਰ,
ਮੁੱਖ ਬਦਰੇ ਮੁਨੀਰ, ਲਬ ਰੰਗ ਦੋ ਸੰਧੂਰ ਦੇ।

(ਧੰਨੋ-ਸ਼ਿਵ ਸਿੰਘ)

ਕਬਿੱਤ ਛੰਦ ਦੇ ਇੱਕ ਹੋਰ ਰੂਪ ਵਿੱਚ ਇੱਕ ਰਚਣ ਦੇ ਦੋ ਭਾਗ ਬਣਾ ਕੇ ਵਿਸ਼ਰਾਮ 16+15 ਉੱਤੇ ਰੱਖੇ ਜਾਂਦੇ ਹਨ।[7] ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ ਵਧੇਰੇ ਕਬਿੱਤ ਛੰਦ ਰਚਨਾ ਇਸ ਤੋਲ ਵਿੱਚ ਹੀ ਕੀਤੀ ਹੈ। ਉਦਾਹਰਨ ਪੇਸ਼ ਹੈ :

ਲੜ ਗਿਆ ਨਾਗ ਵਾਂਗ ਲੇਟਦਾ ਕਬੂਤਰੀ ਦੇ
ਨੈਨਾਂ ਦੀ ਕਟਾਰੀ ਚੱਲ ਸਾਰ ਪਾਰ ਹੋ ਗਈ।
ਪਾੜ ਗਈ ਕਾਲਜੇ ਨੂੰ ਸਾੜ ਦਿੱਤਾ ਜੈਲਦਾਰ
ਬਿਜਲੀ ਦੇ ਵਾਂਗ ਫੇਰ ਬੱਦਲੀ ਲਕੋ ਗਈ।
ਭਵਾਂ ਦਾ ਕਮਾਨ ਧਰ ਤੀਰ ਵਿਚ ਪਲਕਾਂ ਦੇ
ਧਰਕੇ ਨਿਸ਼ਾਨਾ ਸ਼ਿਵ ਸਿੰਘ ਨੂੰ ਪਰੋ ਗਈ।
ਕਾਲਜੇ ਨੂੰ ਕੱਢਕੇ ਲੈ ਗਈ ਕਰਤਾਰ ਸਿੰਘਾ
ਮਾਰਕੇ ਕਟਾਰੀ ਲਹੂ ਆਸ਼ਕਾਂ ਦਾ ਚੋ ਗਈ।

(ਧੰਨੀ-ਸ਼ਿਵ ਸਿੰਘ)

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ ਕਬਿੱਤ ਰਚਨਾ ਵਿੱਚ ਨਿਵੇਕਲਾਪਣ ਉਪਜਾਉਂਦਿਆਂ ਅਜਿਹੇ ਬੰਦ ਰਚੇ ਹਨ ਜਿਨ੍ਹਾਂ ਵਿੱਚ ਪਹਿਲੇ ਚਰਣ ਦੇ ਅੰਤ ਵਿੱਚ ਆਉਂਦੇ ਸ਼ਬਦ ਨੂੰ ਦੂਜੇ ਚਰਣ ਦੇ ਅਰੰਭ ਵਿੱਚ, ਦੂਜੇ ਚਰਣ ਦੇ ਅੰਤਲੇ ਸ਼ਬਦ ਨੂੰ ਤੀਜੇ ਚਰਣ ਦੇ ਅਰੰਭ ਵਿਚ ਅਤੇ ਤੀਜੇ ਚਰਣ ਦੇ ਅੰਤਲੇ ਸ਼ਬਦ ਨਾਲ ਚੌਥੇ ਚਰਣ ਦਾ ਅਰੰਭ ਕੀਤਾ ਹੈ। ਇਕ ਅਜਿਹੇ ਕਬਿੱਤ ਦਾ ਨਮੂਨਾ ਪੇਸ਼ ਹੈ :

ਜੇਠ ਦੇ ਮਹੀਨੇ ਭਖ ਲੋਂ ਦੇ ਵਿਚ ਰੋਹੀਆਂ ਦੇ
ਮਿਰਗ ਪਿਆਸੇ ਆਸੇ ਭੌਂਦੇ ਵਿਚ ਬਾਰ ਦੇ।
ਬਾਰ ਦਿਆਂ ਪੌਂਹਜੂਆ ਦੇ ਵਾਂਗ ਲਾਲ ਰੰਗ ਮੇਰਾ
ਅੱਜ ਹੋਇਆ ਪੀਲਾ ਵਾਂਗ ਕੇਸਰ ਵਸਾਰ ਦੇ।
ਵਸਾਰ ਦੇ ਨਾ ਸੱਜਣਾਂ ਦੀਦਾਰ ਦੇ ਅਸਾਡੇ ਤਾਈਂ
ਰਾਤ ਦਿਨੇ ਮੂਲ ਨਾ ਧਿਆਨ ਵੱਲ ਕਾਰ ਦੇ।
ਕਾਰ ਦੇ ਕੇ ਕੀਲ ਮੈਨੂੰ ਗਿਓਂ ਕਰਤਾਰ ਸਿੰਘਾ
ਧੰਨੀ ਨਿੱਤ ਪਾਲਦੀ ਹੈ ਕੋਲ ਬੈਠੀ ਯਾਰ ਦੇ।

(ਧੰਨੀ-ਸ਼ਿਵ ਸਿੰਘ)

### (ii) ਬੈਂਤ

ਕਲਾਸਵਾਲੀਆ-ਕਾਵਿ ਵਿੱਚ ਬੈਂਤ ਛੰਦ ਦੀ ਵਰਤੋਂ ਸਾਰੇ ਛੰਦਾ ਨਾਲੋਂ ਵੱਧ ਕੀਤੀ ਗਈ ਹੈ। ਬੈਂਤ ਇੱਕ ਮਾਤ੍ਰਿਕ ਛੰਦ ਹੈ ਜਿਸ ਦੇ ਇੱਕ ਚਰਣ ਵਿੱਚ 40 ਮਾਤ੍ਰਾ, ਵਿਸ਼ਰਾਮ 20 ਅਤੇ 20 ਉੱਤੇ ਅਤੇ ਅੰਤ ਵਿਚ ਦੋ ਗੁਰੂ ਹੁੰਦੇ ਹਨ।[8] ਬੈਂਤ ਛੰਦ ਦੇ ਇੱਕ ਬੰਦ ਵਿੱਚ ਚਰਣਾਂ ਦੀ ਗਿਣਤੀ ਨਿਸਚਿਤ ਨਹੀਂ। ਕਵੀ ਦੁਆਰਾ ਰਚਿਤ ਬੈਂਤ ਛੰਦ ਦੀ ਵੰਨਗੀ ਦੇਖੋ :

ਮੱਛਰ ਹੋ ਕੱਠੇ ਹਵਾ ਖੰਭਾਂ ਦੀ ਦੇਇ ਭਲਾ ਦੱਸੋ ਕੈਲਾਸ਼ ਹੈਲਾਨ ਕੀਕਰ ?
ਤਾਰੇ ਕਰ ਗੁੱਸਾ ਸੂਰਜ ਚੜ੍ਹਦੇ ਨੂੰ ਤੇਜ਼ ਆਪਨੇ ਵਿਚ ਛਪਾਨ ਕੀਕਰ ?
ਗਿੱਦੜ ਹੋ ਕੱਠੇ ਕਹਿ ਕੇ 'ਹਉ ਰਾਜਾ' ਭਲਾ ਸ਼ੇਰ ਦੇ ਤਾਈਂ ਦਬਾਨ ਕੀਕਰ ?
ਕਾਇਰ ਆਦਮੀ ਉਡਕੇ ਪਾਉਣ ਰੌਲਾ ਬਲਵਾਨ ਦੇ ਤਾਈਂ ਡਰਾਨ ਕੀਕਰ ?
(ਨਿਰੰਜਨੀ ਜੋਤ)

ਬੈਂਤ ਛੰਦ ਰਚਦਿਆਂ ਕਵੀ ਨੇ ਇੱਕ ਚਰਣ ਨੂੰ 20 ਅਤੇ 20 ਉੱਤੇ ਵਿਸ਼ਰਾਮ ਦੇਣ ਦੀ ਥਾਂ 10+10+10+10 ਦੇ ਰੂਪ ਵਿੱਚ ਜਾਂ 10+10+20 ਦੇ ਰੂਪ ਵਿੱਚ ਵੀ ਰਚਿਆ ਹੈ। ਚਰਣ ਦੇ ਅੰਦਰਲੇ ਵਿਸਰਾਮ ਉੱਤੇ ਧੁਨੀ ਸਮਾਨਤਾ ਲਿਆਉਣ ਕਾਰਨ ਟੁਕੜਿਆਂ ਵਿੱਚ ਵੰਡਕੇ ਲਿਖੀਆਂ ਪੰਕਤੀਆਂ ਹੋਰ ਵੀ ਵਧੇਰੇ ਰਸ ਪ੍ਰਦਾਨ ਕਰਦੀਆਂ ਹਨ। ਅਜਿਹੇ ਬੈਂਤ ਦੀਆਂ ਕੁੱਝ ਪੰਕਤੀਆਂ ਇਸ ਪ੍ਰਕਾਰ ਹਨ :

ਖੰਡਾ ਧਾਰ ਬਾਝੋਂ, ਨਾਰ ਪਿਆਰ ਬਾਝੋਂ, ਫੁੱਲ ਹਾਰ ਬਾਝੋਂ, ਕੰਮ ਆਵਣਾ ਕਿਉਂ।
ਦਾਤਾ ਦਾਨ ਬਾਝੋਂ, ਰਾਜਾ ਸ਼ਾਨ ਬਾਝੋਂ, ਰਾਗ ਕਾਨ ਬਾਝੋਂ, ਸਮਝਾਵਣਾ ਕਿਉਂ।
ਨਦੀ ਹੰਸ ਬਾਝੋਂ, ਲਾਜ ਬੰਸ ਬਾਝੋਂ, ਰਾਜ ਬਾਝ ਨਿਆਉ ਕਮਾਵਣਾ ਕਿਉਂ।
ਰਾਤ ਚੰਦ ਬਿਨਾਂ, ਮੁੱਖ ਦੰਦ ਬਿਨਾਂ, ਦੁੱਧ ਬੰਧ ਬਿਨ ਕਿਸੇ ਵੰਡਾਵਣਾ ਕਿਉਂ।
(ਪ੍ਰਹਿਲਾਦ ਭਗਤ)

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਰਚਿਤ ਬੈਂਤ ਦੀ ਇੱਕ ਹੋਰ ਨਿਵੇਕਲੀ ਛੰਦ ਰਚਨਾ ਮਿਲਦੀ ਹੈ, ਜਿੱਥੇ ਕਵੀ ਨੇ ਹਰ ਚਰਣ ਦਾ ਤੁਕਾਂਤ ਮੇਲਣ ਦੀ ਥਾਂ ਇੱਕ ਇੱਕ ਪੰਕਤੀ ਛੱਡ ਕੇ ਤੁਕਾਂਤ ਮੇਲਿਆ ਹੈ। 'ਨਵੀਨ ਬੈਂਤ' ਉਨਵਾਨ ਅਧੀਨ ਕਵੀ ਰਚਿਤ ਅਜਿਹੇ ਬੈਂਤ ਛੰਦ ਦੀ ਵੰਨਗੀ ਇਉਂ ਹੈ :

ਦੂਜੀ ਵਾਰ ਇਤਿਹਾਸ ਇਹ ਲਿਖ ਕਰਕੇ ਅੱਗੇ ਪੰਥ ਦੇ ਰੱਖਦਾ ਦਾਸ ਹੈ ਕੇ
ਕੀਤੀ ਮਿਹਨਤ ਏਸ ਤੇ ਬੜੀ ਭਾਰੀ ਕਦਰ ਪਾਉਣਗੇ ਅਕਲ ਰਖਾਨ ਵਾਲੇ।
ਹੈ ਲਿਖਿਆ ਬੰਦੇ ਦਾ ਹਾਲ ਸੋਹਣਾ, ਸਿੱਧੇ ਬੈਂਤ ਪੰਜਾਬੀ ਦੇ ਰੱਖ ਭਾਈ
ਬੀਰ ਰਸ ਭਰਿਆ ਇਹਦੇ ਵਿਚ ਬਹੁਤਾ ਖੁਸ਼ ਹੋਣਗੇ ਸੁਣਨ ਸੁਣਾਨ ਵਾਲੇ।

ਇਹਨਾਂ ਮੁੱਖ ਛੰਦਾਂ ਤੋਂ ਬਿਨਾਂ ਕਵੀ ਨੇ ਵਰਣਕ ਛੰਦ ਕੋਰੜਾ ਅਤੇ ਮਾਤ੍ਰਿਕ ਛੰਦ ਦਵਈਆ, ਦੋਹਰਾ, ਚੌਪਈ, ਕੁੰਡਲੀਆ, ਆਦਿ ਵੀ ਰਚੇ ਹਨ। ਕਵੀ ਦੁਆਰਾ ਰਚੇ ਗਏ ਇਹਨਾਂ ਛੰਦਾਂ ਦੀਆਂ ਵੰਨਗੀਆਂ ਹੇਠਾਂ ਲਿਖੀਆਂ ਜਾਂਦੀਆਂ ਹਨ :

### (iii) ਕੋਰੜਾ

ਸੋਧ ਅਰਦਾਸਿਆਂ ਨੂੰ ਚੜ੍ਹੇ ਖਾਲਸੇ।
ਤੋਪਖਾਨੇ ਭਾਰੇ ਤੋਰ ਦਿੱਤੇ ਨਾਲ ਸੇ।
ਕੂਚ ਦਰ ਕੂਚ ਕਰ ਗਿਆ ਖਾਲਸਾ।
ਦਿਲਾਂ ਵਿਚ ਲੁੱਟ ਦੀ ਸੀ ਲੱਗੀ ਲਾਲਸਾ।

(ਰਾਜ ਖਾਲਸਾ)

(iv) **ਦਵਈਆ**

ਕਹੇ ਕੰਵਰ ਫਿਰ ਮਾਤਾ ਤਾਈਂ ਜੋ ਆਖੇਂ ਸੋ ਮੰਨਾਂ ।
ਇਕ ਨਾ ਛੱਡਾਂ ਰਾਮ ਨਾਮ ਨੂੰ ਦੇਹ ਠੀਕਰਾ ਭੰਨਾਂ ।
ਇਹ ਵੀ ਰਹੇ ਨਾ ਭਰਮ ਤੇਰੇ ਦਿਲ ਕੋਈ ਨ ਮਾਰ ਜਵਾਲੇ ।
ਮੇਰਾ ਫ਼ਿਕਰ ਜ਼ਰਾ ਨਾ ਕਰ ਤੂੰ ਕਰ ਦਿਹ ਰਾਮ ਹਵਾਲੇ ।

(ਪ੍ਰਹਿਲਾਦ ਭਗਤ)

(v) **ਚੌਪਈ**

ਚੁੱਕ ਸੇਠ ਨੇ ਝੋਲੀ ਪਾਇਆ । ਹੱਸ ਗੁਰੂ ਜੀ ਬਚਨ ਸੁਣਾਯਾ ।
ਬੇਟੇ ਤਾਂ ਹੋਵਨਗੇ ਤੀਨੇ । ਸੁੰਦਰ ਰੂਪ ਸਰੂਪੋਂ ਭੀਨੇ ।

(ਅਕਾਲੀ ਜੋਤ)

(vi) **ਦੋਹਰਾ**

ਸਿੰਘ ਵੜੇ ਜਾ ਜੰਗਲੀਂ ਛੱਡ ਪਿੱਛੇ ਪਰਵਾਰ ।
ਓਹਨਾਂ ਤਾਈਂ ਚੜ੍ਹ ਪਿਆ ਮਨੂੰ ਕਰਨ ਸ਼ਿਕਾਰ ।

(ਸਿੰਘਣੀਆਂ ਦੇ ਸਿਦਕ)

(vii) **ਨਿਸ਼ਾਨੀ ਛੰਦ**

ਲੱਖੂ ਚੜ੍ਹਿਆ ਖੱਤਰੀ ਲੈ ਲਸ਼ਕਰ ਭਾਰਾ ।
ਤੋਪ ਜੰਬੂਰਾਂ ਰਹਿਕਲੇ ਬੰਦੂਕ ਕਟਾਰਾ ।
ਗੱਡੇ ਲੱਦੇ ਅਸਬਾਬ ਦੇ ਅਣ-ਗਿਣਤ ਅਪਾਰਾ ।
ਧੂੜ ਚੜ੍ਹੀ ਅਸਮਾਨ ਵੱਲ ਛਾ ਗਿਆ ਗੁਬਾਰਾ ।
ਇਕ ਲੱਖ ਦੀ ਭੀੜ ਭਾੜ ਪੈਦਲ ਅਸਵਾਰਾ ।
ਖਬਰਾਂ ਸੁਣ ਕਰਤਾਰ ਸਿੰਘ ਕੰਬੇ ਜੱਗ ਸਾਰਾ ।

(ਤੇਗ ਖਾਲਸਾ)

(viii) **ਨਵੀਨ ਛੰਦ** (14 **ਮਾਤ੍ਰਾ**)

ਆ ਫੌਜਾਂ ਚਾਰ ਚੁਫੇਰੇ ।
ਪਾ ਤਕੜੇ ਲਏ ਸੋ ਘੇਰੇ ।
ਸਿੰਘ ਜੰਗਲ ਦੇ ਵਿਚ ਬੈਠੇ ।
ਤਾ ਮੁੱਛੀਂ ਦੇਂਦੇ ਐਠੇ ।
ਉਹ ਪੜ੍ਹਨ ਬਾਣੀਆਂ ਸਾਰੇ ।
ਸਤਿ ਸ੍ਰੀ ਅਕਾਲ ਜੈ ਕਾਰੇ ।
ਸੱਭ ਲੈਣੀ ਚਾਹਨ ਸ਼ਹੀਦੀ ।
ਨਾ ਬਨਣਾ ਚਾਹੁੰਦੇ ਗੀਦੀ ।

(ਤੇਗ ਖਾਲਸਾ)

(ix) **ਅੜਿੱਲ ਛੰਦ (8+8+5=21 ਮਾਤ੍ਰਾ)**

ਤੁਰਕ ਲਾਹੌਰੋਂ ਆਏ, ਪੈਂਡੇ ਮਾਰਕੇ ।
ਤਾਨ ਲੰਮੀਆ ਸੁੱਤੇ, ਥੱਕੇ ਹਾਰ ਕੇ ।
ਰੱਜ ਸ਼ਰਾਬੀਂ ਢੱਡੇ ਖਤਰੇ ਲਾਹ ਕੇ ।
ਉਹ ਕੀ ਜਾਨਣ, ਸਿੰਘਾਂ ਪੈਣਾ ਧਾਹ ਕੇ ।

(ਤੇਗ ਖਾਲਸਾ)

(x) **ਲਾਵਨੀ**

ਤੁਮ ਸੁਣੋ ਬਾਤ ਪ੍ਰਹਿਲਾਦ ਮਾਤ ਸਮਝਾਵੇ ।
ਜੋ ਆਖੇ ਮੁੱਖ ਥੀਂ ਰਾਮ ਰਾਜਾ ਮਰਵਾਵੇ ।
ਛੱਡ ਦੇਹ ਰਾਮ ਦਾ ਨਾਮ ਰਾਜਾ ਫੜ ਮਾਰੂ ।
ਓਹ ਪਕੜ ਦੇਵੇਗਾ ਸੂਲੀ ਖੱਲ ਉਤਾਰੂ ।
ਪੰਡਤ ਸਾਧ ਫਕੀਰ ਰਾਜਾ ਤੋਂ ਹਾਰੇ ।
ਪਏ ਜਪਦੇ ਉਹਦਾ ਨਾਮ ਨਾਰ ਨਰ ਸਾਰੇ ।
ਇੰਦਰ ਬਰਨ ਕੁਬੇਰ ਧਰਮ ਡਰ ਪਾਵੇ ।
ਤੁਮ ਸੁਣੋਂ ਬਾਤ ਪ੍ਰਹਿਲਾਦ ਮਾਤ ਸਮਝਾਵੇ ।

(ਪ੍ਰਹਿਲਾਦ ਭਗਤ)

(xi) **ਕੁੰਡਲੀਆ**

ਪੁੱਤਰ ਮੇਵਾ ਜਗਤ ਦਾ ਨੂਰ ਨੈਨਾਂ ਦਾ ਜਾਣ ।
ਅੰਮ੍ਰਿਤ ਜੀਵਨ ਵਾਸਤੇ ਟੁਕੜਾ ਜਿਗਰ ਪਛਾਨ ।
ਟੁਕੜਾ ਜਿਗਰ ਪਛਾਣ ਕਦਰ ਇਹ ਜਾਨਣ ਮਾਵਾਂ ।
ਕਦਰ ਉਨਾਂ ਨੂੰ ਰੁੱਖ ਦਾ ਜੋ ਮਾਨਣ ਛਾਵਾਂ ।
ਕੁਲ ਉਧਰੇ ਕਰਤਾਰ ਸਿੰਘ ਜਿਸ ਘਰ ਹੋਇ ਸਪੁੱਤਰ ।
ਨਰਕ ਬੀਚ ਕੁਲ ਜਾਵੇਗੀ ਜਿਸ ਘਰ ਨਾਹੀਂ ਪੁੱਤਰ ।

(ਪ੍ਰਹਿਲਾਦ ਭਗਤ)

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਦੁਆਰਾ ਰਚੇ ਗਏ ਉਪਰੋਕਤ ਛੰਦਾਂ ਦੇ ਵਿਵਰਨ ਉਪਰੰਤ ਅਸੀਂ ਇਸ ਸਿੱਟੇ ਉੱਤੇ ਪੁੱਜਦੇ ਹਾਂ ਕਿ ਕਵੀ ਨੇ ਪੂਰਬਲੇ ਕਿੱਸਾਕਾਰਾਂ ਦੁਆਰਾ ਕਿੱਸਾ ਰਚਨ ਲਈ ਆਮ ਵਰਤੇ ਗਏ ਛੰਦਾਂ—ਬੈਂਤ, ਕਬਿੱਤ, ਦਵਈਆ, ਕੋਰੜਾ ਆਦਿ—ਦੇ ਨਾਲ ਘੱਟ ਪ੍ਰਚਲਿਤ ਛੰਦਾਂ ਕੁੰਡਲੀਆ, ਦੋਹਰਾ, ਆਦਿ ਦੀ ਵਰਤੋਂ ਵੀ ਕੀਤੀ ਹੈ। ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਦੁਆਰਾ ਰਚਿਆ 14 ਮਾਤ੍ਰਾ ਵਾਲਾ 'ਨਵੀਨ ਛੰਦ' ਨਵੀਂ ਛੰਦ ਘਾੜਤ ਹੈ ਜਦੋਂ ਕਿ ਚੌਪਈ, ਲਾਵਨੀ, ਅੜਿੱਲ ਆਦਿ ਅਜਿਹੇ ਛੰਦ ਹਨ ਜਿਨ੍ਹਾਂ ਦੀ ਵਰਤੋਂ ਹਿੰਦੀ ਕਾਵਿ ਵਿੱਚ ਤਾਂ ਹੋਈ ਮਿਲਦੀ ਹੈ ਪਰ ਕਿਸ ਪੰਜਾਬੀ ਕਿੱਸਾਕਾਰ ਦੁਆਰਾ ਇਹਨਾਂ ਦੀ ਵਰਤੋਂ ਨਹੀਂ ਸੀ ਕੀਤੀ ਗਈ।

## (ੲ) ਰਸ

ਨਿਰਸੰਦੇਹ ਕਲਾਸਵਾਲੀਆ-ਕਾਂਵਿ ਵਿੱਚ ਕਹਾਣੀ ਰਸ ਦੀ ਘਾਟ ਨਹੀਂ ਕਿਉਂਜੋ ਕਵੀ ਨੇ ਸਿੱਖ ਇਤਿਹਾਸ ਦੀਆਂ ਜਿਨ੍ਹਾਂ ਘਟਨਾਵਾਂ ਨੂੰ ਵਿਸ਼ਾ ਬਣਾਇਆ ਹੈ, ਉਹ ਨਾ ਕੇਵਲ ਪੰਜਾਬੀਆਂ ਦੀ ਸਿਮਰਤੀ ਦਾ ਭਾਗ ਬਣ ਚੁੱਕੀਆਂ ਸਨ ਸਗੋਂ ਉਹਨਾਂ ਨੂੰ ਪੰਜਾਬੀ ਮਾਨਸਿਕਤਾ ਵਿੱਚ ਸ਼ਰਧਾ ਅਤੇ ਸਤਿਕਾਰ ਵਾਲਾ ਸਥਾਨ ਪ੍ਰਾਪਤ ਰਿਹਾ ਹੈ। ਇਹਨਾਂ ਘਟਨਾਵਾਂ ਤੋਂ ਪੂਰਬ-ਅਪ੍ਰੀਚਿਤ ਪਾਠਕ ਵੀ ਇਹਨਾਂ ਘਟਨਾਵਾਂ ਦੇ ਨਾਟਕੀ ਤੱਤਾਂ ਨਾਲ ਓਤ ਪੋਤ ਹੋਣ ਕਾਰਨ ਇਹਨਾਂ ਦਾ ਆਨੰਦ ਮਾਣਦਾ ਹੈ। ਕਵੀ ਦੀ ਵਡਿਆਈ ਇਸ ਗੱਲ ਵਿੱਚ ਹੈ ਕਿ ਉਸਨੇ ਇਹਨਾਂ ਘਟਨਾਵਾਂ ਨੂੰ ਕਾਵਿ ਰੂਪ ਵਿੱਚ ਬਿਆਨਦਿਆਂ ਇਹਨਾਂ ਵਿੱਚ ਕਾਵਿ-ਰਸ ਵੀ ਭਰਿਆ ਹੈ। ਵੇਰਵਾ ਇਸ ਪ੍ਰਕਾਰ ਹੈ :

### (i) ਸ਼ਿੰਗਾਰ ਰਸ

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ ਆਪਣੀ ਕਾਵਿ ਰਚਨਾ ਦਾ ਅਰੰਭ ਇਸ਼ਕੀਆ ਕਿੱਸਾ ਰਚਨਾ ਨਾਲ ਕੀਤਾ। ਸੁਭਾਵਿਕ ਹੀ ਇਹਨਾਂ ਵਿੱਚ ਸ਼ਿੰਗਾਰ ਰਸ ਦੀ ਪ੍ਰਧਾਨਤਾ ਰਹੀ। ਕਵੀ ਨੇ ਅਜਿਹਾ ਸ਼ਿੰਗਾਰ ਨਾਇਕ ਅਥਵਾ ਨਾਇਕਾ ਦੀ ਸੁੰਦਰਤਾ ਨੂੰ ਪ੍ਰਗਟਾਉਂਦਿਆਂ ਉਪਜਾਇਆ ਹੈ। 'ਧੰਨੀ-ਸ਼ਿਵ ਸਿੰਘ' ਵਿੱਚ ਕਵੀ ਨੇ ਨਾਇਕਾ ਦੇ ਸੁਹੱਪਣ ਨੂੰ ਪ੍ਰਗਟਾਉਣ ਲਈ ਉਸਦੇ ਸਰੀਰ ਦੇ ਇੱਕ ਇੱਕ ਅੰਗ ਦੀ ਵਡਿਆਈ ਇਉਂ ਕੀਤੀ ਹੈ :

ਮਸਤ ਨੇਤਰ ਖੁਮਾਰ ਗੱਲਾਂ ਮੱਖਣ ਸੁਮਾਰ
ਮਾਰੇ ਕਜਲੇ ਦੀ ਧਾਰ ਦੋਨੋਂ ਇਸ਼ਕ ਪਟਾਰੀਆਂ।
ਮੱਥਾ ਸੁੰਦਰ ਦਰਾਜ, ਲਾਟਾਂ ਮਾਰੇ ਵਾਂਗ ਸ਼ਮਸ਼ ਦੇ
ਚਮਕ ਦਮਕ ਨਾਗ ਜ਼ੁਲਫਾਂ ਦੋ ਕਾਰੀਆਂ।
ਨੈਨ ਦੋ ਹਰਨ ਮੀਨ ਖੰਜਨ ਕਵਲ ਫੁੱਲ
ਤੋਤੇ ਜੈਸਾ ਨੱਕ ਤੇਜ ਪਲਕਾਂ ਕਟਾਰੀਆਂ।
ਗਰਦਨ ਸੁਰਾਹੀ ਸੰਖ ਮੋਰ ਜਾਂ ਕਬੂਤਰੀ ਦੀ
ਭੁਜਾਂ ਕਰਤਾਰ ਸਿੰਘਾ ਧੰਨੀ ਦੀਆਂ ਭਾਰੀਆਂ।
ਛਾਤੀਆਂ ਬਲੌਰ ਦੋ ਅਨਾਰ ਪੱਕੇ ਸੀਨੇ ਉੱਤੇ
ਕੋਮਲ ਬਦਨ ਪੱਟ ਰੇਸ਼ਮ ਹਿਸਾਬ ਜੇ।
ਦੰਦ ਤਾਂ ਰੁਮੇਲ ਭਿੰਨੇ ਅਤਰ ਫੁਲੇਲ ਕੇਸ
ਤਲੀਆਂ ਨਰਮ ਫੁੱਲ ਕੋਮਲ ਗੁਲਾਬ ਜੇ।
ਪਤਲੀਆਂ ਉਂਗਲਾਂ ਉਹ ਵਲ ਹਰਵਾਂਹ ਵਾਲੇ
ਕੇਲਿਆਂ ਦੇ ਥੰਮ ਜੰਘਾਂ ਚੰਨਣ ਦੀ ਤਾਬ ਜੇ।
ਕੋਇਲ ਆਵਾਜ਼ ਤੋਰ ਮੋਰ ਕਰਤਾਰ ਸਿੰਘਾ
ਧੰਨੀ ਦੀ ਮਸਾਲ ਹਾਥੀ ਪੀਤੀ ਜਯੋਂ ਸ਼ਰਾਬ ਜੇ।
ਸੁੰਦਰ ਜਵਾਨ ਧੰਨੀ ਕੱਦ ਲੰਮਾਂ ਸਰੂ ਵਾਂਗ
ਚੀਲ੍ਹ ਸੀ ਪਹਾੜ ਦੀ ਕਿ ਚੰਨਣ ਦੀ ਗੇਲੀ ਓਹ।

ਸੀਸ ਉੱਤੇ ਕਾਲੇ ਵਾਲ ਬੱਚੇ ਜਿਵੇਂ ਨਾਗਣੀ ਦੇ
ਮੱਥਾ ਵਾਂਗ ਚੰਦ ਨਿੱਤ ਫਿਰੇ ਅਰਬੇਲੀ ਓਹ।
ਜ਼ੁਲਫਾਂ ਦੋ ਟੇਢੀਆਂ ਨੇ ਜਾਲ ਜਯੋਂ ਸ਼ਿਕਾਰੀਆਂ ਦੇ
ਆਸ਼ਕਾਂ ਦੀ ਜਿੰਦ ਫੰਦ ਖੜਦੀ ਅਕੇਲੀ ਓਹ।
ਸੁੰਦਰ ਅਪਾਰ ਰੂਪ ਧੰਨੀ ਦਾ ਕਰਤਾਰ ਸਿੰਘਾ
ਫਿਰਦੀ ਕਵਾਰੀ ਗੜ੍ਹ ਵਿਚ ਸੀ ਨਵੇਲੀ ਓਹ।

'ਨੱਢੇ ਦੀ ਨਾਰ' ਕਵੀ ਰਚਿਤ ਇਕ ਲਘੂ-ਆਕਾਰੀ ਰਚਨਾ ਹੈ। ਉਂਝ ਵੀ ਇਸ ਦਾ ਵਿਸ਼ਾ ਸਮਾਜ-ਸੁਧਾਰ ਹੋਣ ਕਾਰਨ ਇਸ ਵਿੱਚ ਸ਼ਿੰਗਾਰ ਰਸ ਪ੍ਰਗਟਾਉਣ ਦੀ ਬਹੁਤੀ ਗੁੰਜਾਇਸ਼ ਨਹੀਂ ਸੀ ਪਰ ਕਵੀ ਨੇ ਨਾਇਕਾ ਦੀ ਸੁੰਦਰਤਾ ਦਾ ਚਿਤ੍ਰਣ, ਗਿਣਤੀ ਦੀਆਂ ਪੰਕਤੀਆਂ ਵਿੱਚ ਹੀ, ਅਤਿਅੰਤ ਕਮਾਲ ਨਾਲ ਕੀਤਾ ਹੈ। ਉਹ ਲਿਖਦਾ ਹੈ :

ਰੱਬ ਨੇ ਅਪਾਰ ਦਿੱਤਾ ਰੂਪ ਇਹਦੇ ਮੁੱਖ ਉੱਤੇ
ਬਾਦਸ਼ਾਹ ਗੁਲਾਮ ਹੋਣ ਮਸਤ ਦੀਵਾਨੀ ਤੇ।
ਮੱਖਣ ਗੁਲਾਬ ਨਾਲੋਂ ਕੋਮਲ ਕਰਤਾਰ ਸਿੰਘਾ
ਲੰਘਦੇ ਨਜ਼ਰ ਆਉਣ ਗਲੋਂ ਘੁੱਟ ਪਾਣੀ ਦੇ।

ਧੌਣ ਦੀ ਨਜ਼ਾਕਤ ਅਤੇ ਕੋਮਲਤਾ ਦਰਸਾਉਣ ਲਈ 'ਲੰਘਦੇ ਨਜ਼ਰ ਆਉਣ ਗਲੋਂ ਘੁੱਟ ਪਾਣੀ ਦੇ 'ਲਿਖਣਾ ਬਿਆਨ ਦਾ ਸਿਖਰ ਹੈ। ਪੰਜਾਬੀ ਸ਼ਿੰਗਾਰ-ਕਾਵਿ ਵਿੱਚ ਇਸ ਪੱਧਰ ਦੀਆਂ ਉਦਾਹਰਨਾ ਗਿਣਤੀ ਦੀਆਂ ਹੀ ਮਿਲਦੀਆਂ ਹਨ।

ਸ਼ਿੰਗਾਰ ਰਸ ਪ੍ਰਗਟਾਉਣ ਦੀ ਰੁਚੀ ਕਵੀ ਦੇ ਮਨ ਵਿੱਚ ਉਦੋਂ ਵੀ ਵਿਦਮਾਨ ਦਿਸਦੀ ਹੈ, ਜਦੋਂ ਉਸਨੇ ਸਿੱਖ-ਇਤਿਹਾਸ ਨੂੰ ਵਿਸ਼ਾ ਬਣਾ ਕੇ ਕਾਵਿ-ਰਚਨਾ ਕਰਨੀ ਸ਼ੁਰੂ ਕੀਤੀ। ਬੰਦਾ ਬਹਾਦਰ ਦੇ ਜੀਵਨ ਵਿੱਚ ਦੋ ਔਰਤਾਂ ਆਈਆਂ ਅਤੇ ਕਵੀ ਦੁਆਰਾ ਇਹਨਾਂ ਦੋਵਾਂ ਦਾ ਕੀਤਾ ਬਿਆਨ ਸ਼ਿੰਗਾਰ ਰਸ ਭਰਪੂਰ ਹੈ। 'ਬਾਬਾ ਬੰਦਾ ਬਹਾਦਰ' ਗ੍ਰੰਥ ਵਿੱਚ ਕਵੀ ਬੰਦਾ ਬਹਾਦਰ ਨੂੰ ਮੰਡੀ ਸ਼ਹਿਰ ਵਿੱਚ ਮਿਲੀ ਔਰਤ ਦੀ ਸੁੰਦਰਤਾ ਦਾ ਬਿਆਨ ਇਉਂ ਕਰਦਾ ਹੈ :

ਬੰਦੇ ਵਿੱਚ ਮੰਡੀ ਡਿੱਠੀ ਇਕ ਰੰਡੀ ਸੋਹਣੀ ਸ਼ਕਲ ਸੀ ਬਦ੍ਰੇ ਮੁਨੀਰ ਵਰਗੀ।
ਗੋਰਾ ਮੁੱਖ ਓਹਦਾ ਚੰਦ ਚੌਧਵੀਂ ਦਾ ਵਿਚ ਹੁਸਨ ਦੇ ਸੀ ਸੋਹਣੀ ਹੀਰ ਵਰਗੀ।
ਕਾਮਦੇਵ ਦੀ ਇਸਤ੍ਰੀ ਰੂਪ ਧਰਿਆ ਛਬ ਮੁੱਖ ਦੀ ਮਾਹੇ ਮੁਨੀਰ ਵਰਗੀ।
ਗਜਗਾਮਨੀ ਹੰਸਨੀ ਪਦਮਨੀ ਸੀ ਹੈਸੀ ਪਰੀ ਦੀ ਅਸਲ ਤਸਵੀਰ ਵਰਗੀ।

ਇਸੇ ਤਰ੍ਹਾਂ ਕਵੀ ਦੂਜੀ ਜ਼ਨਾਨੀ ਬਾਰੇ 'ਚੰਬੇ ਵਾਲੀ ਨਾਰ ਦੀ ਸਿਫ਼ਤ' ਸੁਰਖੀ ਅਧੀਨ ਲਿਖਦਾ ਹੈ :

ਚੰਬੇ ਵਿੱਚ ਨਾਰੀ ਸੋਹਣੇ ਰੂਪ ਵਾਲੀ ਸਿਫਤ ਹੁਸਨ ਦੀ ਬਾਹਰ ਬਿਆਨ ਵਿੱਚੋਂ।
ਬਾਰਾਂ ਬਰਸ ਦੀ ਉਮਰ ਜਵਾਨ ਨੱਢੀ ਸਰੂ ਕੱਦ ਲੰਬਾ ਬੋਸਤਾਨ ਵਿੱਚੋਂ।
ਗੋਰਾ ਮੁੱਖ ਸੋਹਣਾ ਚੰਦ ਚੌਧਵੀਂ ਦਾ ਆਯਾ ਸੱਤਵੇਂ ਠੀਕ ਅਸਮਾਨ ਵਿੱਚੋਂ।
ਹਬਸ਼ੀ ਖ਼ਾਲ ਰੁਖਸਾਰ ਦਾ ਮੱਲ ਬੈਠਾ ਖਿੱਚ ਭਵਾਂ ਤਲਵਾਰ ਮਿਆਨ ਵਿੱਚੋਂ।

ਪਰ ਕਵੀ ਸੁਚੇਤ ਹੈ ਕਿ ਉਸਦੀਆਂ ਇਹਨਾਂ ਰਚਨਾਵਾਂ ਦਾ ਮਨੋਰਥ ਸ਼ਿੰਗਾਰ-ਰਸ ਪ੍ਰਗਟਾਉਣਾ ਨਹੀਂ। ਇਸੇ ਲਈ ਇੰਨਾ ਕੁੱਝ ਲਿਖਣ ਉਪਰੰਤ ਉਹ ਆਪਣੇ ਆਪ ਨੂੰ ਚੇਤਸ ਕਰਦਿਆਂ ਲਿਖਦਾ ਹੈ :

ਇੱਥੇ ਕਰ ਨਾ ਸਿਫਤ ਜ਼ਨਾਨੀਆਂ ਦੀ ਤੇਰਾ ਕਿੱਥੇ ਹੈ ਗਿਆ ਧਯਾਨ ਵਿੱਚੋਂ।
ਦੱਸ ਅਗਲਾ ਹਾਲ ਕਰਤਾਰ ਸਿੰਘਾ ਕੀਹ ਫਾਇਦਾ ਸਿਰ ਖਪਾਨ ਵਿੱਚੋਂ।

ਜੇ ਕਰ ਕਵੀ ਹੁਣ ਇਸਤਰੀ-ਸੁੰਦਰਤਾ ਦੇ ਬਿਆਨ ਨੂੰ 'ਸਿਰ ਖਪਾਣਾ' ਕਹਿੰਦਾ ਹੈ, ਤਾਂ ਇਸ ਦਾ ਇਹ ਭਾਵ ਉੱਕਾ ਨਹੀਂ ਕਿ ਉਸਨੇ ਸ਼ਿੰਗਾਰ ਰਸ ਪ੍ਰਗਟਾਉਣ ਤੋਂ ਕਿਨਾਰਾਕਸ਼ੀ ਕਰ ਲਈ। ਸ਼ਿੰਗਾਰ ਰਸ ਉਸਦੀਆਂ ਅਗਲੀਆਂ ਰਚਨਾਵਾਂ ਵਿੱਚ ਵੀ ਉਪਲਬਧ ਹੈ ਪਰ ਇਹਨਾਂ ਵਿੱਚ ਉਹ ਆਪਣੇ ਨਾਇਕ ਦੀ ਸਰੀਰਕ ਚਾਲ ਢਾਲ ਬਿਆਨ-ਦਿਆਂ ਸ਼ਿੰਗਾਰ ਰਸ ਉਪਜਾਉਂਦਾ ਹੈ। 'ਸ੍ਰੀ ਦੁਸ਼ਟ ਦਮਨ ਪ੍ਰਕਾਸ਼' ਵਿੱਚ ਕਵੀ ਗੁਰੂ ਗੋਬਿੰਦ ਸਿੰਘ ਜੀ ਦੀ ਸੁੰਦਰਤਾ ਦਾ ਬਿਆਨ ਕਰਦਿਆਂ ਲਿਖਦਾ ਹੈ :

ਕਾਂਸ਼ੀ ਵਿੱਚ ਹੈਸਨ ਵਿਦਵਾਨ ਪੰਡਤ ਬੈਠੇ ਸਾਮਣੇ ਨਾਲ ਵਿਚਾਰ ਤੱਕਣ।
ਮੇਲਨ ਲੱਛਣ ਲਿਖੇ ਜੋ ਵਿਚ ਗ੍ਰੰਥਾਂ ਸੱਭੇ ਵਿਚ ਦਸ਼ਮੇਸ਼ ਨੁਹਾਰ ਤੱਕਣ।
ਸੋਹਣਾ ਪਤਲਾ ਕੱਦ ਤੇ ਨਕਸ਼ ਤਿੱਖੇ ਮੱਥਾ ਗੋਲ ਉਭਾਰਵਾਂ ਸਾਰ ਤੱਕਣ।
ਲੰਮੇ ਕੰਨ ਤੇ ਮਾਸ ਦੇ ਭਰੇ ਹੋਏ ਚੋੜੀ ਪਾਪੜੀ ਤੇ ਸੋਹਣੀ ਢਾਰ ਤੱਕਣ।

### (ii) ਬੀਰ ਰਸ

ਸਿੱਖ-ਇਤਿਹਾਸ ਜੰਗਾਂ-ਯੁੱਧਾਂ ਦੀਆਂ ਕਥਾਵਾਂ-ਕਹਾਣੀਆਂ ਨਾਲ ਭਰਿਆ ਪਿਆ ਹੈ। ਕੁਦਰਤੀ ਹੀ ਅਜਿਹੇ ਘਮਸਾਨਾਂ ਵਿੱਚ ਦੀ ਗੁਜ਼ਰਦਿਆਂ ਕੁੱਝ ਅਵਸਰ ਅਜਿਹੇ ਵੀ ਆਉਂਦੇ ਰਹੇ ਜਦੋਂ ਸਿੱਖ-ਸੈਨਾਵਾਂ ਅਦਭੁੱਤ ਬੀਰਤਾ ਦਾ ਮੁਜ਼ਾਹਰਾ ਕਰਦੀਆਂ ਰਹੀਆਂ, ਜਿਨ੍ਹਾਂ ਦਾ ਬਿਆਨ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ ਆਪਣੀਆਂ ਰਚਨਾਵਾਂ ਵਿੱਚ ਕੀਤਾ ਹੈ। ਅਜਿਹੇ ਬਿਆਨ ਵਿੱਚੋਂ ਸੁਭਾਵਕ ਹੀ ਬੀਰ-ਰਸ ਉਪਜਿਆ ਹੈ। ਕਲਾਸਵਾਲੀਆ-ਕਾਵਿ ਵਿੱਚੋਂ ਬੀਰ-ਰਸ ਦੀ ਉਦਾਹਰਨ ਪੇਸ਼ ਹੈ :

ਗੁੱਸਾ ਖਾ ਕੇ ਪਰਤੀਆਂ ਫੇਰ ਫੌਜਾਂ ਆਣ ਸੂਰਮੇ ਜੰਗ ਮੈਦਾਨ ਲੱਥੇ।
ਭੁੱਖੇ ਬਾਜ ਹੁੰਦੇ ਜਿਵੇਂ ਮੁੱਦਤਾਂ ਦੇ ਇਕ ਵਾਰ ਸ਼ਿਕਾਰ ਤੇ ਆਣ ਲੱਥੇ।
ਝੁੰਡ ਹਾਥੀਆਂ ਦਾ ਪਿਆ ਨਜ਼ਰ ਸ਼ੇਰਾਂ ਡਾਢੇ ਗੱਜ ਕੇ ਮਾਰ ਮੁਕਾਨ ਲੱਥੇ।

(ਬ ਬਾ ਬੰਦਾ ਬਹਾਦਰ)

### (iii) ਹਾਸ-ਰਸ

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਲਈ ਇਹ ਖੂਬੀ ਵਾਲੀ ਗੱਲ ਹੈ ਕਿ ਉਸਨੇ ਬੀਰ ਰਸ ਭਰਪੂਰ ਇਤਿਹਾਸਕ ਵਿਸ਼ੇ ਬਾਰੇ ਕਾਵਿ-ਰਚਨਾ ਕਰਦਿਆਂ ਯਥਾਸੰਭਵ ਹਾਸ ਰਸ ਦੇ ਛਿੱਟੇ ਵੀ ਬਿਖੇਰੇ ਹਨ। ਉਦਾਹਰਨ ਵੱਜੋਂ 'ਖੜਗੇਸ਼ ਪ੍ਰਕਾਸ਼' ਵਿੱਚ ਸਿੱਖਾਂ ਹੱਥੋਂ ਹਾਰ ਕੇ ਭੱਜੀ ਜਾ ਰਹੀ ਪਠਾਨ ਸੈਨਾ ਬਾਰੇ ਕਵੀ ਇਉਂ ਲਿਖਦਾ ਹੈ :

ਸਿੱਖ ਹੋ ਦਲੇਰ ਗਏ ਚੜ੍ਹ ਮੋਢੀਂ ਜਥੇਦਾਰ ਹੱਲੇ ਕਰਵਾਂਵਦੇ ਨੇ।
ਅੰਤ ਭਾਂਜ ਪਈ ਸ਼ਾਹੀ ਫੌਜ ਅੰਦਰ ਸਿੱਖ ਵਾਢ ਤਲਵਾਰ ਦੀ ਪਾਂਵਦੇ ਨੇ।

ਬਚ ਨਿਕਲ ਗਏ ਅਸਵਾਰ ਬਹੁਤੇ ਪੈਦਲ ਬੁਰੇ ਫਸੇ, ਘਬਰਾਂਵਦੇ ਨੇ ।
ਘੇਰੇਦਾਰ ਪਠਾਣਾਂ ਦੇ ਬੜੇ ਤੰਬੇ ਬੁਝੇ ਝਾੜੀਆਂ ਨਾਲ ਉਲਝਾਂਵਦੇ ਨੇ ।
ਗੁੱਛੂ ਹੋਇ ਗਏ ਕੰਡਿਆਂ ਨਾਲ ਭਰਕੇ ਜਾਇ ਦੌੜਿਆ ਨਾ, ਪਛਤਾਂਵਦੇ ਨੇ ।

## (iv) ਵੀਭਤਸ ਰਸ

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ ਜੰਗਾਂ-ਯੁੱਧਾਂ ਦਾ ਬਿਆਨ ਕਰਦਿਆਂ ਲੜਾਈ ਦੇ ਫਲਸਰੂਪ ਹੋਣ ਵਾਲੀ ਭਿਆਨਕ ਕਤਲੋਗਾਰਦ ਦਾ ਬਿਆਨ ਅਜਿਹੀ ਸਫ਼ਲਤਾ ਨਾਲ ਕੀਤਾ ਹੈ ਕਿ ਇਸਨੂੰ ਪੜ੍ਹਦਿਆਂ ਰੌਂਗਟੇ ਖੜ੍ਹੇ ਹੋ ਜਾਂਦੇ ਹਨ ਅਤੇ ਤਬਾਹੀ ਦੀ ਭਿਅੰਕਰਤਾ ਕਾਰਨ ਕਲੇਜਾ ਮੂੰਹ ਨੂੰ ਆਉਣ ਲੱਗਦਾ ਹੈ । 'ਖੜਗੇਸ਼ ਪ੍ਰਕਾਸ਼' ਵਿੱਚੋਂ ਇੱਕ ਅਜਿਹੀ ਸਥਿਤੀ ਦਾ ਬਿਆਨ ਦੇਖੋ :

ਲਹੂ ਮਿੱਝ ਦਾ ਮੱਚਿਆ ਘਾਣ ਭਾਰਾ ਆ ਮੁਕਾਬਲੇ ਜਾਂ ਜ਼ੋਰਦਾਰ ਪੈ ਗਏ ।
ਕੋਹਾਂ ਵਿੱਚ ਸੀ ਜੰਗ ਕਰਤਾਰ ਸਿੰਘਾ ਯੋਧੇ ਦਿਲਾਂ ਦੇ ਖੌਫ ਵਿਸਾਰ ਪੈ ਗਏ ।

## (v) ਕਰੁਣਾ ਰਸ

ਅਠਾਰਵੀਂ ਸਦੀ ਦੌਰਾਨ ਸਿੱਖ ਕੌਮ ਨੂੰ ਬੜੇ ਸੰਕਟਾਂ ਵਿੱਚ ਦੀ ਗੁਜ਼ਰਨਾ ਪਿਆ । ਮੁਗਲ ਹਾਕਮਾਂ ਦੇ ਕਹਿਰ ਦੀ ਬਿਜਲੀ ਡਿੱਗਦੀ ਤਾਂ ਸਿੱਖਾਂ ਨੂੰ ਸਮੂਹਿਕ ਰੂਪ ਵਿੱਚ ਤਸ਼ੱਦਦ ਦਾ ਸ਼ਿਕਾਰ ਬਣਾਇਆ ਜਾਂਦਾ । ਤਸ਼ੱਦਦ ਵੀ ਐਸਾ, ਜਿਸ ਬਾਰੇ ਕਿਸੇ ਨੇ ਕਦੇ ਪੜ੍ਹਿਆ-ਸੁਣਿਆ ਨਹੀਂ ਸੀ । ਇਹਨਾਂ ਅਣ-ਮਨੁੱਖੀ ਘਟਨਾਵਾਂ ਨੂੰ ਪੜ੍ਹਦਿਆਂ-ਸੁਣਦਿਆਂ ਹਰ ਕਿਸੇ ਦਾ ਕਾਲਜਾ ਮੂੰਹ ਨੂੰ ਆਉਂਦਾ ਹੈ । ਕਵੀ ਅਜਿਹੀਆਂ ਘਟਨਾਵਾਂ ਦਾ ਬਿਆਨ ਕਰਦਿਆਂ ਕਰੁਣਾ ਰਸ ਉਪਜਾਉਣ ਵਿੱਚ ਸਫ਼ਲ ਰਿਹਾ ਹੈ । ਕਲਾਸਵਾਲੀਆ-ਕਾਵਿ ਵਿੱਚੋਂ ਕਰੁਣਾ ਰਸ ਦੀਆਂ ਉਦਾਹਰਨਾ ਦੇਖੋ :

ਅੱਖਾਂ ਮੀਟੀਆਂ ਜਦੋਂ ਸਰਕਾਰ ਨੇ ਜੀ ਢਾਹੀਂ ਵਿਚ ਮੱਹਲਾਂ ਦੇ ਆਇ ਪਈਆਂ ।
ਹਾਹਾਕਾਰ ਮੱਚੀ ਰਣਵਾਸ ਅੰਦਰ ਰੋਣ ਰਾਣੀਆਂ ਸੁੱਧ ਭੁਲਾਇ ਪਈਆਂ ।
ਵੈਣ ਪੈਣ ਲੱਗੇ ਅੰਦਰ ਬਾਹਰ ਸਾਰੇ ਕੂੰਜਾਂ ਵਿਚ ਵਿਯੋਗ ਕੁਰਲਾਇ ਪਈਆਂ ।
ਚੰਦ ਗੁੰਮ ਹੋ ਗਿਆ ਆਕਾਸ਼ ਅੰਦਰ ਉਹ ਚਕੌਰੀਆਂ ਬਿਲ ਬਿਲਾਇ ਪਈਆਂ ।
ਬਿਰਹੋਂ ਸੂਰਜ ਵਿਚ ਅਸਮਾਨ ਚੜ੍ਹਯਾ ਵੇਖ ਕੰਮੀਆ ਸੱਭ ਮੁਰਝਾਇ ਪਈਆਂ ।
ਝਾਂਝਾ ਵਗਯਾ ਆਣ ਕੇ ਮੌਤ ਵਾਲਾ ਫੁੱਲਵਾੜੀਆਂ ਟੁੱਟਕੇ ਜਾਇ ਪਈਆਂ ।
ਵਗੀ ਹਵਾ ਖਿਜ਼ਾਂ ਦੀ ਬੁਰੀ ਭੈੜੀ ਸੁੱਕ ਕਲੀਆਂ ਜਾਇ ਕੁਬਾਇ ਪਈਆਂ ।
ਟੁੱਟੀ ਆਸ ਉਮੀਦ ਦੀ ਤਾਰ ਵਿੱਚੋਂ ਮੋਤੀ ਲੜੀਆਂ ਖਿੰਡ ਖਿਡਾਇ ਪਈਆਂ ।
ਸਿਰ ਤੇ ਚੰਦ ਵਿਛੋੜੇ ਦਾ ਆਣ ਚੜ੍ਹਯਾ ਆਸ ਮੇਲ ਦੀ ਚਕਵੀਆਂ ਲਾਹਿ ਪਈਆਂ ।
ਵਾਲ ਖੋਹੰਦੀਆਂ ਪਿੱਟਦੀਆਂ ਰਾਣੀਆਂ ਜੀ ਧਾੜਾਂ ਗਮਾਂ ਦੀਆਂ ਘੇਰਾ ਪਾਇ ਪਈਆਂ ।
ਚੀਕਾਂ ਪੈਂਦੀਆਂ ਮਹਿਲੀਂ ਕਰਤਾਰ ਸਿੰਘਾ ਰੋਣ ਗੋਲੀਆਂ ਹਾਲ ਗੁਵਾਇ ਪਈਆਂ ।

(ਸਰਕਾਰ ਖਾਲਸਾ)

### (vi) ਵਾਤਸਲ ਰਸ

ਕਵੀ ਨੂੰ ਮਾਪਿਆਂ ਦੀਆਂ ਆਪਣੀ ਔਲਾਦ ਪ੍ਰਤੀ ਪਿਆਰ-ਭਾਵਨਾਵਾਂ ਦਾ ਪੂਰਨ ਗਿਆਨ ਹੈ। ਉਹ ਜਾਣਦਾ ਹੈ ਕਿ ਔਲਾਦ ਦੇ ਦੁੱਖ ਵਿੱਚ ਮਾਂ-ਬਾਪ ਦੇ ਹਿਰਦੇ ਕਿਵੇਂ ਛਲਣੀ ਹੋ ਜਾਂਦੇ ਹਨ। ਇਸੇ ਲਈ ਕਵੀ ਨੇ ਆਪਣੀਆਂ ਰਚਨਾਵਾਂ ਵਿੱਚ ਜਿੱਥੇ ਕਿਧਰੇ ਅਜਿਹੀ ਸਥਿਤੀ ਦਾ ਵਰਨਨ ਕੀਤਾ ਹੈ, ਉੱਥੇ ਵਾਤਸਲ ਰਸ ਉਪਜਿਆ ਹੈ। ਉਦਾਹਰਨ ਵੱਜੋਂ ਕਵੀ ਦੁਆਰਾ ਛੋਟੇ ਸਾਹਿਬਜ਼ਾਦਿਆਂ ਨੂੰ ਸੂਬਾ ਸਰਹੰਦ ਦੀ ਕਚਹਿਰੀ ਵੱਲ ਤੋਰਨ ਸਮੇਂ ਮਾਤਾ ਗੁਜਰੀ ਦੀਆਂ ਭਾਵਨਾਵਾਂ ਨੂੰ ਇਉਂ ਸ਼ਬਦ ਰੂਪ ਦਿੱਤਾ ਗਿਆ ਹੈ :

ਮਾਤਾ ਆਖਦੀ : ਬੱਚਿਓ ! ਮਿਲ ਲੋ ਵੇ ਅੱਜ ਪਰਤ ਕੇ ਤੁਸਾਂ ਨੇ ਆਵਨਾ ਨਹੀਂ।
ਛਾਤੀ ਚੰਦਰੀ ਰਹੇਗੀ ਤਰਸਦੀ ਇਹ ਘੁੱਟ ਫੇਰ ਤੁਹਾਨੂੰ ਗਲੇ ਲਾਵਨਾ ਨਹੀਂ।
ਮੂੰਹ ਚੁੰਮ ਲਵਾਂ ਰੱਜ ਚੰਦ ਵਰਗੇ ਫੇਰ ਇਹਨਾਂ ਨੂੰ ਕਿਸੇ ਦਿਖਾਵਨਾ ਨਹੀਂ।
ਆਓ ! ਗੋਦ ਮੇਰੀ ਵਿਚ ਬੈਠ ਜਾਵੋ, ਹਾਇ ! ਮੁੜ ਕੇ ਫੇਰ ਬਿਠਾਵਨਾ ਨਹੀਂ।
ਕੰਘਾ ਫੇਰ ਕੇ ਸਾਫ ਦਸਤਾਰ ਬੰਨ੍ਹਾਂ ਸੋਹਣੇ ਕੇਸਾਂ ਨੇ ਫੇਰ ਦਿਸਾਵਨਾ ਨਹੀਂ।
ਹਾਇ ! ਹੁਣੇ ਨਿਭਾਗੀ ਮੈਂ ਹੋ ਜਾਂ ਗੀ, ਮਾਂ ਜੀ ਆਖ ਕਿਸੇ ਬੁਲਾਵਨਾ ਨਹੀਂ।
ਏਥੇ ਤੜਫ ਕੇ ਮਰਾਂਗੀ ਮੈਂ, ਕੱਲੀ ਮੂੰਹ ਵਿਚ ਪਾਣੀ ਕਿਸੇ ਪਾਵਣਾ ਨਹੀਂ।
(ਦਸ਼ਮੇਸ਼ ਦੁਲਾਰੇ)

## (ਸ) ਅਲੰਕਾਰ

ਵਿਦਵਾਨਾਂ ਨੇ ਅਲੰਕਾਰ ਨੂੰ ਕਵਿਤਾ ਦਾ ਗਹਿਣਾ ਮੰਨਿਆ ਹੈ। ਅਲੰਕਾਰਾਂ ਦੀ ਵਰਤੋਂ ਕਾਰਨ ਹੀ ਕੋਈ ਰਚਨਾ ਵਾਰਤਿਕ ਤੋਂ ਕਾਵਿ ਦੇ ਘੇਰੇ ਵਿੱਚ ਆਉਂਦੀ ਹੈ ਪਰ ਕਾਵਿ ਵਿੱਚ ਅਲੰਕਾਰ ਦੀ ਲੋੜ ਤੋਂ ਵਧੇਰੇ ਵਰਤੋਂ ਇਸ ਨੂੰ ਬੋਝਲ ਅਤੇ ਅਸਪਸ਼ਟ ਬਣਾ ਦਿੰਦੀ ਹੈ ਅਤੇ ਪਾਠਕ ਕਵੀ ਦੇ ਅਸਲ ਭਾਵ ਨੂੰ ਸਮਝਣ ਦੀ ਥਾਂ ਅਲੰਕਾਰਾਂ ਦੀਆਂ ਭੁੱਲ-ਭੁਲੱਈਆਂ ਵਿੱਚ ਉਲਝ ਕੇ ਰਹਿ ਜਾਂਦਾ ਹੈ। ਇਸ ਲਈ ਕਵਿਤਾ ਵਿੱਚ ਅਲੰਕਾਰ ਦੀ ਵਰਤੋਂ ਗਿਣ ਮਿਥਕੇ ਉਚੇਚ ਨਾਲ ਨਹੀਂ ਕੀਤੀ ਜਾਣੀ ਚਾਹੀਦੀ ਸੱਗੋਂ ਸਹਿਜ ਸੁਭਾਵਕ ਹੋਣੀ ਚਾਹੀਦੀ ਹੈ ਤਾਂ ਹੀ ਇਹ ਕਵੀ ਦੇ ਕਥਨ ਨੂੰ ਵਧੇਰੇ ਸਪਸ਼ਟ ਅਤੇ ਪ੍ਰਭਾਵੀ ਬਣਾਕੇ ਪਾਠਕਾਂ ਤੱਕ ਪਹੁੰਚਾਉਣ ਵਿੱਚ ਸਹਾਇਕ ਹੋ ਸਕਦੀ ਹੈ।

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਆਪਣੀ ਕਵਿਤਾ ਵਿੱਚ ਅਲੰਕਾਰ-ਵਰਤੋਂ ਦੀ ਦ੍ਰਿਸ਼ਟੀ ਤੋਂ ਬੜਾ ਸੁਚੇਤ ਜਾਪਦਾ ਹੈ। ਉਸ ਨੇ ਅਲੰਕਾਰਾਂ ਦੀ ਵਰਤੋਂ ਆਪਣੀ ਰਚਨਾ ਨੂੰ ਅਲੰਕ੍ਰਿਤ ਕਰਕੇ ਪਾਠਕ ਨੂੰ ਆਪਣੀ ਵਿਦਵਤਾ ਦੇ ਚਮਤਕਾਰ ਵਿਖਾਉਣ ਲਈ ਨਹੀਂ ਕੀਤੀ ਸੱਗੋਂ ਕਾਵਿ ਅਤੇ ਪਾਠਕ ਦਰਮਿਆਨ ਭਾਵਾਂ ਦੇ ਸੰਚਾਰ ਨੂੰ ਸੁਦ੍ਰਿੜ ਕਰਨ ਲਈ ਕੀਤੀ ਹੈ। ਇਹੋ ਕਾਰਨ ਹੈ ਕਿ ਕਲਾਸਵਾਲੀਆ ਕਾਵਿ ਵਿੱਚ ਸ਼ਬਦ ਅਲੰਕਾਰ ਦੀ ਵਰਤੋਂ ਬਹੁਤ ਘੱਟ ਹੋਈ ਮਿਲਦੀ ਹੈ, ਕਵੀ ਨੇ ਮੁੱਖ ਰੂਪ ਵਿੱਚ ਅਰਥ ਅਲੰਕਾਰ ਹੀ ਵਰਤੇ ਹਨ।

ਕਲਾਸਵਾਲੀਆ ਕਾਵਿ-ਵਿੱਚ ਅਲੰਕਾਰ ਵਰਤੋਂ ਦੇ ਕੁੱਝ ਦ੍ਰਿਸ਼ਟਾਂਤ ਹੇਠਾਂ ਲਿਖੇ ਜਾਂਦੇ ਹਨ :

(i) **ਵੀਪਾਸਾ ਅਲੰਕਾਰ**

ਤੇਜ ਕਿਸੇ ਨੇ ਝੱਲਿਆ ਮੂਲ ਨਾਹੀਂ ਸਾਰੇ ਝੁਕੇ ਆ ਸੀਸ ਨਿਵਾਵਣੇ ਨੂੰ ।
ਕੋਈ ਆਖਦਾ : ਰਾਜਾ ਹੈ ਕਿਸੇ ਥਾਂ ਦਾ ਸੈਰ ਚੱਲਿਆ ਦੇਖ ਦਿਖਾਵਣੇ ਨੂੰ ।
ਕੋਈ ਆਖਦਾ : ਆਪ ਮਹਾਰਾਜ ਆਯਾ ਸੱਚ ਖੰਡ ਤੋਂ ਪਾਪ ਮਿਟਾਵਣੇ ਨੂੰ ।
ਕੋਈ ਆਖਦਾ : ਦੂਸਰਾ ਹੈ ਸੂਰਜ ਚੜ੍ਹਿਆ ਪਾਪ ਦੀ ਧੁੰਧ ਉਡਾਵਣੇ ਨੂੰ ।
ਕੋਈ ਆਖਦਾ : ਚੰਦ ਆਕਾਸ਼ ਵਿੱਚੋਂ ਆਯਾ ਧਰਤ ਉੱਤੇ ਠੰਡ ਪਾਵਣੇ ਨੂੰ ।

(ਬਾਬਾ ਬੰਦਾ ਬਹਾਦਰ)

(ii) **ਉਪਮਾ ਅਲੰਕਾਰ**

(ੳ) ਸਿੱਖ ਵਾਂਗ ਬਟੇਰਿਆਂ ਹੋਏ 'ਕੱਠੇ ਸਾਨੂੰ ਬਾਜ਼ਾਂ ਨੂੰ ਸ਼ੌਕ ਸ਼ਿਕਾਰ ਦਾ ਏ ।
ਸਿੱਖ ਮਾਰਾਂਗੇ ਕਰ ਕੇ ਇਉਂ 'ਕੱਠੇ ਜਿਵੇਂ ਚਿੜ੍ਹਾ ਲੇਲਿਆਂ ਮਾਰਦਾ ਏ ।

(ਅ) ਗੁਰਾਂ ਆਖਯਾ ਵਾਸ਼ਨਾ ਟੁੱਟਦੀ ਨਹੀਂ ਬੁਰਾ ਦਿਲੋਂ ਹੰਕਾਰ ਦਾ ਮਰਨ ਔਖਾ ।
ਔਖਾ ਰਾਹ ਫਕੀਰੀ ਦਾ ਦੱਸਦੇ ਨੇ ਜਿਵੇਂ ਹੈ ਖਜੂਰ ਤੇ ਚੜਣ ਔਖਾ ।
ਹੁਸਨ ਸ਼ਮਾਂ ਦੇ ਵਾਂਗ ਮਹਿਬੂਬ ਦਾ ਏ ਉੱਤੇ ਵਾਂਗ ਪ੍ਰਵਾਨੜੇ ਸੜਣ ਔਖਾ ।

(ਬਾਬਾ ਬੰਦਾ ਬਹਾਦਰ)

(ੲ) ਟਿੱਡੀ ਦਲ ਵਾਂਗੂੰ ਚੜ ਪਏ ਸਾਰੇ ਜ਼ੋਰ ਗੁਰਾਂ ਦੇ ਨਾਲ ਅਜ਼ਮਾਨ ਆਏ ।

(ਖੜਗੇਸ਼ ਪ੍ਰਕਾਸ਼)

(ਸ) ਝਾੜ ਦੇਵੇਗੀ ਮੌਤ ਕਰਤਾਰ ਸਿੰਘਾ ਬੇਰ ਜਿਸ ਤਰ੍ਹਾਂ ਪੱਕੀਆਂ ਬੇਰੀਆਂ ਦੇ ।

(ਖੜਗੇਸ਼ ਪ੍ਰਕਾਸ਼)

(iii) **ਰੂਪਕ ਅਲੰਕਾਰ**

ਸਾਧ ਛੱਡ ਆਜ਼ਾਦਗੀ ਹਰਨ ਵਾਗੂੰ ਵਿਚ ਫਾਹੀ ਦੇ ਪੈਰ ਫਸਾ ਬੈਠਾ ।
ਕਾਂ ਛੱਡਕੇ ਦੁੱਧ ਮਲਾਈਆਂ ਨੂੰ ਉੱਡ ਗੰਦਗੀ ਦੇ ਉੱਤੇ ਜਾ ਬੈਠਾ ।
ਲਾਲ ਸੁੱਟ ਕੇ ਕੱਖ ਵਿਹਾਜਿਓ ਸੂ ਗਊ ਦੇ ਕੇ ਭੇਡ ਵਟਾ ਬੈਠਾ ।
ਚੱਕ ਬਿਸਤ੍ਰਾ ਸ਼ਾਂਤ ਬੈਰਾਗ ਵਾਲਾ ਸੇਜ ਸੂਲਾਂ ਦੀ ਹੇਠ ਵਿਛਾ ਬੈਠਾ ।
ਦੁੱਧ ਡੋਲ ਕੇ ਸਾਧਨਾ ਰੂਪ ਹੱਥੋਂ ਵੇਖੋ ਵਿਸ਼ੇ ਦਾ ਰਿੜਕਣਾ ਪਾ ਬੈਠਾ ।
ਹੰਸ ਉਡਿਆ ਮਾਨ ਸਰੋਵਰ ਵਿੱਚੋਂ ਕਾਮਦੇਵ ਬਗਲਾ ਓਥੇ ਆ ਬੈਠਾ ।
ਬੰਦਾ ਮੰਦਾ ਹੋ ਗਿਆ ਕਰਤਾਰ ਸਿੰਘਾ ਟੰਗ ਵਿੱਚ ਗ੍ਰਹਿਸਤ ਅੜਾ ਬੈਠਾ ।

(ਬਾਬਾ ਬੰਦਾ ਬਹਾਦਰ)

(iv) **ਦ੍ਰਿਸ਼ਟਾਂਤ ਅਲੰਕਾਰ**

(ੳ) ਨਾਲ ਹਾਥੀਆਂ ਜੰਗ ਕੀ ਕੀੜੀਆਂ ਦਾ ਸ਼ੇਰਾਂ ਨਾਲ ਕੀ ਗਿੱਦੜਾਂ ਚਾ ਸੂਬੇ ।
ਬਾਜਾਂ ਨਾਲ ਬਟੇਰਿਆ ਕੀ ਲੜਣਾ ਨੱਠ ਜਾਣਗੇ ਮਾਰ ਨੂੰ ਖਾ ਸੂਬੇ ।

(ਬਾਬਾ ਬੰਦਾ ਬਹਾਦਰ)

(ਅ) ਮਨ ਬਿਨਾ ਵਿਚਾਰ ਨਾ ਹੱਥ ਆਵੇ ਪਾਰਾ ਹੱਥ ਦੇ ਵਿਚ ਹੈ ਫੜਨ ਔਖਾ ।
ਗੁਰਾਂ ਬਾਝ ਨਾ ਗਿਆਨ ਵਿਚਾਰ ਹੋਵੇ, ਸੋਨਾ ਬਾਝ ਸੁਨਿਆਰ ਦੇ ਘੜਣ ਔਖਾ ।

(ਬਾਬਾ ਬੰਦਾ ਬਹਾਦਰ)

(ੲ) ਹੋਏ ਨਜ਼ਰ ਮਨਜ਼ੂਰ ਸਰਾਫ ਸੋਨਾ ਤਾ ਝੱਲਕੇ ਮੈਲ ਗਵਾਇ ਪਹਿਲਾਂ ।
ਕਲਗੀ ਬਾਦਸ਼ਾਹ ਦੇ ਚੜ੍ਹੇ ਸੀਸ ਉੱਤੇ ਵਿੱਚ ਛਾਤੀ ਦੇ ਛੇਕ ਪਵਾਇ ਪਹਿਲਾਂ ।
ਨਾਜ਼ਨੀਨ ਦੀ ਜ਼ੁਲਫ ਤੇਂ ਫਿਰੇ ਕੰਘੀ ਆਰੀ ਨਾਲ ਛਾਤੀ ਚਿਰਵਾਇ ਪਹਿਲਾਂ ।
ਹੀਰਾ ਸੀਨੇ ਤੇ ਚੜ ਬਹਾਰ ਲਵੇ ਬਦਨ ਸੂਈ ਦੇ ਨਾਲ ਵਿੰਨ੍ਹਵਾਇ ਪਹਿਲਾਂ ।
ਬਣ ਕੱਪੜਾ ਬਦਨ ਦੇ ਨਾਲ ਲੱਗੇ ਰੂੰ ਸੈਂਕੜੇ ਦੁੱਖ ਉਡਾਇ ਪਹਿਲਾਂ ।
ਪਵੇ ਕਦਰ ਮਾਸ਼ੂਕ ਦੇ ਦਰ ਉੱਤੇ ਆਸ਼ਕ ਆਪਣਾ ਆਪ ਗਵਾਇ ਪਹਿਲਾਂ ।
ਪਿੱਛੋਂ ਮਿਲੇ ਮੁਰਾਤਬਾ ਸੂਰਮੇ ਨੂੰ ਨਾਲ ਮੌਤ ਦੇ ਜੱਫੀਆਂ ਪਾਇ ਪਹਿਲਾਂ ।
ਪਾਇ ਸਿੱਖੀ ਦੀ ਰਮਜ਼ ਕਰਤਾਰ ਸਿੰਘਾ ਸਿੰਘ ਮਰਨ ਨਾਲੋਂ ਮਰ ਜਾਇ ਪਹਿਲਾ ।
(ਸ੍ਰੀ ਅਰਜਨ ਪ੍ਰਕਾਸ਼)

(ਸ) ਜਿਵੇਂ ਚਾਂਦਨੀ ਚੋਰਾਂ ਨੂੰ ਬੁਰੀ ਲੱਗੇ ਅਤੇ ਉੱਲੂਆਂ ਨੂੰ ਆਫਤਾਬ ਭਾਈ ।
ਚਿੱਕੜ ਵਿੱਚ ਡੱਡੂ ਜੋਕ ਖੁਸ਼ ਰਹਿੰਦੇ ਨਹੀਂ ਜਾਣਦੇ ਫੁੱਲ ਦੀ ਆਬ ਭਾਈ ।
ਦੁੱਧ ਛੱਡਕੇ ਚਿਚੜੀਆਂ ਲਹੂ ਪੀਵਨ ਕੁੱਤੇ ਸੁੰਘਦੇ ਫਿਰਨ ਪਿਸ਼ਾਬ ਭਾਈ ।
ਕਾਲੇ ਭੂੰਡ ਭੈੜੇ ਗਾਹਕ ਗੰਦਗੀ ਦੇ ਕੀਹ ਜਾਣਦੇ ਫੁੱਲ ਗੁਲਾਬ ਭਾਈ ।
ਏਸੇ ਤਰ੍ਹਾਂ ਉਹ ਚੰਦਰੇ ਲੋਕ ਭੈੜੇ ਕੀਤਾ ਜਿਨ੍ਹਾਂ ਸੀ ਦੇਸ ਖਰਾਬ ਭਾਈ ।
ਵੈਰੀ ਬਾਬੇ ਦੇ ਬਣੇ ਕਰਤਾਰ ਸਿੰਘਾ ਵਾਦ ਕਰਨ ਲੱਗੇ ਭੈੜੇ ਬਾਬ ਭਾਈ ।
(ਨਿਰੰਕਾਰੀ ਜੋਤ)

## (v) ਲੋਕੋਕਤੀ ਅਲੰਕਾਰ

ਭਲਾ ਸ਼ੇਰ ਤੇ ਗਿੱਦੜਾਂ ਸੰਗ ਕਾਹਦਾ ਬਾਜਾਂ ਨਾਲ ਬਟੇਰ ਵਿਹਾਰ ਭਾਈ ।
ਚੂਹੇ ਵਾਂਗ ਲੱਭੀ ਗੰਢੀ ਸੁੰਢ ਦੀ ਤੂੰ ਬੈਠੋਂ ਬਣ ਕੇ ਬੜਾ ਪਸਾਰ ਭਾਈ ।
ਭੁੱਖੇ ਜੱਟ ਨੇ ਲੱਭ ਕਟੋਰਾ ਲਿਆ ਪਾਣੀ ਪੀ ਹੋ ਗਿਆ ਅਫਾਰ ਭਾਈ ।
ਭਾਂਡੇ ਸੋਨੇ ਦੇ ਬਾਝ ਨਾ ਮੂਲ ਰਹਿੰਦਾ ਦੁੱਧ ਸ਼ੇਰਨੀ ਦਾ ਦਿਲ ਧਾਰ ਭਾਈ ।
ਘਿਉ ਬਿੱਲੀਆਂ, ਖੰਡ ਜਿਉਂ ਖੋਤਿਆਂ ਨੂੰ, ਚੋਲ ਕੁੱਤਿਆਂ ਕਰਨ ਬੀਮਾਰ ਭਾਈ।
(ਬ ਬਾ ਬੰਦਾ ਬਹਾਦਰ)

## (vi) ਅਸੰਭਵ ਅਲੰਕਾਰ

ਮੱਛਰ ਹੋ 'ਕੱਠੇ ਹਵਾ ਖੰਭਾਂ ਦੀ ਦੇਇ ਭਲਾ ਦੱਸੋ ਕੈਲਾਸ਼ ਹਿਲਾਨ ਕੀਕਰ ।
ਤਾਰੇ ਕਰ ਗੁੱਸਾ ਸੂਰਜ ਚੜ੍ਹਦੇ ਨੂੰ ਤੇਜ਼ ਆਪਣੇ ਵਿਚ ਛਪਾਨ ਕੀਕਰ ।
ਗਿੱਦੜ ਹੋ ਕੱਠੇ ਕਹਿਕੇ ਹਉਂ ਰਾਜਾ ਭਲਾ ਸ਼ੇਰ ਦੇ ਤਾਂਈਂ ਦਬਾਨ ਕੀਕਰ ।
ਕਰ ਈਰਖਾ 'ਕੱਠੇ ਟਟਹਿਣੇ ਹੋ ਕੇ ਜਾ ਸੂਰਜ ਦਾ ਤੇਜ ਬੁਝਾਨ ਕੀਕਰ ।
ਉੱਲੂ 'ਕੱਠੇ ਹੋ ਖੰਭਾਂ ਦੀ ਛਾਉਂ ਕਰ ਕੇ ਸੂਰਜ ਚੜ੍ਹਦੇ ਤਾਈਂ ਹਟਾਨ ਕੀਕਰ ।
ਚਾਮਚਿੱਟ ਚਮਗਿੱਦੜਾਂ 'ਕੱਠੀਆਂ ਹੋ ਪਹਿ ਫੁੱਟਦੀ ਪਿਛਾਂਹ ਪਰਤਾਨ ਕੀਕਰ ।
(ਨਿਰੰਜਨੀ ਜੋਤ)

ਕਲਾਸਵਾਲੀਆ-ਕਾਵਿ ਵਿੱਚ ਅਲੰਕਾਰ ਵਰਤੋਂ ਦੇ ਅਧਿਐਨ ਤੋਂ ਕਵੀ ਦੀ ਜੋ ਵਿਸ਼ੇਸ਼ ਰੁਚੀ ਦ੍ਰਿਸ਼ਟੀਗੋਚਰ ਹੁੰਦੀ ਹੈ ਉਹ ਇਹ ਕਿ ਕਵੀ ਆਪਣੇ ਕਥਨ ਦੀ ਪੁਸ਼ਟੀ ਲਈ

ਰੂਪਕ ਅਤੇ ਦ੍ਰਿਸ਼ਟਾਂਤ ਅਲੰਕਾਰਾਂ ਦੀ ਇਕ ਲੜੀ ਬਣਾ ਕੇ ਪੇਸ਼ ਕਰਦਾ ਹੈ। ਉਦਾਹਰਨ ਵੱਜੋਂ ਕਵੀ ਦੀਆਂ ਇਹ ਪੰਕਤੀਆਂ ਦੇਖੀਆਂ ਜਾਂ ਸਕਦੀਆਂ ਹਨ ਜਿਨ੍ਹਾਂ ਵਿੱਚ ਕਵੀ ਆਪਣੇ ਇਸ ਕਥਨ ਕਿ 'ਜਦੋਂ ਆਦਮੀ ਦੀ ਅਕਲ ਉੱਤੇ ਪਰਦਾ ਪੈ ਜਾਵੇ ਤਾਂ ਉਹ ਆਪ ਹੀ ਆਪਾ ਮਾਰੂ ਅਮਲ ਕਰਨੇ ਸ਼ੁਰੂ ਕਰ ਦਿੰਦਾ ਹੈ', ਬਾਰੇ ਲਿਖਦਾ ਹੈ :

ਮੱਤ ਗਈ ਮਾਰੀ ਦਿਨ ਉਲਟ ਗਏ ਪੜਦਾ ਅਕਲ ਤੇ ਕਿਸੇ ਨੇ ਪਾ ਦਿੱਤਾ।
ਦੇਖੋ ਇੱਜੜਾਂ ਪਾਸ ਬਘਯਾੜ ਰਾਖਾ ਵਾਗੀ ਵੱਗ ਦਾ ਸ਼ੇਰ ਬਣਾ ਦਿੱਤਾ।
ਖੇਤ ਕੋਧਰੇ ਦਾ ਰਾਖਾ ਗਧਾ ਕੀਤਾ ਕੁੱਤਾ ਮੰਡਿਆਂ ਪਾਸ ਬਹਾ ਦਿੱਤਾ।
ਦਹੀਂ ਰੱਖ ਕੇ ਸੌਂਪਿਆ ਕਾਗ ਤਾਈਂ ਧਨ ਹੱਥ ਜਵਾਰੀਏ ਚਾ ਦਿੱਤਾ।
ਬਿੱਲੀ ਛਿਛੜਿਆਂ ਦੀ ਰਾਖੀ ਹੋ ਬੈਠੀ ਰਾਖਾ ਚੋਰ ਨੂੰ ਘਰ ਸੁਲਾ ਦਿੱਤਾ।
ਖੀਰ ਵੰਡਣੇ ਤੇ ਲਾਯਾ ਬਾਹਮਣਾਂ ਨੂੰ ਕਾਮੀ ਇਸਤ੍ਰੀ ਪਾਸ ਸੁਲਾ ਦਿੱਤਾ।
ਮਤਾਂ ਵਿੱਚੋਂ ਨਾ ਕੱਢੀ ਚੁਰਾ ਲਵੇ ਸੋਨਾ ਹੱਥ ਸੁਨਿਆਰ ਦੇ ਚਾ ਦਿੱਤਾ।
ਪਾਰ ਹੋਣ ਦੇ ਵਾਸਤੇ ਨਦੀ ਵਿੱਚੋਂ ਬੇੜੀ ਲੋਹੇ ਦੀ ਪੈਰ ਟਿਕਾ ਦਿੱਤਾ।

(ਬਾਬਾ ਬੰਦਾ ਬਹਾਦਰ)

ਜਿਵੇਂ ਕਿੱਸਾਕਾਰ ਵਾਰਸ ਨੇ ਕਿਹਾ ਹੈ ਕਿ ਵਾਰਸ ਸ਼ਾਹ ਨਾ ਆਦਤਾਂ ਜਾਂਦੀਆ ਨੇਂ, ਇਉਂ ਹੀ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਦਾ ਮੱਤ ਹੈ ਕਿ ਹਰ ਵਿਅਕਤੀ ਆਪਣੇ ਬੁਨਿਆਦੀ ਸੁਭਾ ਅਨੁਸਾਰ ਕੰਮ ਕਰਦਾ ਹੈ, ਭਲਾ ਭਲਿਆਈ ਦਾ ਲੜ ਨਹੀਂ ਛੱਡਦਾ ਅਤੇ ਬੁਰਾ ਬੁਰਾਈ ਕਰਨ ਤੋਂ ਨਹੀਂ ਟਲਦਾ। ਆਪਣੇ ਇਸ ਕਥਨ ਦੀ ਪੁਸ਼ਟੀ ਲਈ ਕਵੀ ਹੇਠ ਲਿਖੇ ਅਨੁਸਾਰ ਅਲੰਕਾਰ-ਲੜੀ ਤਿਆਰ ਕਰਦਾ ਹੈ :

ਭਲੀ ਕੁੱਲ ਤੋਂ ਹੋਂਵਦਾ ਭਲਾ ਹੀ ਹੈ ਨੀਚ ਕਦੇ ਭਲੇ ਰਾਹ ਜਾਇ ਨਾਹੀਂ।
ਹੰਸ ਮੋਤੀਆਂ ਦੀ ਸਦਾ ਚੰਗ ਚੁਗਣ ਫੋਲੇ ਗੰਦਗੀ ਕਦੇ ਸਖਾਇ ਨਾਹੀਂ।
ਕਾਗ ਫੋਲਣੀ ਗੰਦਗੀ ਭਲੀ ਸਮਝੇ ਮੋਤੀ ਚੁਗਣੇ ਕਦੇ ਭੀ ਚਾਹਿ ਨਾਹੀਂ।
ਭੌਰ ਖੁਸ਼ ਹੋਇ ਵਾਸ਼ਨਾ ਫੁੱਲ ਦੀ ਲੈ ਭੂੰਡ ਫੁੱਲਾਂ ਦੀ ਰੁਚੀ ਰਖਾਇ ਨਾਹੀਂ।

ਇਸ ਕਾਵਿ-ਜੁਗਤ ਦੀ ਵਰਤੋਂ ਕਰਦਿਆਂ ਕਵੀ ਮੁਢਲੀ ਪੰਕਤੀ ਵਿੱਚ ਆਪਣਾ ਵਿਚਾਰ ਪੇਸ਼ ਕਰਦਾ ਹੈ ਅਤੇ ਫਿਰ ਉਸਦੀ ਪੁਸ਼ਟੀ ਲਈ ਇੱਕ ਤੋਂ ਬਾਦ ਇੱਕ, ਕਿੰਨੇ ਹੀ ਉਪਮਾ, ਰੂਪਕ, ਦ੍ਰਿਸ਼ਟਾਂਤ ਆਦਿ ਅਲੰਕਾਰਾਂ ਦੀ ਲੜੀ ਪਰੋਂਦਾ ਹੈ।

## (ਹ) ਸ਼ਬਦ-ਚਿਤ੍ਰ

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਆਪਣੇ ਕਥਨ ਨੂੰ ਢੁੱਕਵੇਂ ਫੱਬਵੇਂ ਸ਼ਬਦਾਂ ਵਿੱਚ ਪ੍ਰਗਟਾਉਣ ਦਾ ਮਾਹਰ ਹੈ। ਇਹੀ ਕਾਰਨ ਹੈ ਕਿ ਉਸ ਦੇ ਕਾਵਿ-ਸ਼ਬਦਾਂ ਵਿੱਚ ਕਿਸੇ ਘਟਨਾ ਦਾ ਬਿਰਤਾਂਤ ਪੜ੍ਹਦਿਆਂ ਇਉਂ ਪ੍ਰਤੀਤ ਹੁੰਦਾ ਹੈ ਜਿਵੇਂ ਸੱਭ ਕੁੱਝ ਫਿਲਮ ਵਾਂਗ ਅੱਖਾਂ ਸਾਹਮਣੇ ਦੀ ਗੁਜ਼ਰ ਰਿਹਾ ਹੋਵੇ। ਇਕ ਲੜਾਈ ਦਾ ਨਜ਼ਾਰਾ ਕਵੀ ਦੇ ਸ਼ਬਦਾਂ ਰਾਹੀਂ ਤੱਕੋ :

ਦੋਹਾਂ ਦਲਾਂ ਦੇ ਆਣਕੇ ਮੂੰਹ ਜੁੱਟੇ ਬੰਨ੍ਹ ਮੋਰਚੇ ਸੱਭ ਤਯਾਰ ਹੋਏ।
ਮਾਰੂ ਵੱਜਿਆ ਜੰਗ ਦਾ ਜਿਸ ਵੇਲੇ ਦੋਹਾਂ ਪਾਸਿਆਂ ਤੋਂ ਝੱਟ ਵਾਰ ਹੋਏ।

ਤੋਪਾਂ ਦਗਨ ਲੱਗੀ ਹੱਲੀ ਧਰਤ ਸਾਰੀ ਗੂੰਜਾਂ ਘੱਤੀਆਂ ਧੂੰਦ ਗੁਬਾਰ ਹੋਏ ।
ਗੜਾ ਗਾੜ ਗੜਮ ਗੜਮ ਹੋਈ ਰੌਲਾ ਮੱਚਿਆ ਤੇ ਧੂੰਧੂਕਾਰ ਹੋਏ ।
ਦੜਾ ਦੜ ਅਸਵਾਰ ਮੈਦਾਨ ਡਿੱਗੇ ਹੱਡ ਭੰਨ ਗੋਲੇ ਵਿਚੋਂ ਪਾਰ ਹੋਏ ।

ਲੜਾਈ ਦੇ ਮੈਦਾਨ ਵੱਲ ਜਾ ਰਹੀ ਮੁਗਲ ਸੈਨਾ ਦਾ ਕਵੀ ਦੁਆਰਾ ਕੀਤਾ ਗਿਆ ਬਿਆਨ ਪੜ੍ਹਦਿਆਂ ਭਾਰੀ ਭਰਕਮ ਸਰੀਰਾਂ ਵਾਲੇ ਅਤੇ ਪਠਾਣੀ ਪੁਸ਼ਾਕ ਪਹਿਨੀ ਸਿਪਾਹ-ਸਿਲਾਰ ਪਾਠਕ ਨੂੰ ਆਪਣੇ ਆਸੇ ਪਾਸੇ ਘੁੰਮਦੇ ਦਿਖਾਈ ਦਿੰਦੇ ਹਨ । ਉਹ ਲਿਖਦਾ ਹੈ :

ਓਸੇ ਵਕਤ ਸੂਬਾ ਅਸਵਾਰ ਹੋਯਾ ਵੱਜੇ ਢੋਲ ਤੇ ਬਾਹਰ ਨਿਸ਼ਾਨ ਨਿਕਲੇ ।
ਆਪੋ ਆਪਣੀ ਫੌਜ ਨੂੰ ਨਾਲ ਲੈ ਕੇ ਸੱਜ ਧੱਜ ਦੇ ਨਾਲ ਪਠਾਨ ਨਿਕਲੇ ।
ਜਿਰਾ ਪਹਿਨਕੇ ਪਾ ਹਥਯਾਰ ਸਾਰੇ ਨਾਲ ਆਕੜਾਂ ਬਾਹਰ ਜਵਾਨ ਨਿਕਲੇ ।
ਦੁੰਬੇ ਖਾ ਕੇ ਹੋਏ ਜੋ ਖੂਬ ਮੋਟੇ ਤਾ ਮੁੱਛਾਂ ਨੂੰ ਦੇਂਵਦੇ ਖਾਨ ਨਿਕਲੇ ।
ਪਲੇ ਨਾਲ ਕਬਾਬ ਤੇ ਖਾ ਕੁਲਚੇ ਸਿੰਘਾਂ ਨਾਲ ਉਹ ਜ਼ੋਰ ਅਜਮਾਨ ਨਿਕਲੇ ।

(ਬਾਬਾ ਬੰਦਾ ਬਹਾਦਰ)

## (ਕ) ਭਾਸ਼ਾ

ਕਲਾਸਵਾਲੀਆ-ਕਾਵਿ ਵਿੱਚ ਵਰਤੀ ਭਾਸ਼ਾ ਉਰਦੂ-ਫਾਰਸੀ ਸ਼ਬਦਾਵਲੀ ਦੀ ਭਰਮਾਰ ਵਾਲੀ ਆਪਣੇ ਸਮੇਂ ਦੀ ਪ੍ਰਤਿਨਿੱਧ ਪੰਜਾਬੀ ਹੈ । ਉਰਦੂ-ਫਾਰਸੀ ਨੂੰ ਕਈ ਸਦੀਆਂ ਰਾਜ-ਦਰਬਾਰ ਵਿੱਚ ਪ੍ਰਵਾਨਗੀ ਮਿਲੀ ਰਹੀ ਹੋਣ ਕਾਰਨ ਅਤੇ ਅੰਗਰੇਜ਼ੀ ਰਾਜ ਦੌਰਾਨ ਖੁਲ੍ਹੇ ਸਕੂਲਾਂ ਵਿੱਚ ਸਿੱਖਿਆ ਦਾ ਮਾਧਿਅਮ ਬਣਾਏ ਜਾਣ ਕਾਰਨ ਬੋਲਚਾਲ ਦੀ ਭਾਸ਼ਾ ਨੂੰ ਪ੍ਰਭਾਵਿਤ ਕਰਨ ਦਾ ਅਵਸਰ ਪ੍ਰਾਪਤ ਹੋਇਆ । ਇਉਂ ਹੀ ਨਵੀਂ ਸਿੱਖਿਆ-ਪ੍ਰਣਾਲੀ ਅਧੀਨ ਅੰਗਰੇਜ਼ੀ ਦੀ ਸਿੱਖਿਆ ਸ਼ੁਰੂ ਹੋਣ ਕਾਰਨ ਇਸ ਦੀ ਸ਼ਬਦਾਵਲੀ ਵੀ ਆਮ ਬੋਲ-ਚਾਲ ਵਿੱਚ ਵਰਤੀ ਜਾਣੀ ਸ਼ੁਰੂ ਹੋਈ। ਅੰਗਰੇਜ਼ੀ ਸੈਨਾ ਵਿੱਚ ਸੇਵਾ ਕਰਨ ਸਦਕਾ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੂੰ ਅੰਗਰੇਜ਼ੀ-ਭਾਸ਼ਾ ਪੜ੍ਹਣ ਲਿਖਣ ਦਾ ਅਵਸਰ ਪ੍ਰਾਪਤ ਹੋਇਆ । ਇਉਂ ਉਸ ਦੁਆਰਾ ਵਰਤੀ ਭਾਸ਼ਾ ਵਿੱਚ ਉਰਦੂ-ਫਾਰਸੀ ਅਤੇ ਅੰਗਰੇਜ਼ੀ ਸ਼ਬਦਾਵਲੀ ਦਾ ਮਿਲਣਾ ਸੁਭਾਵਿਕ ਸੀ। ਉਰਦੂ-ਫਾਰਸੀ ਸ਼ਬਦਾਂ ਦੀ ਵਰਤੋਂ ਹਿਤ ਦ੍ਰਿਸ਼-ਟਾਂਤ ਵੱਜੋਂ 'ਬੇਤਾਜ ਬਾਦਸ਼ਾਹ' ਦੇ ਅਰੰਭ ਵਿੱਚ "ਅਕਾਲਪੁਰਖ" ਉਨਵਾਨ ਅਧੀਨ ਲਿਖੇ ਕਾਵਿ-ਬੰਦ ਦੀਆਂ ਕੁੱਝ ਪੰਕਤੀਆਂ ਪੇਸ਼ ਹਨ :

ਕਾਦਰ ਕੁਦਰਤਾਂ ਦਾ, ਮਾਲਕ ਬਰਕਤਾਂ ਦਾ, ਖਾਲਕ ਖਲਕਤਾਂ ਦਾ, ਵੱਡੇ ਸ਼ਾਨ ਵਾਲਾ ।
ਇੱਕ ਹੁਕਮ ਅੰਦਰ ਇਕ ਪਲਕ ਅੰਦਰ ਅਰਸ਼ ਕੁਰਸ਼ ਦੇ ਫਰਸ਼ ਵਿਛਾਨ ਵਾਲਾ ।
ਅੱਗ ਸ਼ਿਕਮ ਦੀ ਗਾਲਦੀ ਪੱਥਰਾਂ ਨੂੰ ਰੋਜ਼ੀ ਬੱਚੇ ਨੂੰ ਦੇਇ ਬਚਾਨ ਵਾਲਾ ।
ਗੰਦੇ ਪਾਣੀਓਂ ਆਪਣੀਆਂ ਰਹਿਮਤਾਂ ਥੀਂ ਅਜਬ ਸੂਰਤਾਂ ਘੜਣ ਘੜਾਣ ਵਾਲਾ ।
ਉਚੇ ਲੰਮੇ ਆਕਾਸ਼ ਪੁਲਾੜ ਵਿੱਚੋਂ ਅਤਰ ਰਹਿਮਤਾਂ ਦੇ ਬਰਸਾਨ ਵਾਲਾ ।
ਬੜੇ ਬੜੇ ਹੰਕਾਰੀਆਂ ਜਾਬਰਾਂ ਨੂੰ ਮਾਰ ਖਾਕ ਦੇ ਵਿੱਚ ਮਿਲਾਨ ਵਾਲਾ ।
ਸ਼ਹਿਨਸ਼ਾਹਾਂ ਤੋਂ ਸ਼ਾਹੀਆਂ ਖੋਹ ਕਰਕੇ ਦਰ ਦਰ ਤੇ ਭੀਖ ਮੰਗਾਨ ਵਾਲਾ ।

ਆਮ ਤੌਰ ਤੇ ਕਵੀ ਦੁਆਰਾ ਵਰਤੀ ਉਰਦੂ-ਫਾਰਸੀ ਸ਼ਬਦਾਵਲੀ ਆਮ ਲੋਕਾਂ ਦੀ ਸੂਝ-ਬੂਝ ਦੇ ਪੱਧਰ ਅਨੁਸਾਰ ਹੈ ਪਰ ਕਿਧਰੇ ਕਿਧਰੇ ਉਸਨੇ ਅਜਿਹੇ ਫਾਰਸੀ ਸ਼ਬਦ ਵੀ ਵਰਤੇ ਹਨ ਜੋ ਆਮ ਪੰਜਾਬੀ ਪਾਠਕ ਦੀ ਸਮਝ ਤੋਂ ਬਾਹਰ ਹਨ। ਅਜਿਹੇ ਸ਼ਬਦਾਂ ਦੀ ਉਦਾਹਰਨ ਦੇਖੋ :

ਗੁੱਜਰ ਰੰਘੜ ਅਤੇ ਰਾਜਪੂਤ ਕਈ 'ਕੱਠੇ ਹੋਇ ਆ ਕੁਰਬੋ-ਜੁਵਾਰ ਦੇ ਸਨ।

(ਸ੍ਰੀ ਦੁਸ਼ਟ ਦਮਨ ਪ੍ਰਕਾਸ਼)

ਬਣੇ ਮਰਦ ਰਾਜਪੂਤ ਕਰਤਾਰ ਸਿੰਘਾ ਕਰ ਸਾਡੇ ਤਾਈਂ ਪਾਇਮਾਲ ਲੰਘੇ।

(ਸ੍ਰੀ ਦੁਸ਼ਟ ਦਮਨ ਪ੍ਰਕਾਸ਼)

ਕਵੀ ਨੇ ਅੰਗਰੇਜ਼ੀ ਭਾਸ਼ਾ ਦੇ ਕੁੱਝ ਸ਼ਬਦ ਜੋ ਉਸ ਵੇਲੇ ਤੱਕ ਆਮ ਬੋਲਚਾਲ ਦੀ ਭਾਸ਼ਾ ਦਾ ਅੰਗ ਬਣ ਚੁੱਕੇ ਸਨ, ਜਿਵੇਂ ਅਪੀਲ, ਸਕੂਲ, ਕਾਲਜ, ਜੱਜ, ਕਮੇਟੀ, ਕੌਂਸਲ, ਚੀਫ, ਅਫਸਰ, ਗਵਰਮਿੰਟ, ਆਦਿ, ਵੀ ਵਰਤੇ ਹਨ।

ਕਵੀ ਨੇ ਆਪਣੀਆਂ ਰਚਨਾਵਾਂ ਵਿੱਚ ਕਿਧਰੇ ਕਿਧਰੇ ਪਾਤਰਾਂ ਦੀ ਗੱਲਬਾਤ ਵਿੱਚ ਉਹਨਾਂ ਦੇ ਪਿਛੋਕੜ ਨਾਲ ਸੰਬੰਧਤ ਸਥਾਨਕ ਭਾਸ਼ਾ ਦੀ ਵਰਤੋਂ ਕਰਕੇ ਨਾਟਕੀ ਰੰਗ ਵੀ ਉਪਜਾਇਆ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਸਿੱਖ ਨੰਦ ਅਤੇ ਚੰਦ ਪਹਾੜੀ ਰਾਜਿਆਂ ਦੇ ਘੇਰੇ ਵਿੱਚੋਂ ਨਿਕਲ ਜਾਂਦੇ ਹਨ ਅਤੇ ਪਹਾੜੀ ਰਾਜੇ ਵਿਹੁ ਘੋਲਦੇ ਰਹਿ ਜਾਂਦੇ ਹਨ। ਕਵੀ ਨੇ ਉਹਨਾਂ ਦੀ ਵਾਰਤਾਲਾਪ ਲਿਖਦਿਆਂ ਡੋਗਰੀ ਸ਼ਬਦਾਵਲੀ ਦੀ ਇਉਂ ਵਰਤੋਂ ਕੀਤੀ ਹੈ :

ਨੰਦ ਚੰਦ ਦੇ ਵੇਖਕੇ ਹੱਥ ਤਿੱਖੇ ਓਸ ਵਕਤ ਰਾਜੇ ਸਾਰੇ ਦੜੀ ਗਏ।
ਪਿੱਛੋਂ ਹੋ 'ਕੱਠੇ ਲੱਗੇ ਵਿਹੁ ਘੋਲਣ ਹਾਏ ! ਸਿੱਖੜੇ ਸਾਥੋਂ ਨਾ ਫੜੀ ਗਏ।
ਭੀਮ ਚੰਦ ਆਖੇ : ਸੁਣੋਂ ਸੱਭ ਰਾਜੇ ਸਿੱਖ ਭੰਡੀ ਮਿੱਧੀ ਕਰ ਬੜੀ ਗਏ।
ਵੱਢੀ ਛੋੜਿਆ ਨੱਕ ਹੈ ਸਾਰਿਆਂ ਦਾ ਲੁੱਟ ਪੁੱਟ ਸਾਨੂੰ ਵਿੱਚ ਘੜੀ ਗਏ।

(ਸ੍ਰੀ ਗੁਰੂ ਦਸ਼ਮੇਸ਼ ਪ੍ਰਕਾਸ਼)

ਇਸੇ ਤਰ੍ਹਾਂ ਤੱਕੀ ਬੇਗ ਨੂੰ ਘਾਇਲ ਕਰਨ ਵਾਲੇ ਮੋਮਨ ਖਾਂ ਦੇ ਮੂੰਹੋਂ ਕਵੀ ਨੇ ਇਉਂ ਅਖਵਾਇਆ ਹੈ :

ਤੱਕੀ ਬੇਗ ਖਾ ਜ਼ਖਮ ਜਾਂ ਪਿਛਾਂ ਹਟਿਆ ਮੋਮਨ ਖਾਂ ਨੇ ਹਾਸੀ ਮਚਾਈ ਏ ਜੀ।
"ਮਿਰਜ਼ਾ ਸਾਹਿਬ ਜੀ ਖੂਬ ਹੈ ਪਾਨ ਖਾਏ ਲੀਏ ਕਹਾਂ ਸੇ ਮੁਝੇ ਬਤਾਈਏ ਜੀ।"

(ਸਿਦਕ ਖਾਲਸਾ)

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਦੀ ਕਾਵਿ-ਭਾਸ਼ਾ ਮੁਹਾਵਰੇਦਾਰ ਹੈ। ਉਸ ਦੁਆਰਾ ਆਪਣੀ ਕਾਵਿ-ਭਾਸ਼ਾ ਵਿੱਚ ਮੁਹਾਵਰਿਆਂ ਦੀ ਕੀਤੀ ਵਰਤੋਂ ਦੀ ਉਦਾਹਰਨ ਵਜੋਂ ਇਹ ਪੰਕਤੀਆਂ ਦੇਖੀਆਂ ਜਾ ਸਕਦੀਆਂ ਹਨ :

(ੳ) ਘਾਹ ਮੂੰਹ ਦੇ ਵਿਚ ਕਰਤਾਰ ਸਿੰਘਾ ਪੱਲਾ ਗਲ ਖੜਾ ਹੱਥ ਜੋੜਦੇ ਈ।

(ਬਾਬਾ ਬੰਦਾ ਸਿੰਘ ਬਹਾਦਰ)

(ਅ) ਰਾਣੀ ਕੂੰਜ ਦੇ ਵਾਂਗ ਕੁਰਲਾ ਆਖੇ, ਆਖੇ ਲੱਗ ਮੇਰੇ ਇਕ ਵੇਰ ਬੱਚਾ।

(ਪਹਿਲਾਦ ਭਗਤ)

(ੲ) ਬਾਹਮਣ ਹਿੰਦੂਆਂ ਨੂੰ ਕਾਜ਼ੀ ਮੁਸਲਮਾਨਾਂ ਚੁੱਕਾਂ ਦੇ ਕੇ ਇਉਂ ਭੜਕਾਉਣ ਲੱਗੇ।

(ਨਿਰੰਕਾਰੀ ਜੋਤ)

(ਸ) ਵੇਖ ਮਾਤਾ ਦੇ ਕਾਲਜੇ ਠੰਢ ਪੈ ਗਈ ਛਾਤੀ ਲਾਉਣ ਨੂੰ ਹੱਥ ਫੈਲਾਇ ਛੇਤੀ।
(ਦਸ਼ਮੇਸ਼ ਪ੍ਰਕਾਸ਼)

(ਹ) ਤੇਜਾ ਸਿੰਘ ਮੈਦਾਨ ਨੂੰ ਛੱਡ ਨੱਠਾ ਮੌਕਾ ਚੰਗਾ ਅੰਗਰੇਜ਼ਾਂ ਹੱਥ ਆਯਾ ਜੀ।
(ਦਰਬਾਰ ਖਾਲਸਾ)

ਉਪਰੋਕਤ ਭਾਸ਼ਾਈ ਖੂਬੀਆਂ ਦੇ ਨਾਲ ਨਾਲ ਕਲਾਸਵਾਲੀਆ-ਕਾਵਿ ਵਿੱਚ ਕਿਧਰੇ ਕਿਧਰੇ ਭਾਸ਼ਾਈ ਦੋਸ਼ ਵੀ ਦ੍ਰਿਸ਼ਟੀਗੋਚਰ ਹੁੰਦੇ ਹਨ। ਇਹ ਦੋਸ਼ ਦੋ ਪ੍ਰਕਾਰ ਦੇ ਹਨ : ਇੱਕ ਸ਼ਬਦ ਦੀ ਭੰਨ-ਤੋੜ, ਅਤੇ ਦੂਜਾ-ਬੇਲੋੜੇ ਸ਼ਬਦ ਦੀ ਵਰਤੋਂ। ਉਦਾਹਰਨ ਵਜੋਂ ਆਮ ਵਰਤਿਆ ਜਾਣ ਵਾਲਾ ਸ਼ਬਦ ਹੈ : ਦੁਚਿੱਤੀ। ਕਵੀ ਨੇ ਇਸ ਨੂੰ ਦੁਚਤਾਈ ਲਿਖਿਆ ਹੈ। 'ਹਿਤਕਾਰੀ ਜੋਤ' ਵਿੱਚ ਉਸਦੇ ਸ਼ਬਦ ਹਨ :

ਰਹੇ ਚਿੱਤ ਆਨੰਦ ਦੇ ਵਿਚ ਖਿੜਿਆ ਮਾਰ ਦੂਰ ਸਾਰੀ ਦੁਚਤਾਈ ਕਰ ਦੇਹ।

ਇਉਂ ਹੀ 'ਦਸ਼ਮੇਸ਼ ਪ੍ਰਕਾਸ਼' ਵਿੱਚ ਉਹ ਇੱਕ ਬੰਦ ਵਿੱਚ ਪਾਯਾ, ਬਨਾਯਾ, ਭਾਯਾ ਆਦਿ ਨਾਲ ਤੁਕਾਂਤ ਮੇਲ ਲਈ ਦਯਾ ਨੂੰ ਦਾਯਾ ਲਿਖਦਾ ਹੈ। ਕਵੀ ਦੇ ਸ਼ਬਦਾਂ ਵਿੱਚ :

ਘਾਟਾ ਪੂਰਾ ਇਹ ਕਰ ਕਰਤਾਰ ਸਿੰਘਾ ਤੇਰੇ ਉੱਤੇ ਸਤਿਗੁਰਾਂ ਦੀ ਦਾਯਾ ਏ।

ਇਸ ਹੀ ਗ੍ਰੰਥ ਦੀ ਹੇਠਲੀ ਪੰਕਤੀ ਵਿੱਚ ਕਾਵਿ-ਤੋਲ ਪੂਰਾ ਕਰਨ ਲਈ ਕਵੀ ਨੇ ਇਕ ਚਰਣ ਵਿੱਚ ਬੇਲੋੜਾ ਸ਼ਬਦ 'ਕਰ' ਇਉਂ ਵਰਤ ਲਿਆ ਹੈ :

ਦਸ਼ਮੇਸ਼ ਜੀ ਦਾ ਜੀਵਨ ਜੋਸ਼ ਭਰਿਆ ਜੋਸ਼ ਭਰੀ ਤਸਵੀਰ ਉਤਾਰ ਕਰ ਦੇਹ।

ਪਰ ਅਜਿਹੇ ਭਾਸ਼ਾਈ-ਦੋਸ਼ ਏਨੇ ਆਮ ਦਿਖਾਈ ਨਹੀਂ ਦਿੰਦੇ ਕਿ ਇਹ ਕਾਵਿ-ਪਾਠ ਦਾ ਸੁਆਦ ਹੀ ਕਿਰਕਿਰਾ ਕਰ ਦੇਣ। ਉਂਝ ਵੀ ਪਾਠਕ ਰਚਨਾ ਵਿਚਲੇ ਕਹਾਣੀ-ਰਸ ਅਤੇ ਕਾਵਿ-ਰਸ ਨੂੰ ਮਾਣਦਿਆਂ ਇੰਨਾ ਮੰਤਰ-ਮੁਗਧ ਹੋਇਆ ਰਹਿੰਦਾ ਹੈ ਕਿ ਉਸ ਨੂੰ ਅਜਿਹੇ ਦੋਸ਼ ਘੱਟ ਹੀ ਰੜਕਦੇ ਹਨ।

## (ਖ) ਇਤਿਹਾਸਿਕ-ਮਿਥਿਹਾਸਿਕ ਹਵਾਲੇ :

ਇਸ ਗੱਲ ਵਿੱਚ ਕੋਈ ਸ਼ੱਕ ਨਹੀਂ ਕਿ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਇਕ ਵਿਦਵਾਨ ਪੁਰਸ਼ ਸੀ, ਜਿਸਨੇ ਰਸਮੀ ਸਿੱਖਿਆ ਤਾਂ ਭਾਵੇਂ ਬਹੁਤੀ ਨਹੀਂ ਸੀ ਪ੍ਰਾਪਤ ਕੀਤੀ ਪਰ ਉਸਦਾ ਅਧਿਐਨ ਬੜਾ ਵਿਸ਼ਾਲ ਸੀ। ਉਹ ਭਾਵੇਂ ਨੌਕਰੀ ਦੇ ਨਜ਼ਰੀਏ ਨਾਲ ਹੀ ਸੈਨਾ ਵਿੱਚ ਗ੍ਰੰਥੀ ਵਜੋਂ ਭਰਤੀ ਹੋਇਆ ਸੀ ਪਰ ਸਮਾਂ ਬੀਤਣ ਨਾਲ ਗੁਰੂ-ਘਰ ਦੀ ਸੇਵਾ ਉਸਦਾ 'ਅਕੀਦਾ' ਬਣ ਗਈ। ਇਉਂ ਹੀ ਭਾਵੇਂ ਉਸਨੇ ਮਨੋਰੰਜਨ ਲਈ ਕਾਵਿ-ਰਚਨਾ ਕਰਨੀ ਸ਼ੁਰੂ ਕੀਤੀ ਪਰ ਹੌਲੀ ਹੌਲੀ ਕਵੀ ਨੇ ਇਸਨੂੰ ਆਪਣੇ ਮਨੋਰਥ ਦੀ ਪ੍ਰਾਪਤੀ ਲਈ ਮਾਧਿਅਮ ਬਣਾ ਲਿਆ। ਅਜਿਹੀ ਸਥਿਤੀ ਵਿੱਚ ਉਸਨੇ ਹੋਰਨਾਂ ਧਰਮਾਂ ਅਤੇ ਇਤਿਹਾਸ ਬਾਰੇ ਗਿਆਨ ਪ੍ਰਾਪਤ ਕਰਨਾ ਲਾਜ਼ਮੀ ਸਮਝਦਿਆਂ ਜੋ ਅਧਿਐਨ ਕੀਤਾ, ਉਸ ਦੇ ਫਲਸਰੂਪ ਅਨੇਕਾਂ ਇਤਿਹਾਸਿਕ-ਮਿਥਿਹਾਸਿਕ ਹਵਾਲੇ ਉਸ ਦੀ ਰਚਨਾ ਵਿੱਚ ਪਰੋਏ ਗਏ। ਉਦਾਹਰਨ ਵਜੋਂ 'ਦਰਬਾਰ ਖਾਲਸਾ' ਵਿੱਚ ਕੇਵਲ ਇਕ ਸੁਰਖੀ 'ਹੋਣੀ ਅਰਥਾਤ ਸਮੇਂ ਦਾ ਚੱਕਰ' ਅਧੀਨ ਲਿਖੇ ਬੰਦ ਵਿੱਚ ਦੋਨੋ ਇਤਿਹਾਸਕ

ਮਿਥਿਹਾਸਕ ਹਵਾਲੇ ਦੇ ਦਿੱਤੇ ਹਨ ਕਿ ਸ਼ਾਇਦ ਹੀ ਆਮ ਪਾਠਕ ਦੇ ਗਿਆਨ-ਘੇਰੇ ਵਿੱਚ ਆਉਂਦਾ ਕੋਈ ਪ੍ਰਸੰਗ ਬਾਕੀ ਬਚਿਆ ਹੋਵੇ। ਇਸ ਬੰਦ ਵਿੱਚ ਕਵੀ ਲਿਖਦਾ ਹੈ :

ਇਹ ਸੱਭ ਦੇ ਸਿਰ 'ਤੇ ਵਰਤਦੀ ਏ ਕਹਿਰ ਰੱਬ ਦਾ ਜੱਗ ਸੁਨਾਇ ਹੋਣੀ।
ਕਰਮ ਕੀਤਿਆਂ ਦਾ ਫਲ ਜੀਆਂ ਤਾਈਂ ਹੁਕਮ ਵਿੱਚ ਕਰਤਾਰ ਦਿਵਾਇ ਹੋਣੀ।
ਆਣ ਬੰਦਯਾਂ ਤੇ ਜਦੋਂ ਵਰਤ ਜਾਂਦੀ ਚੜੀ ਚਾਤੁਰੀ ਸੱਭ ਭੁਲਾਇ ਹੋਣੀ।
ਹੋਣੀ ਬਣ ਕੇ ਬੰਦੇ ਦੇ ਕਰਮ ਆਉਂਦੇ ਜੋ ਬੀਜਯਾ ਸੋਇ ਭੁਗਤਾਇ ਹੋਣੀ।
ਵਰਤੇ ਸਮੇਂ ਸਿਰ ਆਣ ਕੇ ਸੱਭ ਉੱਤੇ ਇਕ ਪਲ ਨ ਮੂਲੋਂ ਖੁੰਝਾਇ ਹੋਣੀ।
ਵੱਡੇ ਵੱਡੇ ਭੀ ਕੀਤੇ ਲਾਚਾਰ ਇਸ ਨੇ ਪੱਤ ਸਭ ਦੀ ਮਾਰ ਕੇ ਲਾਹਿ ਹੋਣੀ।
ਮਹਾਂ ਦੇਵ ਨੂੰ ਮੋਹਣੀ ਦੇ ਲਾ ਪਿੱਛੇ ਭੰਡੀ ਓਸਦੀ ਜੱਗ ਕਰਵਾਇ ਹੋਣੀ।
ਮੋਹਤ ਕਰ ਬ੍ਰਹਮਾ ਸਰਸਵਤੀ ਉਤੇ ਓਹਨੂੰ ਜੱਗ ਦੇ ਵਿਚ ਭੰਡਵਾਇ ਹੋਣੀ।
ਕਾਮ ਦੇਵ ਨੂੰ ਭਸਮ ਕਰਾਇ ਦਿੱਤਾ ਗੁੱਸਾ ਸ਼ਿਵਾਂ ਦੇ ਤਈਂ ਚੜ੍ਹਾਇ ਹੋਣੀ।
ਪੁੱਤ ਸਗਰ ਦੇ ਸੱਠ ਹਜ਼ਾਰ ਯੋਧੇ ਕਪਲ ਰਿਖੀ ਤੋਂ ਭਸਮ ਕਰਵਾਇ ਹੋਣੀ।
ਰਾਮਚੰਦ ਨੂੰ ਸੁੱਟਯਾ ਤਖਤ ਉੱਤੋਂ ਜਾ ਮੱਤ ਕੇਕਈ ਫਿਰਾਇ ਹੋਣੀ।
ਜਥਰਥ ਨੂੰ ਏਸੇ ਲਾਚਾਰ ਕੀਤਾ ਸਰਵਨ ਮਾਰਿਆ ਯਾਦ ਦਿਲਾਇ ਹੋਣੀ।
ਗਿਆ ਰਾਮ ਬਨਬਾਸ ਲੈ ਨਾਲ ਸੀਤਾ ਰਾਜਾ ਮਰਯਾ, ਦੁੱਖ ਪੁਚਾਇ ਹੋਣੀ।
ਹੋਣੀ ਰਾਵਣੇ ਦਾ ਰੂਪ ਧਾਰ ਆਈ ਆਪੇ ਹਰਨ ਹੋ ਸੀਆ ਚੁਰਾਇ ਹੋਣੀ।
ਦਹਿਸਰ ਵੇਦਾਂ ਦਾ ਜਾਨਨੇਹਾਰ ਆਹਾ ਓਹਦੀ ਮੱਤ ਦੇ ਤਈਂ ਫਿਰਾਇ ਹੋਣੀ।
ਸੀਤਾ ਜਗਤਜਨਨੀ ਬਿਨਾਂ ਦੋਸ਼ ਤੋਂ ਜੋ ਪਾਪੀ ਧਾਰਕੇ ਭੇਖ ਚੁਰਾਇ ਹੋਣੀ।

ਕਲਾਸਵਾਲੀਆ-ਕਾਵਿ ਬਾਰੇ ਉਪਰੋਕਤ ਚਰਚਾ ਉਪਰੰਤ ਇਸ ਕਾਵਿ ਨੂੰ ਅਸਾਧਾਰਨ ਲੋਕ-ਪ੍ਰਿਯਤਾ ਪ੍ਰਾਪਤ ਹੋਣ ਦੇ ਕਾਰਨਾਂ ਬਾਰੇ ਕੋਈ ਅੰਦੇਸ਼ਾ ਨਹੀਂ ਰਹਿੰਦਾ, ਕਲਾਸ-ਵਾਲੀਆ-ਕਾਵਿ ਸਚਮੁੱਚ ਹੀ ਇਸ ਪ੍ਰਾਪਤੀ ਦਾ ਹੱਕਦਾਰ ਸੀ।

* * *

## ਪੈਰ ਟਿਪਣੀਆਂ ਅਤੇ ਹਵਾਲੇ

1. ਹੋਕਾ ਫਿਰੇ ਦੇਂਦਾ ਪਿੰਡਾਂ ਵਿਚ ਸਾਰੇ ਆਓ ਕਿਸੇ ਫਕੀਰ ਜੇ ਹੋਵਣਾ ਜੇ।
(ਵਾਰਿਸ)

2. ਵਗ ਵਾਏ ਪਰਸੁਆਰਥ ਭਰੀਏ ਤੂੰ ਜਾਈਂ ਤਖ਼ਤ ਹਜ਼ਾਰੇ।
ਆਖੀਂ ਯਾਰ ਰਾਂਝਣ ਨੂੰ ਮਿਲਕੇ ਅਸੀਂ ਤੂੰ ਕਿਉਂ ਮਨੋਂ ਵਿਸਾਰੇ।
(ਹਾਸ਼ਮ)

3. (ੳ) ਸਿਰ ਫੌਜ ਦੇ ਰਿਹਾ ਨਾ ਕੋਈ ਕੁੰਡਾ, ਹੋਵੇ ਸ਼ੁਤਰ ਜਿਉਂ ਬਾਝ ਮੁਹਾਰ ਮੀਆਂ।
(ਸ਼ਾਹ ਮੁਹੰਮਦ)
(ਅ) ਘਰੋਂ ਗਏ ਫਿਰੰਗੀ ਦੇ ਮਾਰਨੇ ਨੂੰ ਬੇੜੇ ਤੋਪਾਂ ਦੇ ਸੱਭ ਖੁਹਾ ਆਏ।
(ਸ਼ਾਹ ਮੁਹਮਦ)

4. ਆਪਣੀ ਸਰਬ-ਪ੍ਰਥਮ ਰਚਨਾ 'ਧੰਨੀ-ਸ਼ਿਵ ਸਿੰਘ' ਨੂੰ ਕਵੀ ਨੇ ਕਿੱਸਾ ਆਖਿਆ ਹੈ। ਇਸ ਦੇ ਸਰਵਰਕ ਉੱਤੇ 'ਕਿੱਸਾ ਧੰਨੀ-ਸ਼ਿਵ ਸਿੰਘ' ਲਿਖੇ ਜਾਣ ਦੇ ਨਾਲ ਨਾਲ

ਰਚਨਾ ਦੇ ਅੰਦਰ ਵੀ ਕਵੀ ਇਸ ਨੂੰ ਕਿੱਸਾ ਸੰਗਿਆ ਦਿੰਦਾ ਹੈ । ਇਸ ਸੰਬੰਧ ਵਿੱਚ ਉਸ ਦੀਆਂ ਪੰਕਤੀਆਂ ਹਨ :

(ੳ) ਇਕ ਦਿਨ ਦੋਸਤਾਂ ਨੇ ਕੀਤਾ ਏਹ ਸਵਾਲ ਆਨ
ਕਰੋ ਮਨਜ਼ੂਰ ਤਾਂ ਸਵਾਲ ਇਕ ਪਾਈਏ ।
ਸ਼ਿਵ ਸਿੰਘ ਧੰਨੀ ਜੋ ਸੁਣੀਂਦੀ ਹੈ ਦਵਾਬੇ ਦੇਸ
ਕਿੱਸਾ ਕਰਤਾਰ ਸਿੰਘਾਂ ਜੋੜ ਕੇ ਸੁਣਾਣੀਏ ।

(ਅ) ਸੁਣ ਇਹ ਸਵਾਲ ਹੱਥ ਜੋੜ ਕੇ ਅਰਜ਼ ਕੀਤੀ
ਦੋਸਤੋ ਤੁਸਾਂ ਦੇ ਕਹਿਣੇ ਪਰ ਜਾਨ ਵਾਰਦਾ ।...
ਸੰਮਤ ਉਨੀ ਸੋ ਉਤੇ ਜਾਨ ਤੂੰ ਛਪੰਜਾ ਯਾਰ
ਮਾਘ ਦੇ ਮਹੀਨੇ ਕਿੱਸਾ ਧੰਨੀ ਦਾ ਗੁਜ਼ਾਰਦਾ ।

(ੲ) ਸ਼ਿਵ ਸਿੰਘ ਧੰਨੀ ਦਾ ਬਣਾਇਆ ਕਿੱਸਾ ਜੋੜ ਅਸਾਂ
ਜਿਤਨਾ ਮਲੂਮ ਹਾਲ ਤਿਤਨਾ ਸੁਣਾਇਆ ।

(ਸ) ਇੱਕ ਰੱਬਾ ਮੇਰੀ ਫਰਯਾਦ ਮਨਜ਼ੂਰ ਕਰੀਂ
ਕਿੱਸਾ ਮੇਰਾ ਪਾਸ ਤਾਂ ਬੇਕਦਰਾਂ ਦੇ ਜਾਏ ਨਾ ।

'ਪ੍ਰਹਿਲਾਦ ਭਗਤ' ਦੀ ਸਮਾਪਤੀ ਉੱਤੇ ਕਵੀ ਲਿਖਦਾ ਹੈ :

ਲੀਲਾ ਹੋਈ ਪ੍ਰਹਿਲਾਦ ਦੀ ਅੱਜ ਪੂਰੀ ਮੇਰੇ ਗੁਰੂ ਹੋਏ ਮੇਹਰਬਾਨ ਪਿਆਰੇ ।
ਏਹਦਾ ਨਾਮ ਕਿੱਸਾ, ਕਿੱਸਾ ਨਹੀਂ ਹੈ ਪਰ ਭਗਤੀ ਪ੍ਰੇਮ ਦਾ ਹੈ ਨਿਸ਼ਾਨ ਪਿਆਰੇ ।

ਪਰ ਸਿੱਖ-ਇਤਿਹਾਸ ਨਾਲ ਸੰਬੰਧਿਤ ਆਪਣੀਆਂ ਰਚਨਾਵਾਂ ਲਈ ਕਵੀ ਨੇ 'ਗ੍ਰੰਥ' ਸੰਗਿਆ ਦੀ ਵਰਤੋਂ ਕੀਤੀ ਹੈ । 'ਬਾਬਾ ਬੰਦਾ ਬਹਾਦਰ' ਵਿੱਚ ਕਵੀ ਆਪਣੇ ਦੋਸਤਾਂ ਦੇ ਮੂੰਹੋਂ ਅਖਵਾਉਂਦਾ ਹੈ :

ਕਿੱਸੇ ਬਹੁਤ ਬਨਾਇ ਤਯਾਰ ਕੀਤੇ ਪੜ੍ਹਨ ਲੋਕ ਲੈ ਵਿੱਚ ਜਹਾਨ ਆਹਾ ।
ਪਿੱਛੇ ਕਹੇ ਕਿੱਸੇ ਸੋ ਤਾਂ ਛਪ ਚੁੱਕੇ ਲੈ ਲੈ ਪੜ ਰਹੇ ਕਦਰਦਾਨ ਆਹਾ ।
ਗ੍ਰੰਥ ਨਵਾਂ ਬਨਾਇ ਸੁਨਾਇ ਸਾਨੂੰ ਕੁਝ ਅਕਲ ਦਾ ਲਾਇ ਕੇ ਤਾਨ ਆਹਾ ।

ਇਉਂ ਹੀ 'ਸ੍ਰੀ ਗੁਰੂ ਦਸਮੇਸ਼ ਪ੍ਰਕਾਸ਼' ਦੀ ਰਚਨਾ ਲਈ ਮਿੱਤਰਾਂ ਦੁਆਰਾ ਕੀਤੀ ਸਿਫਾਰਸ਼ ਵਿੱਚ ਕਵੀ ਇਸ ਲਈ ਗ੍ਰੰਥ-ਸ਼ਬਦ ਦੀ ਵਰਤੋਂ ਕਰਦਿਆਂ ਲਿਖਦਾ ਹੈ :

ਜਿਵੇਂ ਲਿਖੇ ਨੀ ਅੱਗੇ ਗ੍ਰੰਥ ਚਾਰੇ ਤਿਵੇਂ ਏਹ ਭੀ ਗ੍ਰੰਥ ਤਯਾਰ ਕਰ ਦੇਹ ।
ਗੁਰੂ ਦਸਮ ਜੀ ਦਾ ਹਾਲ ਆਦ ਤੋਂ ਲੈ ਪੂਰਾ ਅੰਤ ਤੰੜੀ ਇਕਸਾਰ ਕਰ ਦੇਹ ।

ਇਸ ਗ੍ਰੰਥ ਦੀ ਸਮਾਪਤੀ ਉਪਰੰਤ ਕਵੀ ਲਿਖਦਾ ਹੈ :

ਇਹ ਦਸਮੇਸ਼ ਪ੍ਰਕਾਸ਼ ਗ੍ਰੰਥ ਵੱਡਾ ਚਾਉ ਕਰਕੇ ਹੈ ਬਨਾਯਾ ਮੈਂ ।
ਨਾਲ ਰਲਕੇ ਸਾਰੇ ਅਸੀਸ ਦਿਹੋ ਏਹ ਗ੍ਰੰਥ ਉਤੇ ਜ਼ੋਰ ਲਾਯਾ ਮੈਂ ।

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਵੱਲੋਂ ਕਈ ਰਚਨਾਵਾਂ ਦੇ ਅੰਤ ਵਿੱਚ ਪ੍ਰਕਾਸ਼ਿਤ ਹੇਠ ਲਿਖੀਆਂ ਪੰਕਤੀਆਂ ਤੋਂ ਪਤਾ ਲੱਗਦਾ ਹੈ ਕਿ ਕਵੀ ਨੇ ਕਿੱਸਾ ਅਤੇ ਗ੍ਰੰਥ ਦੇ ਸਮਾਨਾਰਥਕ ਸ਼ਬਦ ਵਜੋਂ ਪ੍ਰਸੰਗ ਸ਼ਬਦ ਦੀ ਵਰਤੋਂ ਵੀ ਕੀਤੀ ਹੈ । ਉਹ ਲਿਖਦਾ ਹੈ :

ਜੇਕਰ ਖਾਲਸਾ ਪੰਥ ਦੇ ਹਾਲ ਸਾਰੇ ਤੁਸੀਂ ਸਹਿਜੇ ਹੀ ਜਾਨਣੇ ਚਾਹੋ ਵੀਰੋ ।
ਹੈਨ ਦਾਸ ਗ੍ਰੰਥ ਬਨਾਏ ਜਿਹੜੇ ਓਹਨਾਂ ਸਾਰਿਆਂ ਤਾਂਈਂ ਮੰਗਾਓ ਵੀਰੋ ।...
ਭਗਤੀ ਪ੍ਰੇਮ ਦਾ ਭਗਤ ਪ੍ਰਹਿਲਾਦ ਕਿੱਸਾ ਓਹ ਭੀ ਪੰਜਵਾਂ ਨਾਲ ਰਲਾਓ ਵੀਰੋ ।
ਸਾਹਿਬਜਾਦਿਆਂ ਦਾ ਪ੍ਰਸੰਗ ਸਾਰਾ ਛੇਵਾਂ ਬੀਰ ਸਪੁੱਤਰ ਗਿਨਾਓ ਵੀਰੋ ।
ਹੋਰ 'ਬਾਬੇ ਦੀ ਬੇਰ' ਪ੍ਰਸੰਗ ਸੋਹਣਾ ਨਾਲ ਸੱਤਵਾਂ ਲੈ ਮਲਾਓ ਵੀਰੋ ।

5. ਇਸ ਰਚਨਾ ਦੇ ਸੰਪੂਰਨ ਮਤਨ ਲਈ ਦੇਖੋ :
'ਪੱਤਲ-ਕਾਵਿ', ਪੰਜਾਬੀ ਯੂਨੀਵਰਸਿਟੀ ਪਟਿਆਲਾ, 1985, ਪੰਨੇ 244-50
6. ਪ੍ਰੋ: ਜੋਗਿੰਦਰ ਸਿੰਘ, 'ਪਿੰਗਲ ਤੇ ਅਰੂਜ਼', ਪੰਨਾ 22-33
7. ਸੰਤ ਸਿੰਘ ਸੇਖੋਂ; 'ਸਾਹਿੱਤਾਰਥ', ਪੰਨਾ 114
8. ਪ੍ਰੋ: ਜੋਗਿੰਦਰ ਸਿੰਘ, ਉਹੀ, ਪੰਨਾ 35

ਅਧਿਆਇ 5

# ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਦੀ ਪੰਜਾਬੀ ਸਾਹਿੱਤ ਨੂੰ ਦੇਣ

ਵੀਹਵੀਂ ਸਦੀ ਦੇ ਪੂਰਬਾਰਧ ਦੌਰਾਨ ਹੌਲੀ ਹੌਲੀ ਪੰਜਾਬੀ ਪਾਠਕਾਂ ਦੇ ਦੋ ਵਰਗ ਹੋਂਦ ਵਿਚ ਆਏ। ਪੰਜਾਬੀ ਪਾਠਕਾਂ ਦਾ ਇੱਕ ਵਰਗ ਅੰਗਰੇਜ਼ੀ ਸਰਕਾਰ ਦੁਆਰਾ ਸਥਾਪਤ ਸਕੂਲਾਂ ਅਤੇ ਕਾਲਜਾਂ ਵਿੱਚੋਂ ਸਿੱਖਿਆ ਪ੍ਰਾਪਤ ਪੰਜਾਬੀਆਂ ਉੱਤੇ ਆਧਾਰਿਤ ਸੀ, ਜਿਨ੍ਹਾਂ ਨੇ ਨਵੀਂ ਵਿੱਦਿਆ ਪ੍ਰਣਾਲੀ ਵਿੱਚ ਦੀ ਗੁਜ਼ਰਦਿਆਂ ਨਵੀਨ ਸਾਹਿੱਤ-ਰੂਪਾਂ ਨਾਵਲ, ਨਾਟਕ, ਨਿੱਕੀ ਕਹਾਣੀ, ਨਵੀਂ ਕਵਿਤਾ ਆਦਿ ਬਾਰੇ ਜਾਣਕਾਰੀ ਹਾਸਲ ਕੀਤੀ ਸੀ ਅਤੇ ਉਹ ਆਪਣੇ ਸਾਹਿੱਤਕ ਸੁਆਦ ਦੀ ਪੂਰਤੀ ਹਿਤ ਇਹਨਾਂ ਸਾਹਿੱਤ ਰੂਪਾਂ ਦੀ ਹੀ ਮੰਗ ਕਰਦੇ ਸਨ। ਦੂਜੇ ਪਾਠਕ ਵਰਗ ਵਿੱਚ ਸਮਿਲਿਤ ਸਨ ਪਰੰਪਰਾਗਤ ਸਿੱਖਿਆ ਕੇਂਦਰਾਂ-ਗੁਰਦੁਆਰਿਆਂ, ਧਰਮਸਾਲਾਵਾਂ, ਡੇਰਿਆਂ ਆਦਿ—ਵਿੱਚੋਂ ਅੱਖਰ ਗਿਆਨ ਪ੍ਰਾਪਤ ਕਰਨ ਵਾਲੇ ਪਾਠਕ, ਜਿਨ੍ਹਾਂ ਦੇ ਪਠਨ-ਪਾਠਨ ਦਾ ਘੇਰਾ ਧਾਰਮਿਕ ਗ੍ਰੰਥਾਂ, ਕਿੱਸਿਆਂ ਆਦਿ ਤੱਕ ਸੀਮਿਤ ਸੀ। ਸਿੱਖਿਆ ਦੇ ਪਾਸਾਰ ਕਾਰਨ ਜਿੱਥੇ ਪਹਿਲੇ ਵਰਗ ਦੇ ਪਾਠਕਾਂ ਦੀ ਸੰਖਿਆ ਦਿਨੋ ਦਿਨ ਵਧ ਰਹੀ ਸੀ, ਉੱਥੇ ਇਸ ਦੂਜੇ ਵਰਗ ਦੇ ਪਾਠਕ ਘਟਦੇ ਜਾ ਰਹੇ ਸਨ। ਜਿੱਥੇ ਪਹਿਲੇ ਵਰਗ ਦੇ ਪਾਠਕ ਆਪਣੇ ਸਿੱਖਿਆ ਪੱਧਰ ਅਤੇ ਰੁਚੀ ਦੀ ਭਿੰਨਤਾ ਕਾਰਨ ਕਿੰਨੇ ਹੀ ਉਪ ਵਰਗਾਂ ਵਿੱਚ ਵੰਡੇ ਹੋਣ ਸਦਕਾ ਉਹਨਾਂ ਦੇ ਮਨਭਾਉਂਦੇ ਸਾਹਿੱਤਕਾਰਾਂ ਦੀ ਗਿਣਤੀ ਚੋਖੀ ਬਣ ਜਾਂਦੀ ਹੈ, ਉੱਥੇ ਪਿਛਲੇਰੇ ਵਰਗ ਦੀ ਲਗਪਗ ਇੱਕ-ਸਮਾਨ ਸਿੱਖਿਆ ਪੱਧਰ ਅਤੇ ਰੁਚੀ ਕਾਰਨ ਇਸ ਵਰਗ ਵਿੱਚ ਲੋਕ-ਪ੍ਰਿਯ ਸਾਹਿੱਤਕਾਰਾਂ ਦੀ ਗਿਣਤੀ ਵੀ ਸੀਮਿਤ ਹੈ, ਐਵੇਂ ਉਂਗਲਾਂ ਉੱਤੇ ਗਿਣੀ ਜਾ ਸਕਣ ਬਰਾਬਰ। ਇਹਨਾਂ ਗਿਣਵੇਂ ਚੁਣਵੇਂ ਸਾਹਿੱਤਕਾਰਾਂ ਵਿੱਚੋਂ ਹੀ ਇੱਕ ਸੀ : ਗਿਆਨੀ ਕਰਤਾਰ ਸਿੰਘ ਕਲਾਸਵਾਲੀਆ।

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੂੰ ਇੱਕ ਕਵੀ ਵਜੋਂ ਲੋਕ-ਪ੍ਰਿਯਤਾ ਪ੍ਰਾਪਤ ਹੋਣ ਦਾ ਮੁੱਖ ਕਾਰਨ ਉਸ ਦੁਆਰਾ ਸਿੱਖ ਇਤਿਹਾਸ ਨੂੰ ਵਿਸ਼ਾ ਬਣਾਇਆ ਜਾਣਾ ਹੈ। ਉਸ ਨੇ ਭਾਵੇਂ ਇਸ਼ਕੀਆਂ ਕਹਾਣੀਆਂ, ਪੌਰਾਣਿਕ ਕਥਾਵਾਂ ਆਦਿ ਨੂੰ ਵਿਸ਼ਾ ਬਣਾ ਕੇ ਵੀ ਕਾਵਿ ਰਚਨਾ ਕੀਤੀ ਪਰ ਉਸ ਦੀ ਮਹੱਤਵਪੂਰਨ ਦੇਣ ਸੰਪੂਰਨ ਸਿੱਖ-ਇਤਿਹਾਸ ਨੂੰ ਕਾਵਿ-ਰੂਪ ਵਿੱਚ ਬਿਆਨ ਕਰਨਾ ਹੈ। ਉਸ ਨੇ ਦਸ ਸਿੱਖ-ਗੁਰੂ ਸਾਹਿਬਾਨ ਦਾ ਜੀਵਨ ਦਸ ਵਿਭਿੰਨ ਸੈਂਚੀਆਂ ਵਿੱਚ ਰਚ ਕੇ ਉਹਨਾਂ ਨੂੰ ਹੇਠ ਲਿਖੇ ਅਨੁਸਾਰ 'ਪ੍ਰਕਾਸ਼' ਅਥਵਾ 'ਜੋਤ' ਨਾਮ ਦੀਤਾ .

| ਕ੍ਰਮ ਅੰਕ | ਗੁਰ ਵਿਅਕਤੀ ਦਾ ਨਾਉਂ | ਰਚਨਾ ਦਾ ਨਾਉਂ |
|---|---|---|
| 1. | ਸ੍ਰੀ ਗੁਰੂ ਨਾਨਕ ਦੇਵ ਜੀ | ਨਿਰੰਕਾਰੀ ਜੋਤ |
| 2. | ਸ੍ਰੀ ਗੁਰੂ ਅੰਗਦ ਦੇਵ ਜੀ | ਹਿਤਕਾਰੀ ਜੋਤ ਅਰਥਾਤ ਸ੍ਰੀ ਗੁਰੂ ਅੰਗਦ ਪ੍ਰਕਾਸ਼ |
| 3. | ਸ੍ਰੀ ਗੁਰੂ ਅਮਰਦਾਸ ਜੀ | ਦਾਤਾਰੀ ਜੋਤ ਅਰਥਾਤ ਸ੍ਰੀ ਗੁਰੂ ਅਮਰ ਪ੍ਰਕਾਸ਼ |
| 4. | ਸ੍ਰੀ ਗੁਰੂ ਰਾਮ ਦਾਸ ਜੀ | ਉਜਿਆਰੀ ਜੋਤ |
| 5. | ਸ੍ਰੀ ਗੁਰੂ ਅਰਜਨ ਦੇਵ ਜੀ | ਜਾਗਦੀ ਜੋਤ ਅਰਥਾਤ ਸ੍ਰੀ ਗੁਰੂ ਅਰਜਨ ਪ੍ਰਕਾਸ਼ |
| 6. | ਸ੍ਰੀ ਗੁਰੂ ਹਰਿ ਗੋਬਿੰਦ ਜੀ | ਦਲਭੰਜਨੀ ਜੋਤ ਅਰਥਾਤ ਸ੍ਰੀ ਖੜਗੇਸ਼ ਪ੍ਰਕਾਸ਼ |
| 7. | ਸ੍ਰੀ ਗੁਰੂ ਹਰਿ ਰਾਇ ਜੀ | ਉਪਕਾਰੀ ਜੋਤ ਅਰਥਾਤ ਸ੍ਰੀ ਗੁਰੂ ਹਰਿ ਰਾਇ ਪ੍ਰਕਾਸ਼ |
| 8. | ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ | ਦੀਦਾਰੀ ਜੋਤ ਅਰਥਾਤ ਸ੍ਰੀ ਗੁਰੂ ਹਰਿ ਕ੍ਰਿਸ਼ਨ ਪ੍ਰਕਾਸ਼ |
| 8. | ਸ੍ਰੀ ਗੁਰੂ ਤੇਗ ਬਹਾਦਰ ਜੀ | ਨਿਰੰਜਣੀ ਜੋਤ |
| 10. | ਸ੍ਰੀ ਗੁਰੂ ਗੋਬਿੰਦ ਸਿੰਘ ਜੀ | (1) ਸ੍ਰੀ ਦਸ਼ਮੇਸ਼ ਪ੍ਰਕਾਸ਼<br>(2) ਅਕਾਲੀ ਜੋਤ<br>(3) ਸ੍ਰੀ ਦੁਸ਼ਟ ਦਮਨ ਪ੍ਰਕਾਸ਼ |

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚੌਹਾਂ ਸਾਹਿਬਜ਼ਾਦਿਆਂ ਦੇ ਸ਼ਹੀਦੀ ਸਾਕਿਆਂ ਨੂੰ ਉਕਤ ਤਿੰਨਾਂ ਗ੍ਰੰਥਾਂ ਵਿੱਚ ਬਿਆਨ ਕਰਨ ਦੇ ਨਾਲ ਨਾਲ ਕਵੀ ਨੇ ਇਸ ਬਾਰੇ ਤਿੰਨ ਹੋਰ ਸੁਤੰਤਰ ਰਚਨਾਵਾਂ ਦੀ ਰਚਨਾ ਕੀਤੀ, ਜਿਨ੍ਹਾਂ ਦੇ ਨਾਉਂ ਹਨ :

(1) ਬੀਰ ਸਪੁੱਤਰ
(2) ਵਾਰਾਂ ਧਰਮ ਸ਼ਹੀਦਾਂ
(3) ਦਸ਼ਮੇਸ਼ ਦੁਲਾਰੇ

ਕਵੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਦੇ ਸਮੇਂ ਤੋਂ ਮਹਾਰਾਜਾ ਰਣਜੀਤ ਸਿੰਘ ਦੇ ਅਕਾਲ ਚਲਾਣੇ ਤੱਕ ਦਾ ਹਾਲ ਦੋ ਵਾਰ ਲਿਖਿਆ ਹੈ। ਪਹਿਲੀਵਾਰ ਕਵੀ ਨੇ ਇਸ ਕਾਲ ਦੇ ਸਿੱਖ ਇਤਿਹਾਸ ਨੂੰ ਇਹਨਾਂ ਚਾਰ ਸੈਂਚੀਆਂ ਵਿੱਚ ਲਿਖਿਆ :

(1) ਬਾਬਾ ਬੰਦਾ ਬਹਾਦਰ
(2) ਸਿਦਕ ਖਾਲਸਾ
(3) ਤੇਗ ਖਾਲਸਾ
(4) ਰਾਜ ਖਾਲਸਾ

ਦੂਜੀ ਵਾਰ ਕਵੀ ਨੇ ਉਕਤ ਕਾਲ ਨੂੰ ਮਹਾਰਾਜਾ ਦਲੀਪ ਸਿੰਘ ਦੀ ਮੌਤ ਤੱਕ ਵਧਾ

ਕੇ ਇਹਨਾਂ ਸੱਤ ਸੈਂਚੀਆਂ ਵਿੱਚ ਪੇਸ਼ ਕੀਤਾ। ਇਹ ਹਨ :

(1) ਨਿਰਭੈ ਯੋਧਾ
(2) ਸਿਦਕੀ ਬੀਰ ਅਰਥਾਤ ਅਜੀਤ ਖਾਲਸਾ
(3) ਜੌਹਰ ਖਾਲਸਾ
(4) ਪ੍ਰਕਾਸ਼ ਖਾਲਸਾ
(5) ਸਰਕਾਰ ਖਾਲਸਾ
(6) ਦਰਬਾਰ ਖਾਲਸਾ
(7) ਬੇਤਾਜ ਖਾਲਸਾ

ਅੰਗਰੇਜ਼ੀ ਰਾਜ-ਕਾਲ ਦੇ ਸਿੱਖ-ਇਤਿਹਾਸ ਬਾਰੇ ਗਿਆਨੀ ਕਰਤਾਰ ਸਿੰਘ ਕਲਾਸ-ਵਾਲੀਆ ਨੇ ਤਿੰਨ ਕਾਵਿ-ਰਚਨਾਵਾਂ ਕੀਤੀਆਂ :

(1) ਸੁਧਾਰ ਖਾਲਸਾ, ਜਿਸ ਵਿੱਚ ਸਿੱਖ-ਰਾਜ ਦੀ ਸਮਾਪਤੀ ਉਪਰੰਤ ਸਿੱਖ ਧਰਮ ਪ੍ਰਤੀ ਉਪਜੇ ਅਵੇਸਲੇਪਨ ਅਤੇ ਫਿਰ ਸਿੰਘ ਸਭਾ ਲਹਿਰ ਦੇ ਫਲਸਰੂਪ ਉਤਪੰਨ ਜਾਗਰੂਕਤਾ ਸਮੇਤ ਗੁਰਦੁਆਰਾ ਸੁਧਾਰ ਲਹਿਰ ਦਾ ਹਾਲ ਬਿਆਨ ਕੀਤਾ ਗਿਆ ਹੈ।

(2) ਖੂਨਿ-ਸ਼ਹੀਦਾਂ, ਜਿਸ ਵਿੱਚ ਗੁਰਦੁਆਰਾ ਜਨਮ-ਅਸਥਾਨ ਸ੍ਰੀ ਗੁਰੂ ਨਾਨਕ ਦੇਵ ਜੀ ਨਨਕਾਣਾ ਸਾਹਿਬ ਦੇ ਮਹੰਤ ਵੱਲੋਂ ਨਿਹੱਥੇ ਅਤੇ ਸ਼ਾਂਤਮਈ ਸਿੱਖ-ਜਥੇ ਨੂੰ ਸ਼ਹੀਦ ਕਰਨ ਦਾ ਹਾਲ ਲਿਖਿਆ ਗਿਆ ਹੈ।

(3) ਬੀਰ ਖਾਲਸਾ, ਜਿਸ ਵਿੱਚ ਗੁਰੂ ਕੇ ਬਾਗ ਦੇ ਮੋਰਚੇ ਨੂੰ ਵਿਸ਼ਾ ਬਣਾਇਆ ਗਿਆ ਹੈ।

ਪੰਜਾਬ ਵਿੱਚ ਅੰਗਰੇਜ਼ੀ ਰਾਜ ਦੀ ਸਥਾਪਨਾ ਉਪਰੰਤ ਸੁੱਖ-ਸ਼ਾਂਤੀ ਕਾਇਮ ਹੋਣ ਅਤੇ ਅੰਗਰੇਜ਼ ਸਰਕਾਰ ਦੁਆਰਾ ਚਾਲੂ ਕੀਤੀਆਂ ਗਈਆਂ ਵਿਭਿੰਨ ਭਲਾਈ ਯੋਜਨਾਵਾਂ ਦਾ ਲਾਭ ਉਠਾਉਣ ਲਈ ਪੰਜਾਬੀ ਲੋਕ ਈਸਾਈ ਮਿਸ਼ਨਰੀਆਂ ਦੇ ਪ੍ਰਭਾਵ ਅਧੀਨ ਆ ਰਹੇ ਸਨ। ਸਥਾਨਕ ਲੋਕਾਂ ਦੀ ਵੱਖਰੀ ਧਾਰਮਿਕ ਪਹਿਚਾਣ ਕਾਇਮ ਰੱਖਦਿਆਂ ਸਮੁਦਾਇਕ ਰੂਪ ਵਿੱਚ ਆਪੋ ਆਪਣੇ ਫ਼ਿਰਕੇ ਦੇ ਲੋਕਾਂ ਦੀ ਪ੍ਰਗਤੀ ਅਤੇ ਖੁਸ਼ਹਾਲੀ ਲਈ ਯਤਨਸ਼ੀਲ ਮੁਸਲਮਾਨ, ਹਿੰਦੂ ਅਤੇ ਸਿੱਖ ਆਗੂਆਂ ਨੇ ਆਪੋ ਆਪਣੇ ਸੰਗਠਨ ਬਣਾਉਣੇ ਸ਼ੁਰੂ ਕੀਤੇ। ਸਿੱਖ-ਜਗਤ ਦੇ ਉਥਾਨ ਹਿਤ ਸਿੰਘ ਸਭਾ ਲਹਿਰ ਅਰੰਭ ਹੋਈ। ਇਸ ਸਭਾ ਦੇ ਯਤਨਾਂ ਸਦਕਾ ਸਿੱਖ ਕੌਮ ਅੰਦਰ ਆਪਣੀ ਵਿਲੱਖਣਤਾ ਦਾ ਅਹਿਸਾਸ ਪੁਨਰ-ਸੁਰਜੀਤ ਹੋਇਆ ਅਤੇ ਨਿਵੇਕਲੇ-ਪਣ ਦੇ ਇਸ ਭਾਵ ਨੂੰ ਵਧੇਰੇ ਸੁਦ੍ਰਿੜ ਅਤੇ ਪ੍ਰਪੱਕ ਕਰਨ ਲਈ ਧਾਰਮਿਕ-ਇਤਿਹਾਸਿਕ ਵਿਰਸੇ ਨੂੰ ਖੋਜਿਆ-ਪੜਤਾਲਿਆ ਜਾਣ ਲੱਗਾ। ਸਿੱਖ ਕੌਮ ਪਿਛਲੀ ਇੱਕ ਸਦੀ ਜੰਗਾਂ-ਯੁੱਧਾਂ ਵਿੱਚ ਰੁੱਝੀ ਰਹੀ ਹੋਣ ਕਾਰਨ ਆਪਣੇ ਵਿਰਸੇ ਦੀ ਸਾਂਭ ਸੰਭਾਲ ਵੱਲੋਂ ਅਵੇਸਲੀ ਰਹੀ। ਉਨ੍ਹੀਂਵੀ ਸਦੀ ਦੌਰਾਨ ਇਸ ਪੱਖੋਂ ਜੋ ਕਾਰਜ ਹੋਇਆ, ਉਹ ਪੰਜਾਬੀ ਭਾਸ਼ਾ ਵਿੱਚ ਨਾ ਹੋਣ ਕਾਰਨ ਜਨ-ਸਾਧਾਰਨ ਪੰਜਾਬੀ ਦੀ ਪਹੁੰਚ ਤੋਂ ਬਾਹਰ ਰਿਹਾ। ਸੋ ਜਦੋਂ ਸਿੰਘ ਸਭਾ ਲਹਿਰ ਸਰਗਰਮ ਹੋਈ ਤਾਂ ਉਸਨੇ ਇਸ ਘਾਟ ਨੂੰ ਦੂਰ ਕਰਨ ਲਈ ਯਤਨ ਕੀਤੇ। ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਦੁਆਰਾ ਕਾਵਿ-ਰੂਪ ਰਚਿੱਤ ਸਿੱਖ ਇਤਿਹਾਸ

ਇੱਕ ਅਜਿਹਾ ਹੀ ਯਤਨ ਹੋਣ ਕਾਰਨ ਉਸਨੂੰ ਛੇਤੀ ਹੀ ਸਿੱਖ-ਜਗਤ ਵਿੱਚ ਪ੍ਰਵਾਨਗੀ ਮਿਲ ਗਈ। ਵੀਹਵੀਂ ਸਦੀ ਦੇ ਤੀਸਰੇ ਦਹਾਕੇ ਗੁਰਦੁਆਰਾ ਸੁਧਾਰ ਲਹਿਰ ਦੇ ਫਲਸਰੂਪ ਪੰਜਾਬ ਵਿੱਚ ਗੁਰਬਾਣੀ ਅਤੇ ਗੁਰਮਤਿ ਪ੍ਰੇਮ ਦਾ ਜੋ ਮਾਹੌਲ ਸਿਰਜਿਆ ਗਿਆ, ਉਹ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੂੰ ਵਧੇਰੇ ਪ੍ਰਸਿੱਧੀ ਦੁਆਉਣ ਵਿੱਚ ਸਹਾਈ ਹੋਇਆ।

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੂੰ ਲੋਕ-ਪ੍ਰਿਯਤਾ ਪ੍ਰਾਪਤ ਹੋਣ ਦਾ ਦੂਜਾ ਕਾਰਨ ਉਸ ਦੀਆਂ ਰਚਨਾਵਾਂ ਵਿੱਚ ਪ੍ਰਦਰਸ਼ਿਤ ਕਲਾ-ਪ੍ਰਪੱਕਤਾ ਹੈ। ਉਸ ਦੀਆਂ ਰਚਨਾਵਾਂ ਵਿੱਚ ਸਾਨੂੰ ਪੰਜ ਵਿਭਿੰਨ ਕਾਵਿ ਰੂਪ ਕਿੱਸਾ; ਪੈਂਤੀ-ਅੱਖਰੀ, ਜੰਝ ਅਥਵਾ ਪੱਤਲ, ਬਾਰਾਂਮਾਹ ਅਤੇ ਸੱਤਵਾਰਾ/ਅੱਠਵਾਰਾ ਮਿਲਦੇ ਹਨ। ਇਉਂ ਹੀ ਉਸਨੇ ਕਬਿੱਤ, ਬੈਂਤ, ਦੋਹਰਾ, ਕੋਰੜਾ, ਦਵਈਆ ਆਦਿ ਆਮ ਪ੍ਰਚਲਿਤ ਅਤੇ ਪ੍ਰਵਾਨਿਤ ਕਾਵਿ-ਭੇਦਾਂ ਨੂੰ ਆਪਣੇ ਬਿਆਨ ਦੇ ਵਾਹਨ ਵੱਜੋਂ ਵਰਤਿਆ ਹੈ। ਕਵੀ ਦੁਆਰਾ ਵਰਤੀ ਅਲੰਕ੍ਰਿਤ ਅਤੇ ਰਸਭਰਪੂਰ ਭਾਸ਼ਾ ਆਪਣੇ ਸਮੇਂ ਦੀ ਜਨ-ਭਾਸ਼ਾ ਦਾ ਸੁੰਦਰ ਨਮੂਨਾ ਹੈ। ਕਵੀ ਕੋਲ ਸ਼ਬਦਾਵਲੀ ਦਾ ਅਥਾਹ ਖਜ਼ਾਨਾ ਹੈ, ਜਿਸ ਕਾਰਨ ਉਹ ਆਪਣੇ ਹਰ ਕਥਨ ਨੂੰ ਬੜੇ ਢੁੱਕਵੇਂ ਫੱਬਵੇਂ ਸ਼ਬਦਾਂ ਵਿੱਚ ਪੇਸ਼ ਕਰਨ ਵਿੱਚ ਸਫ਼ਲ ਹੋਇਆ ਹੈ। ਦ੍ਰਿਸ਼ਟਾਂਤ ਵਜੋਂ ਕਵੀ ਦੁਆਰਾ ਆਪਣੇ ਕਿੱਸੇ 'ਨੱਢੇ ਦੀ ਨਾਰ' ਦੀ ਨਾਇਕਾ ਕਿੱਸੋ ਦੀ ਸੁੰਦਰਤਾ ਪ੍ਰਗਟਾਉਣ ਲਈ ਉਸਦੇ ਅੰਗ ਅੰਗ ਦੀ ਸਿਫ਼ਤ ਕਰਨ ਲਈ ਲਿਖੀਆਂ ਪੰਕਤੀਆਂ ਵਿੱਚੋਂ ਨਾਇਕਾ ਦੀ ਗਰਦਨ ਬਾਰੇ ਲਿਖੀ ਪੰਕਤੀ ਦੇਖਣ ਯੋਗ ਹੈ। ਕਵੀ ਲਿਖਦਾ ਹੈ :

ਮੱਖਣ ਗੁਲਾਬ ਨਾਲੋਂ ਕੋਮਲ ਕਰਤਾਰ ਸਿੰਘਾ
ਲੰਘਦੇ ਨਜ਼ਰ ਆਉਣ ਗਲੋਂ ਘੁੱਟ ਪਾਣੀ ਦੇ।

ਕਿਸੇ ਧੌਣ ਦੀ ਨਜ਼ਾਕਤ ਅਤੇ ਸੁੰਦਰਤਾ ਦਰਸਾਉਣ ਲਈ ਉਸ ਨੂੰ ਮੱਖਣ ਅਥਵਾ ਗੁਲਾਬ ਜਿਹੀ ਕੋਮਲ ਅਤੇ ਪਾਰਦਰਸ਼ੀ, ਜਿਸ ਵਿੱਚ ਦੀ ਲੰਘਦਾ ਪਾਣੀ ਵੀ ਨਜ਼ਰ ਆਵੇ, ਦੱਸਣਾ, ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਦੇ ਹਿੱਸੇ ਹੀ ਆਇਆ ਹੈ। ਹੋਰ ਵੀ ਅਨੇਕ ਪੰਜਾਬੀ ਕਿੱਸਾਕਾਰਾਂ ਨੇ ਆਪਣੀਆਂ ਰਚਨਾਵਾਂ ਵਿੱਚ ਧੌਣ ਦੀ ਵਡਿਆਈ ਵਿੱਚ ਸ਼ਬਦ ਲਿਖੇ ਹਨ, ਪਰ ਇਸ ਕਵੀ ਵਾਲੀ ਨਾਜ਼ਕ ਖਿਆਲੀ ਕਿਸੇ ਪਾਸ ਨਜ਼ਰ ਨਹੀਂ ਆਉਂਦੀ।

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਦੀਆਂ ਲਗਪਗ ਅਰਧ-ਸੈਂਕੜਾ ਰਚਨਾਵਾਂ ਵਿੱਚੋਂ ਕੇਵਲ ਦੋ ਵਿੱਚ ਮੌਲਿਕ ਕਹਾਣੀ ਨੂੰ ਵਿਸ਼ਾ ਬਣਾਇਆ ਗਿਆ ਹੈ। ਉਸ ਦੀਆਂ ਬਹੁਤੀਆਂ ਰਚਨਾਵਾਂ, ਜੋ ਗੁਰ-ਜੀਵਨੀਆਂ ਅਤੇ ਸਿੱਖ ਇਤਿਹਾਸ ਨੂੰ ਬਿਆਨ ਕਰਦੀਆਂ ਹਨ; ਲਈ ਨਿਸਚਿਤ ਕਹਾਣੀ ਚੌਖਟਾ ਪਹਿਲਾਂ ਹੀ ਮੌਜੂਦ ਸੀ। ਇਸ ਲਛਮਣ-ਰੇਖਾ ਤੋਂ ਬਾਹਰ ਜਾਣ ਦੀ ਕੋਈ ਗੁੰਜਾਇਸ਼ ਨਾ ਹੋਣ ਕਾਰਨ ਕਵੀ ਲਈ ਪਹਿਲਾਂ ਹੀ ਪ੍ਰਚਲਿਤ ਸਾਖੀ ਵੇਰਵਿਆਂ ਨੂੰ ਕਹਾਣੀ-ਰੂਪ ਵਿੱਚ ਲਿਖਣ ਦੀ ਮਜ਼ਬੂਰੀ ਸੀ। ਕਿਸੇ ਆਮ ਕਵੀ ਦੁਆਰਾ ਅਜਿਹੇ ਇਤਿਹਾਸਕ ਵਿਸ਼ੇ ਨੂੰ ਲੈ ਕੇ ਰਚੀ ਗਈ ਰਚਨਾ ਸਿੱਧੀ ਸਪਾਟ ਕਵਿਤਾ ਅਥਵਾ ਤੱਥਾਂ-ਤਿੱਥਾਂ ਦਾ ਬਿਉਰਾ-ਮਾਤਰ ਬਣ ਕੇ ਰਹਿ ਜਾਂਦੀ ਪਰ

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਦੀ ਵਡਿਆਈ ਇਸ ਗੱਲ ਵਿੱਚ ਹੈ ਕਿ ਉਹ ਪਰੰਪਰਾਗਤ ਸਾਖੀਆਂ ਦੀ ਵਿਆਖਿਆ ਵੀ ਯਥਾ ਸੰਭਵ ਨਵੇਂ ਨਿਵੇਲੇ ਅਰਥਾਂ ਵਿੱਚ ਕਰਦਾ ਹੈ। ਖਾਲਸਾ ਪੰਥ ਦੀ ਸਿਰਜਣਾ ਨਾਲ ਸੰਬੰਧਤ ਹਰ ਲਿਖਤ ਵਿੱਚ ਗੁਰੂ ਗੋਬਿੰਦ ਸਿੰਘ ਦੁਆਰਾ ਪੰਜ ਪਿਆਰਿਆਂ ਦੀ ਚੋਣ ਕਰਨ ਦਾ ਜ਼ਿਕਰ ਆਉਂਦਾ ਹੈ ਅਤੇ ਇਹ ਜ਼ਿਕਰ ਇਸ ਕਵੀ ਨੇ ਆਪਣੀ ਰਚਨਾ 'ਦੁਸ਼ਟ ਦਮਨ ਪ੍ਰਕਾਸ਼' ਵਿੱਚ ਵੀ ਕੀਤਾ ਹੈ ਪਰ ਉਹ ਪੰਜ ਪਿਆਰਿਆਂ ਦੇ ਨਾਵਾਂ ਦੀ ਵਿਆਖਿਆ ਇਉਂ ਕਰਦਾ ਹੈ ਜਿਸ ਨੂੰ ਪੜ੍ਹ ਕੇ ਪ੍ਰਤੀਤ ਹੁੰਦਾ ਹੈ ਕਿ ਇਹਨਾਂ ਤੋਂ ਬਿਨਾਂ ਕਿਸੇ ਹੋਰ ਵਿਅਕਤੀ ਨੇ ਇਸ ਮਨੋਰਥ ਲਈ ਅੱਗੇ ਆਉਣਾ ਹੀ ਨਹੀਂ ਸੀ। ਕਵੀ ਪੰਜਾਂ ਪਿਆਰਿਆਂ ਭਾਈ ਦਯਾ ਸਿੰਘ, ਭਾਈ ਧਰਮ ਸਿੰਘ, ਭਾਈ ਹਿੰਮਤ ਸਿੰਘ, ਭਾਈ ਮੋਹਕਮ ਸਿੰਘ ਅਤੇ ਭਾਈ ਸਾਹਿਬ ਸਿੰਘ ਦੇ ਨਾਵਾਂ ਦੇ ਅਰਥ ਕਰਦਿਆਂ ਇਹਨਾਂ ਨੂੰ ਇੱਕ ਦੂਜੇ ਦੀ ਪੂਰਕ ਸ਼ਕਤੀ ਦੱਸਦਾ ਹੈ। ਕਵੀ ਦੀ ਵਿਆਖਿਆ ਅਨੁਸਾਰ ਦਯਾ ਮਨੁੱਖ ਲਈ ਅਤਿ ਲੋੜੀਂਦਾ ਮੂਲ ਇਨਸਾਨੀ ਗੁਣ ਹੈ। ਇਸ ਲਈ ਪੰਜ ਪਿਆਰਿਆਂ ਦੀ ਚੋਣ ਸਮੇਂ ਪਹਿਲਾਂ ਭਾਈ ਦਯਾ ਸਿੰਘ ਹੀ ਨਿਤਰਿਆ। ਕਵੀ ਲਿਖਦਾ ਹੈ :

ਦਯਾ ਮੂਲ ਹੈ ਧਰਮ ਦਾ ਜੱਗ ਅੰਦਰ ਦਯਾ ਬਿਨਾ ਇਨਸਾਨ ਹੈਵਾਨ ਸਮਝੋ।
ਦਯਾ ਅਸਲੀ ਗੁਣ ਇਨਸਾਨ ਦਾ ਏ ਦਯਾ ਕਰਨ ਵਾਲਾ ਧਰਮਵਾਨ ਸਮਝੋ।
ਰੂਪ ਦਯਾ ਦਾ ਹੀ ਦਯਾ ਸਿੰਘ ਚੁਣਿਆ ਸੋਹਣੀ ਪਿਤਾ ਦਸਮੇਸ਼ ਵਿਚਾਰ ਕੀਤੀ।
ਪੰਜ ਗੁਣਾਂ ਤੇ ਪੰਥ ਦੀ ਨੀਂਹ ਰੱਖੀ ਪਰਖ ਪੰਥ ਦੀ ਨਾਲ ਤਲਵਾਰ ਕੀਤੀ।

ਦਯਾ ਕਰਨ ਦੀ ਜਾਚ ਧਰਮ ਸਿਖਾਉਂਦਾ ਹੈ, ਇਸ ਲਈ ਪਿਆਰੇ ਵੱਜੋਂ ਧਰਮ ਸਿੰਘ ਦੀ ਚੋਣ ਜ਼ਰੂਰੀ ਸੀ। ਕਵੀ ਦੇ ਸ਼ਬਦਾਂ ਵਿੱਚ :

ਨਿਰੀ ਦਯਾ ਫਿਰ ਧਰਮ ਦੇ ਬਿਨਾਂ ਖਾਲੀ ਜਿਵੇਂ ਬਿਨਾਂ ਸਪੁੱਤਰੋਂ ਨਾਰ ਕੁੱਝ ਨਹੀਂ।
ਚੰਦ ਬਿਨਾਂ ਜਿਉਂ ਰਾਤ ਡਰਾਵਨੀ ਹੈ ਅਤੇ ਸਰੂ ਦੇ ਬਿਨਾਂ ਗੁਲਜ਼ਾਰ ਕੁੱਝ ਨਹੀਂ।
ਰਾਜ ਜੋਗ ਦਾ ਧਰਮ ਹੈ ਥੰਮ ਪੱਕਾ ਧਰਮ ਵੱਖਰਾ ਖੜਾ ਨਿਤਾਰ ਕੀਤਾ।
ਰੂਪ ਧਰਮ ਦਾ 'ਧਰਮ ਸਿੰਘ' ਖਾਸ ਹੋਯਾ ਇਮਤਿਹਾਨ ਜਾਂ ਨਾਲ ਤਲਵਾਰ ਕੀਤਾ।

ਦਯਾ ਅਤੇ ਧਰਮ ਨੂੰ ਅਮਲ ਵਿੱਚ ਲਿਆਉਣ ਲਈ ਹਿੰਮਤ ਦੀ ਲੋੜ ਪੈਂਦੀ ਹੈ, ਇਸ ਲਈ ਇਹਨਾਂ ਤੋਂ ਪਿੱਛੋਂ ਭਾਈ ਹਿੰਮਤ ਸਿੰਘ ਨਿੱਤਰ ਕੇ ਅੱਗੇ ਆਇਆ। ਕਵੀ ਦੱਸਦਾ ਹੈ :

ਦਯਾ ਧਰਮ ਦੋਵੇਂ ਨਰਮ ਦਿਲ ਵਾਲੇ ਰਹਿਣਾ ਇਨਹਾਂ ਦਾ ਵਿੱਚ ਸੰਸਾਰ ਔਖਾ।
ਕਾਮ ਕ੍ਰੋਧ ਤੇ ਲੋਭ ਮੋਹ ਵੈਰੀ ਖੜੇ ਟਾਕਰੇ ਉੱਤੇ ਵਿਹਾਰ ਔਖਾ।
ਬਿਨਾਂ ਹਿੰਮਤੋਂ ਨਹੀਂ ਸ਼ਰੀਕ ਡਰਦੇ ਹਿੰਮਤ ਦਯਾ ਤੇ ਧਰਮ ਦੀ ਓਟ ਜਾਣੋ।
ਹਿੰਮਤ ਸਿੰਘ ਜੀ ਦਾ ਹਿੰਮਤ ਰੂਪ ਧਰਿਆ ਵੈਰੀ ਕਰਨ ਨਾ ਧਰਮ ਤੇ ਚੋਟ ਜਾਣੋ।

ਦਯਾ ਅਤੇ ਧਰਮ ਕਮਾਉਣ ਦੀ ਹਿੰਮਤ ਹੋਵੇ ਵੀ, ਤਾਂ ਵੀ ਕਾਰਜਸ਼ੀਲ ਰਹਿਣ ਲਈ ਦ੍ਰਿੜ ਇਰਾਦੇ ਦੀ ਲੋੜ ਹੁੰਦੀ ਹੈ। ਖਾਲਸਾ ਪੰਥ ਨੂੰ ਇਹ ਗੁਣ ਭਾਈ ਮੋਹਕਮ ਸਿੰਘ ਦੇ ਰੂਪ ਵਿੱਚ ਪ੍ਰਾਪਤ ਹੋਇਆ। ਕਵੀ ਦੇ ਲਿਖਣ ਅਨੁਸਾਰ :

ਹਿੰਮਤ ਹੋਂਵਦੀ ਐਵੇਂ ਖਵਾਰ ਫਿਰਦੀ ਇਸਤਕਲਾਲ ਦੇ ਬਿਨਾਂ ਸਵਾਰਦੀ ਕੀਹ ?
ਬਿਨਾਂ ਦ੍ਰਿੜਤਾ ਹੌਸਲੇ ਪਾਜ਼ੀ ਦੇ ਹੱਥ ਹੈ ਸ਼ਾਨ ਜਹਾਨ ਤਲਵਾਰ ਦੀ ਕੀਹ ?
ਲੋੜ ਮੋਹਕਮ ਇਰਾਦੇ ਦੀ ਬੜੀ ਭਾਰੀ ਇਸਤਕਲਾਲ ਹੀ ਹੈ ਮੱਦਦਗਾਰ ਵੱਡਾ।
ਮੋਹਕਮ ਸਿੰਘ ਸਣੇ ਚਾਰੇ ਗੁਣ ਲਏ ਚਾਹੀਏ ਪੰਜਵਾਂ ਹੋਰ ਸਰਦਾਰ ਵੱਡਾ।

ਸਿੱਖ ਧਰਮ 'ਰਾਜ ਜੋਗ' ਦੀ ਸਿੱਖਿਆ ਦਿੰਦਾ ਹੈ। ਰਾਜ ਜੋਗ ਕਮਾਉਣ ਲਈ ਦਯਾ, ਧਰਮ, ਹਿੰਮਤ ਅਤੇ ਮੋਹਕਮ ਇਰਾਦੇ ਵਾਲਾ ਹੋਣਾ ਤਾਂ ਜ਼ਰੂਰੀ ਹੈ ਹੀ, ਪਰ ਇਸ ਲਈ ਅਕਾਲ ਪੁਰਖ ਦਾ ਆਸਰਾ ਹੋਣਾ ਵੀ ਆਵਸ਼ਕ ਹੈ। ਇਸੇ ਲਈ ਪੰਜਵਾਂ ਪਿਆਰਾ ਭਾਈ ਸਾਹਿਬ ਸਿੰਘ ਚੁਣਿਆ ਗਿਆ। ਕਵੀ ਲਿਖਦਾ ਹੈ :

ਇਸਤਕਲਾਲ ਅਤੇ ਦਯਾ ਧਰਮ ਹਿੰਮਤ ਰਾਜ ਯੋਗ ਦੇ ਚੁਣੇ ਇਹ ਅੰਗ ਸੋਹਣੇ।
ਹੋਵੇ ਆਸਰਾ ਸਾਹਿਬ ਦਾ ਸਿਰ ਉੱਤੇ ਰੱਖੇ ਨਾਲ ਤਲਵਾਰ ਦੇ ਢੰਗ ਸੋਹਣੇ।
ਸਾਹਿਬ ਸਿੰਘ ਚੁਣਿਆ ਏਸੇ ਲਈ ਪੰਜਵਾਂ ਪੂਰੇ ਅੰਗ ਹੋਇ ਨਾਲ ਉਮੰਗ ਸੋਹਣੇ।
ਚੁਣ ਪੰਜਾਂ ਦੀ ਰਚੀ ਪੰਚਾਇਤ ਪੱਕੀ ਹੋਇ ਜੱਗ ਅੰਦਰ ਜ਼ਾਹਿਰ ਰੰਗ ਸੋਹਣੇ।

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਭਾਵੇਂ ਸਿੱਖ-ਇਤਿਹਾਸ ਨੂੰ ਇਸ ਦੇ ਪਰੰਪਰਾਗਤ ਰੂਪ ਵਿੱਚ ਬਿਆਨ ਕਰ ਰਿਹਾ ਹੋਵੇ ਭਾਵੇਂ ਇਸ ਨੂੰ ਨਵੇਂ ਅਰਥ ਪ੍ਰਦਾਨ ਕਰ ਰਿਹਾ ਹੋਵੇ, ਉਸ ਦੀ ਕਵਿਤਾ ਅਤੇ ਪਾਠਕ ਦੇ ਦਰਮਿਆਨ ਸੰਚਾਰ ਦੀ ਸਮੱਸਿਆ ਨਹੀਂ ਉਪਜਦੀ। ਕਵੀ ਨੂੰ ਜਨ-ਮਨ ਦੀ ਗਹਿਰੀ ਸੂਝ ਹੈ, ਇਸ ਲਈ ਉਹ ਆਪਣੇ ਪ੍ਰਸੰਗ ਵਿੱਚੋਂ ਕਿਸੇ ਚੋਣਵੇਂ ਬਿੰਦੂ ਨੂੰ ਇਸ ਤਰ੍ਹਾਂ ਪੇਸ਼ ਕਰਦਾ ਹੈ ਕਿ ਉਸ ਦਾ ਬਿਆਨ ਸਦੀਵੀ ਸੱਚ ਹੋ ਨਿਬੜਦਾ ਹੈ। ਉਦਾਹਰਨ ਵਜੋਂ ਭਾਈ ਤਾਰੂ ਸਿੰਘ ਵੱਲੋਂ ਆਪਣੀ ਸ਼ਹੀਦੀ ਤੋਂ ਪਹਿਲਾਂ ਲਾਹੌਰ ਦੇ ਮੁਗ਼ਲ ਸੂਬੇ ਨੂੰ ਸੰਬੋਧਨ ਕਰਕੇ ਬੋਲੇ ਸ਼ਬਦ ਵਾਚਣਯੋਗ ਹਨ। ਕਵੀ ਭਾਈ ਤਾਰੂ ਸਿੰਘ ਦੇ ਮੂੰਹੋਂ ਅਖਵਾਉਂਦਾ ਹੈ :

ਸਦਾ ਰਹਿਣੀਆਂ ਇਹ ਹਕੂਮਤਾਂ ਨਹੀਂ ਮਨੋਂ ਸੂਬਿਆ ਏਡ ਹੰਕਾਰ ਨਾ ਕਰ।
ਕਈ ਹੋਇ ਤੇ ਕਈ ਹੋ ਜਾਣ ਅੱਗੋਂ ਤੂ ਜ਼ੁਲਮ ਦੀ ਤੇਜ਼ ਰਫ਼ਤਾਰ ਨਾ ਕਰ।
ਘਾਟਾ ਪਊਗਾ ਜ਼ਾਲਮਾਂ ਜੁਲਮ ਵਿਚੋਂ ਅੰਨ੍ਹਾ ਹੋ ਕੇ ਭੈੜਾ ਵਪਾਰ ਨਾ ਕਰ।
(ਅਜੀਤ ਖਾਲਸਾ)

ਕਿਸੇ ਹਾਕਮ ਦੇ ਕਰਤੱਵਾਂ ਬਾਰੇ ਭਾਈ ਤਾਰੂ ਸਿੰਘ ਦੀ ਜ਼ਬਾਨੀ ਅਖਵਾਏ ਇਹ ਸ਼ਬਦ ਸਰਬ-ਕਾਲੀਨ ਸੱਚ ਹਨ। ਹਕੂਮਤ ਦਾ ਰੂਪ ਭਾਵੇਂ ਕੋਈ ਵੀ ਹੋਵੇ, ਹਰ ਪਾਠਕ ਦੀ ਇੱਛਾ ਇਹੋ ਹੋਵੇਗੀ ਕਿ ਉਸ ਦੇ ਸਮੇਂ ਦਾ ਹਾਕਮ ਇਹਨਾਂ ਸ਼ਬਦਾਂ ਉੱਤੇ ਪਹਿਰਾ ਦੇਣ ਵਾਲਾ ਹੋਵੇ। ਕਲਾਸਵਾਲੀਆ-ਕਾਵਿ ਵਿਚਲੀਆਂ ਅਜਿਹੀਆਂ ਪੰਕਤੀਆਂ ਸਿੱਖ-ਇਤਿਹਾਸ ਪ੍ਰਤੀ ਸ਼ਰਧਾ-ਭਾਵਨਾ ਰੱਖਣ ਵਾਲੇ ਪਾਠਕਾਂ ਦੇ ਮਨਾਂ ਵਿੱਚ ਤਾਂ ਇਹਨਾਂ ਰਚਨਾਵਾਂ ਦਾ ਕਾਵਿ-ਮੁੱਲ ਵਧਾਉਣ ਲਈ ਸੋਨੇ ਉੱਤੇ ਸੁਹਾਗੇ ਦਾ ਕੰਮ ਕਰਦੀਆਂ ਹੀ ਹਨ, ਇਹ ਪੰਕਤੀਆਂ ਗੈਰ-ਸਿੱਖ ਪਾਠਕਾਂ ਦੇ ਮਨਾਂ ਵਿੱਚ ਵੀ ਉੱਤਰ ਜਾਣ ਦੇ ਸਮਰੱਥ ਹਨ।

ਉਪਰੋਕਤ ਕਾਰਨਾਂ ਸਦਕਾ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਦੀਆਂ ਰਚਨਾਵਾਂ ਨੂੰ ਜੋ ਪ੍ਰਸਿੱਧੀ ਪ੍ਰਾਪਤ ਹੋਈ, ਉਹ ਆਪਣੀ ਮਿਸਾਲ ਆਪ ਹੀ ਸੀ ਅਤੇ ਇਸ

ਤੋਂ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਦੇ ਸਮਕਾਲੀ ਕਵੀਆਂ ਦਾ ਪ੍ਰਭਾਵਿਤ ਹੋਣਾ ਸੁਭਾਵਿਕ ਸੀ। ਇਹੋ ਕਾਰਨ ਹੈ ਕਿ ਇਹ ਕਵੀ ਆਪਣੇ ਵਿਸ਼ੇ ਬਾਰੇ ਨਵੀਂ ਤੋਂ ਨਵੀਂ ਖੋਜ ਨੂੰ ਵਾਚਕੇ ਜਿਉਂ ਹੀ ਕੋਈ ਕਾਵਿ-ਰਚਨਾ ਕਰਦਾ, ਉਸ ਦੀ ਪ੍ਰਸਿੱਧੀ ਤੋਂ ਲਾਭ ਉਠਾਉਣ ਲਈ ਹੋਰ ਕਵੀ ਤਟਫੱਟ ਉਸੇ ਵਿਸ਼ੇ ਬਾਰੇ ਮਿਲਦੇ ਜੁਲਦੇ ਨਾਉਂ ਵਾਲੀ ਰਚਨਾਂ ਲਿਖਕੇ ਪ੍ਰਕਾਸ਼ਿਤ ਕਰਵਾ ਦਿੰਦੇ। ਉਦਾਹਰਨ ਵੱਜੋਂ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਦੀ ਰਚਨਾ "ਸਿਦਕ ਖਾਲਸਾ" ਪ੍ਰਕਾਸ਼ਿਤ ਹੋਦੀ ਤਾਂ ਇੱਕ ਹੋਰ ਕਵੀ ਸੂਰਜ ਸਿੰਘ ਨੇ ਆਪਣੀ ਰਚਨਾ ਨੂੰ 'ਵੱਡਾ ਖਾਲਸਾ ਸਿਦਕ' ਉਨਵਾਨ ਅਧੀਨ ਛਪਵਾਇਆ। ਇਉਂ ਹੀ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ 'ਬੀਰ ਸਪੁੱਤਰ' ਦੀ ਰਚਨਾ ਕੀਤੀ ਤਾਂ ਕਰਤਾਰ ਸਿੰਘ ਨਾਉਂ ਦੇ ਇੱਕ ਹੋਰ ਕਵੀ ਨੇ ਆਪਣੀ ਰਚਨਾ ਦਾ ਨਾਉਂ 'ਸੂਰਬੀਰ ਸਪੁੱਤ੍ਰ' ਰੱਖ ਲਿਆ। ਅਜਿਹੀ ਸਮਾਨਤਾ ਕੇਵਲ ਰਚਨਾਵਾਂ ਦੇ ਨਾਮਕਰਨ ਵਿੱਚ ਹੀ ਨਹੀਂ ਮਿਲਦੀ, ਸੱਗੋਂ ਵਿਸ਼ੇ ਦੇ ਨਿਭਾ ਵਿੱਚ ਵੀ ਦ੍ਰਿਸ਼ਟੀਗੋਚਰ ਹੁੰਦੀ ਹੈ। ਅਸੀਂ ਪਿੱਛੇ ਜ਼ਿਕਰ ਕਰ ਆਏ ਹਾਂ ਕਿ ਇਹ ਰਚਨਾਵਾਂ ਕਰਦਿਆਂ ਕਵੀ ਦੇ ਮਨ ਵਿੱਚ ਸਿੱਖ ਸਮਾਜ ਦੇ ਉਥਾਨ ਦੀ ਭਾਵਨਾ ਕੰਮ ਕਰ ਰਹੀ ਸੀ। ਇਸ ਮਨੋਰਥ ਦੀ ਸਿਧੀ ਲਈ ਉਸ ਨੇ ਸਿੱਖ-ਇਤਿਹਾਸ ਨੂੰ ਆਪਣੀਆਂ ਰਚਨਾਵਾਂ ਦਾ ਵਿਸ਼ਾ ਹੀ ਨਹੀਂ ਬਣਾਇਆ ਸੱਗੋਂ ਕਿਧਰੇ ਕਿਧਰੇ ਤਾਂ ਪੁਰਾਤਨ ਰਹਿਣੀ ਬਹਿਣੀ ਦੀ ਸ਼੍ਰੇਸ਼ਠਤਾ ਦਿਖਾਉਂਦਿਆਂ ਵਰਤਮਾਨ ਵਿੱਚ ਉਹਨਾਂ ਕਦਰਾਂ ਕੀਮਤਾਂ ਨੂੰ ਮੁੜ ਗ੍ਰਹਿਣ ਕਰਨ ਲਈ ਸਮਕਾਲੀ ਸਿੱਖ-ਸਮੁਦਾਇ ਨੂੰ ਸਿੱਧਾ ਉਪਦੇਸ਼ ਵੀ ਕੀਤਾ ਹੈ। ਨਿਰਸੰਦੇਹ, ਵਰਤਮਾਨ ਆਲੋਚਕ ਅਜਿਹੀ ਉਪਦੇਸ਼ਾਤ-ਮਿਕਤਾ ਨੂੰ ਕਾਵਿ-ਗੁਣ ਨਹੀਂ ਮੰਨਣਗੇ ਪਰ ਇਹ ਰਚਨਾਵਾਂ ਲਿਖੇ ਜਾਣ ਦੇ ਸਮੇਂ ਇਸ ਨੂੰ ਕਾਵਿ-ਦ੍ਰਿਸ਼ਟੀ ਤੋਂ ਅਣਉੱਚਿਤ ਨਹੀਂ ਸੀ ਮੰਨਿਆ ਜਾਂਦਾ। ਇਹੋ ਕਾਰਨ ਹੈ ਕਿ ਗਿਆਨੀ ਕਰਤਾਰ ਸਿੰਘ ਦੀ ਅਜਿਹੀ ਕਲਾ-ਵਿਧੀ ਦਾ ਪ੍ਰਭਾਵ ਉਸ ਦੇ ਸਮਕਾਲੀ ਕਵੀਆਂ ਉੱਪਰ ਵੀ ਪਿਆ। ਉਦਾਹਰਨ ਵਜੋਂ ਗਿਆਨੀ ਬਿਸ਼ਨ ਸਿੰਘ ਦੀ ਰਚਨਾ 'ਸ਼ਹੀਦ ਖਾਲਸਾ' ਵਿੱਚ "ਉਸ ਸਮੇਂ ਦੀਆਂ ਸਿੰਘਣੀਆਂ ਦਾ ਹਾਲ" ਸਿਰਲੇਖ ਹੇਠ ਲਿਖੀਆਂ ਪੰਕਤੀਆਂ :

ਅਸਲੀ ਸਿੰਘਣੀਆਂ ਉਹ ਕਹਾਉਂਦੀਆਂ ਸੀ ਅੰਮ੍ਰਿਤ ਖੰਡੇ ਦਾ ਪਾਣ ਜੋ ਕਰਦੀਆਂ ਸੀ।
ਰੀਤ ਵੱਡਿਆਂ ਦੀ ਜਿਹੜੀ ਚਲੀ ਆਵੇ ਰਤਾ ਉਸਦੀ ਕਾਣ ਨਾ ਫੜਦੀਆਂ ਸੀ।
ਕਿਸੇ ਨਹੀਂ ਪਖੰਡੀ ਨੂੰ ਮੰਨਦੀਆਂ ਸੀ ਇਕੋ ਗੁਰੂ ਦੀਆਂ ਹੋਂਦੀਆਂ ਬਰਦੀਆਂ ਸੀ।
ਦੇਵੀ ਦੇਵਤਾ ਕੋਈ ਨਾ ਮੰਨਦੀਆਂ ਸੀ ਆਸ ਇਕ ਅਕਾਲ ਦੀ ਧਰਦੀਆਂ ਸੀ।
ਆਪਣੇ ਨਿੱਕਿਆਂ ਨਿੱਕਿਆਂ ਬੱਚਿਆਂ ਨੂੰ ਗੋਰਾਂ ਕਬਰਾਂ ਤੇ ਕਦੀ ਨਾ ਖੜਦੀਆਂ ਸੀ।
ਕਦੀ ਠਾਕਰ ਦੁਆਰੇ ਨਹੀਂ ਜਾਂਦੀਆਂ ਸੀ ਧਰਮਸਾਲਾ ਦਾ ਪਾਣੀ ਜਾ ਭਰਦੀਆਂ ਸੀ।
ਹਨੂਮਾਨ ਗਣੇਸ਼ ਤੇ ਸ਼ਿਵ ਗੁੱਗਾ ਕਦੀ ਭੈਰੋਂ ਦੇ ਮੰਦਰ ਨਾ ਵੜਦੀਆਂ ਸੀ।
ਆਸ ਨਹੀਂ ਸੁਲਤਾਨ ਪੁਆੜਿਆਂ ਦੀ ਕਦੀ ਸਰੋਵਰ ਦੇ ਥੜੇ ਨਾ ਚੜ੍ਹਦੀਆਂ ਸੀ।

ਕਦੇ ਜੰਗਾਂ ਦਾ ਕੋਈ ਜਾਂ ਢੋ ਢੁੱਕੇ ਦਸਾਂ ਦਸਾਂ ਨੂੰ ਮਾਰ ਕੇ ਮਰਦੀਆਂ ਸੀ।
ਨਿਰਾ ਘਰਦੀਆਂ ਬਰਦੀਆਂ ਨਹੀਂ ਹੈ ਸਨ ਸਿੰਘਾਂ ਵਾਂਗ ਮੈਦਾਨ ਮੇਂ ਲੜਦੀਆਂ ਸੀ।
ਗੁਰਮਤ ਦਾ ਬੜਾ ਖਿਆਲ ਹੈ ਸੀ ਅਨਮਤ ਤੋਂ ਬਹੁਤ ਹੀ ਡਰਦੀਆਂ ਸੀ।
ਏਸੇ ਵਾਸਤੇ ਬਾਲ ਵੀ ਚੰਗੇ ਹੈ ਸਨ ਅਕਲ ਵਾਲੀਆਂ ਸਿੰਘਾਂ ਦੇ ਘਰਦੀਆਂ ਸੀ।
ਜਵਾਲਾ ਮੁਖੀ ਤੇ ਕਾਲੀ ਪਹਾੜਾਂ ਵਾਲੀ ਕਦੀ ਏਨਾ ਦਾ ਰਾਹ ਨਾ ਫੜਦੀਆਂ ਸੀ।
ਭੁਖੇ ਨੰਗਿਆਂ ਸਿੰਘਾਂ ਨੂੰ ਵੇਖ ਕਰਕੇ ਬੜਾ ਨਾਲ ਪ੍ਰੇਮ ਦੇ ਢਰਦੀਆਂ ਸੀ।
ਚੱਕੀ ਪੀਹ ਛਕੌਂਦੀਆਂ ਭੁਖਿਆਂ ਨੂੰ ਦਿਲ ਕਰਨ ਨਾ ਵਾਂਗ ਨਦਰਦੀਆਂ ਸੀ।
ਕੱਤ ਕੱਪੜਾ ਦੇਂਦੀਆਂ ਨੰਗਿਆਂ ਨੂੰ ਦਾਨ ਕਰਨ ਨੂੰ ਬਹੁਤ ਉਛਲਦੀਆਂ ਸੀ।
ਏਸੇ ਵਾਸਤੇ ਉਹਨਾਂ ਦੇ ਪੁੱਤਰਾਂ ਨੇ ਮੇਟ ਸੁੱਟੀਆਂ ਮੁਲਕ ਦੀਆਂ ਗਰਦੀਆਂ ਸੀ।
ਆਖੇ ਲੱਗਕੇ ਪੰਡਤਾਂ ਰਾਵਲਾਂ ਦੇ ਕਿਸੇ ਫੰਧ ਦੇ ਵਿੱਚ ਨਾ ਪੜਦੀਆਂ ਸੀ।
ਧੰਨ ਮਾਈਆਂ ਧੰਨ ਕਮਾਈਆਂ ਸਨ ਬਿਸ਼ਨ ਸਿੰਘ ਉਹ ਜੱਗ ਤੋਂ ਤਰਦੀਆਂ ਸੀ।

ਅਤੇ "ਹੁਣ ਦੇ ਸਮੇਂ ਦੀਆਂ ਸਿੰਘਣੀਆਂ ਦਾ ਹਾਲ" ਉਨਵਾਨ ਹੇਠ ਲਿਖੀਆਂ ਇਹ ਪੰਕਤੀਆਂ :

ਨਕਲੀ ਸਿੰਘਣੀਆਂ ਇਹ ਕਹੌਂਦੀਆਂ ਨੇ ਅੱਜ ਕੱਲ ਜੋ ਵਿੱਚ ਸੰਸਾਰ ਲੋਕੋ।
ਪਾਪੜ ਵੇਲਣੇ ਇਹਨਾਂ ਨੂੰ ਬਹੁਤ ਔਂਦੇ ਗੱਲਾਂ ਕਰਨ ਹਜ਼ਾਰ ਹਜ਼ਾਰ ਲੋਕੋ।
ਅੰਮ੍ਰਿਤ ਖੰਡੇ ਦਾ ਕਦੀ ਨਾ ਛਕਦੀਆਂ ਨੇ ਕਦੀ ਰੱਖੇ ਨ ਪੰਜ ਕਕਾਰ ਲੋਕੋ।
ਧੱਕੇ ਖਾਂਦੀਆਂ ਦਰਾਂ ਬਦਰਾਂ ਤੇ ਨੇ ਗੁਰੂ ਨਾਨਕ ਦਾ ਛੱਡ ਦਰਬਾਰ ਲੋਕੋ।

ਹੂਬਹੂ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਦੁਆਰਾ ਲਿਖੀਆਂ ਕਾਵਿ-ਪੰਕਤੀਆਂ ਦਾ ਨਾਂ-ਮਾਤਰ ਅੰਤਰ ਨਾਲ ਕੀਤਾ ਉਤਾਰਾ ਹਨ।

ਵੀਹਵੀਂ ਸਦੀ ਦੇ ਪੂਰਬਾਰਧ ਦੌਰਾਨ ਪੰਜਾਬੀ ਵਿੱਚ ਉਪਦੇਸ਼ਾਤਮਿਕ ਕਾਵਿ ਦੀ ਇੱਕ ਵਿਸ਼ੇਸ਼ ਵੰਨਗੀ ਰਚੀ ਜਾਂਦੀ ਰਹੀ ਹੈ ਜਿਸ ਨੂੰ "ਬਿਲਾਸ ਪਰੰਪਰਾ" ਦਾ ਨਾਉਂ ਦਿੱਤਾ ਜਾ ਸਕਦਾ ਹੈ ਕਿਉਂਜੋ ਇਸ ਵੰਨਗੀ ਦੀਆਂ ਰਚਨਾਵਾਂ ਦੇ ਉਨਵਾਨ ਵਿੱਚ 'ਬਿਲਾਸ' ਸ਼ਬਦ ਜੋੜਿਆ ਜਾਂਦਾ ਰਿਹਾ ਹੈ। ਇਸ ਵੰਨਗੀ ਦੀਆਂ ਪ੍ਰਸਿੱਧ ਰਚਨਾਵਾਂ ਜ਼ਿੰਦਗੀ ਬਿਲਾਸ (ਕ੍ਰਿਤ ਸਾਧੂ ਦਯਾ ਸਿੰਘ ਆਰਿਫ), ਜ਼ਿੰਦਗੀ ਬਿਲਾਸ (ਕ੍ਰਿਤ ਗੁਰਦਿੱਤ ਸਿੰਘ ਖੜਗ) ਬਚਿੱਤਰ ਬਿਲਾਸ (ਕ੍ਰਿਤ ਸੱਚਿਦਾ ਨੰਦ) ਬਚਨ ਬਿਲਾਸ, (ਕ੍ਰਿਤ ਵਿਧਾਤਾ ਸਿੰਘ ਤੀਰ) ਆਦਿ ਹਨ। ਇਹਨਾਂ ਸਾਰੀਆਂ ਰਚਨਾਵਾਂ ਵਿੱਚ ਪਾਠਕ ਨੂੰ ਦਿਨੋ ਦਿਨ ਘਟ ਰਹੀ ਉਮਰ ਦਾ ਚੇਤਾ ਕਰਵਾ ਕੇ ਉਸਨੂੰ ਨਾਮ ਸਿਮਰਨ, ਸਦ ਗੁਣਾਂ ਨੂੰ ਗ੍ਰਹਿਣ ਕਰਨ ਆਦਿ ਦੀ ਪ੍ਰੇਰਨਾ ਕੀਤੀ ਜਾਂਦੀ ਹੈ। ਨਿਰੰਸਦੇਹ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੂੰ ਇਸ ਕਾਵਿ-ਵੰਨਗੀ ਦਾ ਮੋਢੀ ਮੰਨਿਆ ਜਾ ਸਕਦਾ ਹੈ। ਭਾਵੇਂ ਉਸਨੇ ਆਪਣੀ ਕਿਸੇ ਰਚਨਾ ਨੂੰ ਇਸ ਪ੍ਰਕਾਰ ਦਾ ਉਨਵਾਨ ਤਾਂ ਨਹੀਂ ਦਿੱਤਾ ਪਰ ਉਸ ਦੀਆਂ ਬਹੁਤੀਆਂ ਰਚਨਾਵਾਂ ਵਿੱਚ ਇਸ ਵਿਸ਼ੇ ਨੂੰ ਪ੍ਰਗਟਾਉਂਦੀਆਂ ਕਾਵਿ-ਪੰਕਤੀਆਂ ਰਚੀਆਂ ਮਿਲਦੀਆਂ ਹਨ। ਇਹ ਸ਼ਾਇਦ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਦੇ ਪਰਵਾਰਿਕ ਪਿਛੋਕੜ ਅਤੇ ਪ੍ਰਾਪਤ ਸਿੱਖਿਆ ਦਾ ਫਲ ਹੈ ਕਿ ਇਸ ਭਾਂਤ ਦੀ ਪ੍ਰੇਰਨਾਤਮਿਕ ਕਵਿਤਾ ਉਸ

ਦੁਆਰਾ ਸਿੱਖ-ਇਤਿਹਾਸ ਨੂੰ ਵਿਸ਼ਾ ਬਣਾ ਕੇ ਰਚੀ ਗਈ ਪਹਿਲੀ ਰਚਨਾ 'ਬਾਬਾ ਬੰਦਾ ਬਹਾਦਰ' ਤੋਂ ਹੀ ਮਿਲਣੀ ਸ਼ੁਰੂ ਹੋ ਜਾਂਦੀ ਹੈ। 'ਬਾਬਾ ਬੰਦਾ ਬਹਾਦਰ' ਵਿੱਚੋਂ ਇਸ ਵੰਨਗੀ ਦੀਆਂ ਪੰਕਤੀਆਂ ਦੀ ਉਦਾਹਰਨ ਦੇਖੋ :

ਰਾਤ ਕੱਟਣੀ ਇਕ ਮੁਸਾਫ਼ਰਾ ਓਏ ਕਿਹੜੀ ਗੱਲ ਤੇ ਪੈਰ ਫੈਲਾ ਰਿਹਾ।
ਤੇਥੋਂ ਬਦਲਾ ਲੈਣ ਕਸਾਈਆ ਓਏ ਉਤੇ ਜਿਨ੍ਹਾਂ ਦੇ ਛੁਰੀ ਵਗਾ ਰਿਹਾ।
ਇਜ਼ਰਾਈਲ ਪੀੜੇ ਫੜ ਵਾਂਗ ਘਾਣੀ ਕਾਹਨੂੰ ਆਜਜ਼ਾਂ ਤਾਈਂ ਸਤਾ ਰਿਹਾ।
ਭਰ ਲੈਣ ਸਵਾਇਆ ਚਲ ਅੱਗੇ ਏਥੇ ਹੱਕ ਪਰਾਏ ਦਬਾ ਰਿਹਾ।

ਪੰਜਾਬ ਦੇ ਸੁਪ੍ਰਸਿੱਧ ਸਟੇਜੀ ਕਵੀ ਗਿਆਨੀ ਰਾਮ ਨਰੈਣ ਸਿੰਘ ਦਰਦੀ, ਲੁਧਿਆਣਾ, ਨੇ ਇਸ ਲੇਖਕ ਨੂੰ ਇੱਕ ਮੁਲਾਕਾਤ ਦੌਰਾਨ ਦੱਸਿਆ ਕਿ ਉਸ ਦੇ ਬਚਪਨ ਸਮੇਂ ਪਿੰਡ ਦੇ ਵਸਨੀਕ ਮਨੋਰੰਜਨ ਲਈ ਸੱਥ ਵਿੱਚ ਬੈਠਕੇ ਕਿਸੇ ਪਾੜ੍ਹੇ ਮੁੰਡੇ ਪਾਸੋਂ ਕਾਵਿ-ਰਚਨਾਵਾਂ ਸੁਣਿਆਂ ਕਰਦੇ ਸਨ। ਗਿਆਨੀ ਰਾਮ ਨਰੈਣ ਸਿੰਘ ਦੀ ਅਵਾਜ਼, ਕਿਉਂਜੋ ਬਚਪਨ ਵਿੱਚ ਵੀ ਬਹੁਤ ਸੁਰੀਲੀ ਸੀ, ਇਸ ਲਈ ਪਿੰਡਵਾਸੀਆਂ ਦੇ ਮਨੋਰੰਜਨ ਲਈ ਕਵਿਤਾ-ਪਾਠ ਦਾ ਇਹ ਕਾਰਜ ਉਸ ਨੂੰ ਹੀ ਕਰਨਾ ਪੈਂਦਾ। ਇਹ ਕਾਵਿ-ਰਚਨਾਵਾਂ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਦੀਆਂ ਕ੍ਰਿਤਾਂ ਹੀ ਹੁੰਦੀਆਂ ਸਨ। ਕਵਿਤਾ ਪੜ੍ਹਕੇ ਸੁਣਾਉਂਦਿਆਂ ਸੁਣਾਉਂਦਿਆਂ ਹੀ ਗਿਆਨੀ ਦਰਦੀ ਜੀ ਨੂੰ ਕਾਵਿ ਰਚਨਾ ਦੀ ਚੇਟਕ ਲੱਗ ਗਈ। ਇਉਂ ਗਿਆਨੀ ਰਾਮ ਨਰੈਣ ਸਿੰਘ ਦਰਦੀ ਨੂੰ ਕਵੀ ਬਣਾਉਣ ਲਈ ਕਲਾਸਵਾਲੀਆ-ਕਾਵਿ ਇੱਕ ਮੁੱਖ ਪ੍ਰੇਰਨਾ ਸ੍ਰੋਤ ਬਣਿਆ। ਇਹ ਯਕੀਨ ਕੀਤਾ ਜਾ ਸਕਦਾ ਹੈ ਕਿ ਅਨੇਕਾਂ ਹੋਰ ਕਵੀਆਂ ਨੂੰ ਵੀ ਕਲਾਸਵਾਲੀਆ ਕਾਵਿ ਤੋਂ ਅਜਿਹੀ ਪ੍ਰੇਰਨਾ ਮਿਲੀ ਹੋਵੇਗੀ।

ਇੱਕ ਮੋਟੇ ਅਨੁਮਾਨ ਅਨੁਸਾਰ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਰਚਿਤ ਕਵਿਤਾ ਦੀਆਂ ਸਵਾ ਲੱਖ ਤੋਂ ਉੱਪਰ ਪੰਕਤੀਆਂ ਬਣਦੀਆਂ ਹਨ ਜੋ ਪ੍ਰਕਾਸ਼ਿਤ ਰੂਪ ਵਿੱਚ ਅੱਠ ਹਜ਼ਾਰ ਤੋਂ ਵਧੇਰੇ ਪੰਨਿਆਂ ਉੱਤੇ ਫੈਲੀਆਂ ਹੋਈਆਂ ਹਨ। ਇਹ ਕਲਾਸਵਾਲੀਆ-ਕਾਵਿ ਪੰਜਾਬੀ ਵਿੱਚ ਉਨੀਂਵੀ ਸਦੀ ਦੇ ਅੰਤ ਤੱਕ ਰਚੀ ਗਈ ਬਿਆਨੀਆ ਕਵਿਤਾ ਅਤੇ ਅਗਲੇਰੀ ਕਵਿਤਾ ਦਰਮਿਆਨ ਇੱਕ ਪੁਲ ਦਾ ਕੰਮ ਕਰਦੀ ਹੈ। ਉਸ ਨੇ ਆਪਣੇ ਕਾਵਿ ਵਿਰਸੇ ਵਿੱਚੋਂ ਇਸ਼ਕ, ਪੁਰਾਣ ਕਥਾ, ਲੋਕ ਗਾਥਾ, ਬੀਰਤਾ, ਸਮਾਜ-ਸੁਧਾਰ, ਉਪਦੇਸ਼ ਅਤੇ ਲੌਕਿਕਤਾ ਦੇ ਰੰਗ ਲੈ ਕੇ ਕਾਵਿ ਦੀ ਐਸੀ ਸਤਰੰਗੀ ਪੀਂਘ ਸਿਰਜੀ, ਜਿਸ ਨੇ ਉਸ ਦੇ ਸਮਕਾਲੀ ਅਤੇ ਅਗਲੇਰੇ ਅਨੇਕਾਂ ਕਵੀਆਂ ਨੂੰ ਪ੍ਰਭਾਵਿਤ ਕੀਤਾ।

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਸਿੱਖ-ਇਤਿਹਾਸ ਨੂੰ ਕਾਵਿ ਰੂਪ ਵਿੱਚ ਲਿਖਣ ਵਾਲਾ ਇਕ ਨਿਵੇਕਲਾ ਕਵੀ ਤਾਂ ਹੈ ਹੀ, ਉਸ ਦੁਆਰਾ ਰਚਿਤ ਪ੍ਰੇਮ-ਕਾਵਿ ਅਲਪ ਮਾਤ੍ਰਾ ਵਿੱਚ ਹੋਣ ਦੇ ਬਾਵਜੂਦ ਵੀ ਆਪਣੇ ਕਾਵਿ ਗੁਣਾਂ ਕਾਰਨ ਘੱਟ ਮਹੱਤਾ ਨਹੀਂ ਰੱਖਦਾ। ਨਿਰੰਸਦੇਹ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਵੀਹਵੀਂ ਸਦੀ ਦੇ ਪੂਰਬਾਰਧ ਦਾ ਇੱਕ ਸਿਰਮੌਰ ਪੰਜਾਬੀ ਕਵੀ ਹੈ।

ਅੰਤਿਕਾ—ੳ

## ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਦੁਆਰਾ ਰਚਿਤ ਪੁਸਤਕ-ਸੂਚੀ

'ੳਜਿਆਰੀ ਜੋਤ, ਅਰਥਾਤ ਸ੍ਰੀ ਗੁਰੂ ਰਾਮ ਦਾਸ ਪ੍ਰਕਾਸ਼', ਗਿਆਨੀ ਕਰਤਾਰ ਸਿੰਘ ਪੁਸਤਕ ਭੰਡਾਰ, ਅੰਮ੍ਰਿਤਸਰ, ਮਿਤੀਹੀਣ, 50

'ਉਪਕਾਰੀ ਜੋਤ ਅਰਥਾਤ ਸ੍ਰੀ ਗੁਰੂ ਹਰ ਰਾਇ ਪ੍ਰਕਾਸ਼' ਖੁਦ, ਅੰਮ੍ਰਿਤਸਰ, 1932, 56

'ਅਕਾਲੀ ਜੋਤ (ਹਿੱਸਾ ਪਹਿਲਾ), ਭਾਈ ਲੱਧਾ ਸਿੰਘ ਐਂਡ ਸੰਨਜ਼, ਲਾਹੌਰ, ਮਿਤੀਹੀਣ, 392

'ਸਰਕਾਰ ਖਾਲਸਾ; ਕਲਾਸਵਾਲਾ ਪੁਸਤਕ ਭੰਡਾਰ, ਅੰਮ੍ਰਿਤਸਰ, 1926, 352

'ਸਰਦਾਰਨੀ ਝਾਲਾ ਕੌਰ' ਭਾਈ ਗੁਰਦਿਆਲ ਸਿੰਘ ਦੀਪਿੰਦਰ ਸਿੰਘ, ਅੰਮ੍ਰਿਤਸਰ, 1925, 10

'ਸਿੰਘਣੀਆਂ ਦੇ ਸਿਦਕ', ਕਲਾਸਵਾਲਾ ਪੁਸਤਕ ਭੰਡਾਰ, ਅੰਮ੍ਰਿਤਸਰ, 1929, 46

(ਹੋਰ ਐਡੀਸ਼ਨ) ਭਾਈ ਜੋਧ ਸਿੰਘ ਕ੍ਰਿਪਾਲ ਸਿੰਘ, ਅੰਮ੍ਰਿਤਸਰ, ਮਿਤੀਹੀਣ, 48

(ਹੋਰ ਐਡੀਸ਼ਨ) ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ, ਅੰਮ੍ਰਿਤਸਰ, ਮਿਤੀਹੀਣ, 48

'ਸਿਦਕ ਖਾਲਸਾ,' ਭਾਈ ਲੱਧਾ ਸਿੰਘ, ਲਾਹੌਰ, 1911, 252

(ਹੋਰ ਐਡੀਸ਼ਨ), ਭਾਈ ਲੱਧਾ ਸਿੰਘ ਕਰਤਾਰ ਸਿੰਘ, ਅੰਮ੍ਰਿਤਸਰ, 1954, 239

(ਹੋਰ ਐਡੀਸ਼ਨ), ਭਾਈ ਲੱਧਾ ਸਿੰਘ ਕਰਤਾਰ ਸਿੰਘ, ਅੰਮ੍ਰਿਤਸਰ, ਮਿਤੀਹੀਣ, 244

'ਸਿਦਕੀ ਬੀਰ ਅਰਥਾਤ ਅਜੀਤ ਖਾਲਸਾ' ਭਾਈ ਗੁਰਦਿਆਲ ਸਿੰਘ ਦੀਪਿੰਦਰ ਸਿੰਘ, ਅੰਮ੍ਰਿਤਸਰ, 1924, 262

(ਹੋਰ ਐਡੀਸ਼ਨ), ਭਾਈ ਦੀਪਿੰਦਰ ਸਿੰਘ, ਅੰਮ੍ਰਿਤਸਰ, ਮਿਤੀਹੀਣ, 268

'ਸ੍ਰੀ ਗੁਰੂ ਦਸ਼ਮੇਸ਼ ਪ੍ਰਕਾਸ਼', ਭਾਈ ਲੱਧਾ ਸਿੰਘ, ਲਾਹੌਰ, 1915, 568

(ਚੌਥੀ ਐਡੀਸ਼ਨ), ਭਾਈ ਲੱਧਾ ਸਿੰਘ, ਲਾਹੌਰ, 1925, 568

(ਛੇਵੀਂ ਵਾਰ), ਭਾਈ ਲੱਧਾ ਸਿੰਘ ਕਰਤਾਰ ਸਿੰਘ, ਅੰਮ੍ਰਿਤਸਰ, ਮਿਤੀਹੀਣ, 544

(ਸੱਤਵੀਂ ਵਾਰ), ਭਾਈ ਲੱਧਾ ਸਿੰਘ ਕਰਤਾਰ ਸਿੰਘ, ਅੰਮ੍ਰਿਤਸਰ, ਮਿਤੀਹੀਣ, 568

'ਸ੍ਰੀ ਦੁਸ਼ਟ ਦਮਨ ਪ੍ਰਕਾਸ਼', ਖੁਦ, ਅੰਮ੍ਰਿਤਸਰ, 1933, 775

'ਸ੍ਰੀ ਦੁਸ਼ਟ ਦਮਨ ਪ੍ਰਕਾਸ਼ ਅਰਥਾਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸੰਪੂਰਨ ਜੀਵਨ ਬ੍ਰਿਤਾਂਤ', ਕਲਾਸਵਾਲਾ ਪੁਸਤਕ ਭੰਡਾਰ, ਅੰਮ੍ਰਿਤਸਰ, ਮਿਤੀਹੀਣ, 775

'ਸੁਧਾਰ ਖਾਲਸਾ', (ਪਹਿਲੀ ਵਾਰ), ਖੁਦ, ਅੰਮ੍ਰਿਤਸਰ, 1923, 254
(ਦੂਜੀ ਵਾਰ), ਭਾਈ ਦੀਪਿੰਦਰ ਸਿੰਘ, ਅੰਮ੍ਰਿਤਸਰ, ਮਿਤੀਹੀਣ, 219
'ਹਿਤਕਾਰੀ ਜੋਤ ਅਰਥਾਤ' ਸ੍ਰੀ ਗੁਰੂ ਅੰਗਦ ਪ੍ਰਕਾਸ਼', ਭਾਈ ਦੀਪਿੰਦਰ ਸਿੰਘ ਅੰਮ੍ਰਿਤਸਰ, 1931
(ਹੋਰ ਐਡੀਸ਼ਨ), ਭਾਈ ਚਤਰ ਸਿੰਘ ਜੀਵਨ ਸਿੰਘ, ਅੰਮ੍ਰਿਤਸਰ, ਮਿਤੀਹੀਣ, 54
'ਖੂਨਿ-ਸ਼ਹੀਦਾਂ ਅਰਥਾਤ ਸਾਕਾ ਸ੍ਰੀ ਨਨਕਾਣਾ ਸਾਹਿਬ', (ਪਹਿਲੀ ਵਾਰ), ਭਾਈ ਲੱਧਾ ਸਿੰਘ ਐਂਡ ਸੰਨਜ਼ ਲਾਹੌਰ, 1921, 57
(ਚੌਥੀ ਐਡੀਸ਼ਨ), ਖੁਦ, ਅੰਮ੍ਰਿਤਸਰ, 1930, 54
(ਹੋਰ ਐਡੀਸ਼ਨ), ਭਾਈ ਚਤਰ ਸਿੰਘ ਜੀਵਨ ਸਿੰਘ, ਅੰਮ੍ਰਿਤਸਰ, ਮਿਤੀਹੀਣ, 48
ਖੂਨੀ ਹੋਲੀਆਂ', (ਪਹਿਲੀ ਵਾਰ), ਗੁਰਮਤ ਸਾਹਿਤ ਭਵਨ, ਅੰਮ੍ਰਿਤਸਰ, ਮਿਤੀਹੀਣ, 151
'ਗਿਆਨ ਪ੍ਰਕਾਸ਼' (ਤੀਜੀ ਐਡੀਸ਼ਨ), ਭਾਈ ਗੁਰਦਿਆਨ ਸਿੰਘ, ਦੀਪਿੰਦਰ ਸਿੰਘ, ਅੰਮ੍ਰਿਤਸਰ, 1931, 84
(ਹੋਰ ਐਡੀਸ਼ਨ), ਭਾਈ ਗੁਰਦਿਆਲ ਸਿੰਘ ਦੀਪਿੰਦਰ ਸਿੰਘ, ਅੰਮ੍ਰਿਤਸਰ, ਮਿਤੀਹੀਣ, 89
'ਜਾਗਦੀ ਜੋਤ ਅਰਥਾਤ ਸ੍ਰੀ ਅਰਜਨ ਪ੍ਰਕਾਸ਼', ਕਲਾਸਵਾਲਾ ਪੁਸਤਕ ਭੰਡਾਰ, ਅੰਮ੍ਰਿਤਸਰ, 1929, 179
'ਜੀਵਨ-ਸੁਧਾਰ' ਲੱਧਾ ਸਿੰਘ ਐਂਡ ਸੰਨਜ਼, ਲਾਹੌਰ, 1920, 80
ਜੌਹਰ ਖਾਲਸਾ', ਖੁਦ, ਅੰਮ੍ਰਿਤਸਰ, 1924, 272
(ਦੂਜੀ ਐਡੀਸ਼ਨ), ਭਾਈ ਗੁਰਦਿਆਲ ਸਿੰਘ ਦੀਪਿੰਦਰ ਸਿੰਘ, ਅੰਮ੍ਰਿਤਸਰ, 1925, 274
(ਹੋਰ ਐਡੀਸ਼ਨ), ਭਾਈ ਦੀਪਿੰਦਰ ਸਿੰਘ, ਅੰਮ੍ਰਿਤਸਰ, 1936, 274
(ਹੋਰ ਐਡੀਸ਼ਨ), ਕਲਾਸਵਾਲਾ ਪੁਸਤਕ ਭੰਡਾਰ, ਅੰਮ੍ਰਿਤਸਰ, 1952, 272
'ਤੇਗ ਖਾਲਸਾ', ਭਾਈ ਲੱਧਾ ਸਿੰਘ, ਲਾਹੌਰ, 1913, 289
(ਤੀਜੀ ਐਡੀਸ਼ਨ), ਭਾਈ ਲੱਧਾ ਸਿੰਘ, ਲਾਹੌਰ, 1917, 288
(ਚੌਥੀ ਐਡੀਸ਼ਨ), ਭਾਈ ਲੱਧਾ ਸਿੰਘ, ਲਾਹੌਰ, 1920, 287
(ਪੰਜਵੀਂ ਐਡੀਸ਼ਨ), ਭਾਈ ਲੱਧਾ ਸਿੰਘ ਲਾਹੌਰ, 1929, 282
(ਹੋਰ ਐਡੀਸ਼ਨ), ਭਾਈ ਲੱਧਾ ਸਿੰਘ ਕਰਤਾਰ ਸਿੰਘ, ਅੰਮ੍ਰਿਤਸਰ, ਮਿਤੀਹੀਣ, 250
'ਦਸ਼ਮੇਸ਼ ਦੁਲਾਰੇ ਅਰਥਾਤ ਸਾਕਾ ਚਮਕੌਰ ਤੇ ਸਾਕਾ ਸਰਹੰਦ', ਭਾਈ ਗੁਰਦਿਆਲ ਸਿੰਘ ਦੀਪਿੰਦਰ ਸਿੰਘ, ਅੰਮ੍ਰਿਤਸਰ, 1924, 64
(ਹੋਰ ਐਡੀਸ਼ਨ), ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਸੰਨਜ਼, ਅੰਮ੍ਰਿਤਸਰ, ਮਿਤੀਹੀਣ, 64
'ਦਰਬਾਰ ਖਾਲਜਾ', (ਦੂਜੀ ਐਡੀਸ਼ਨ), ਖੁਦ, ਅੰਮ੍ਰਿਤਸਰ, 1934, 216

(ਤੀਜੀ ਵਾਰ), ਕਲਾਸਵਾਲਾ ਪੁਸਤਕ ਭੰਡਾਰ, ਅੰਮ੍ਰਿਤਸਰ, ਮਿਤੀਹੀਣ, 260
'ਦਲਭੰਜਨੀ ਜੰਤ ਅਰਥਾਤ ਸ੍ਰੀ ਖੜਗੇਸ਼ ਪ੍ਰਕਾਸ਼', ਖੁਦ, ਅੰਮ੍ਰਿਤਸਰ, 1949, 331
(ਹੋਰ ਐਡੀਸ਼ਨ), ਕਲਾਸਵਾਲੀਆ ਪੁਸਤਕ ਭੰਡਾਰ, ਅੰਮ੍ਰਿਤਸਰ, 1956, 331
'ਦਾਤਾਰੀ ਜੰਤ ਅਰਥਾਤ ਸ੍ਰੀ ਗੁਰੂ ਅਮਰ ਪ੍ਰਕਾਸ਼', (ਪਹਿਲੀ ਵਾਰ), ਗਿਆਨੀ ਕਰਤਾਰ ਸਿੰਘ ਪੁਸਤਕ ਭੰਡਾਰ, ਅੰਮ੍ਰਿਤਸਰ, ਮਿਤੀਹੀਣ, 88
'ਦੀਦਾਰੀ ਜੰਤ ਅਰਥਾਤ ਸ੍ਰੀ ਗੁਰੂ ਹਰਿ ਕ੍ਰਿਸ਼ਨ ਪ੍ਰਕਾਸ਼', ਖੁਦ, ਅੰਮ੍ਰਿਤਸਰ, 1932, 46
'ਦਲਭੰਜਨੀ ਜੰਤ ਅਰਥਾਤ ਸ੍ਰੀ ਖੜਗੇਸ਼ ਪ੍ਰਕਾਸ਼', ਖੁਦ, ਅੰਮ੍ਰਿਤਸਰ, 1949, 331
'ਧੰਨੀ ਸ਼ਿਵ ਸਿੰਘ', ਹਾਜੀ ਚਰਾਗਦੀਨ ਸਿਰਾਜਦੀਨ, ਲਾਹੌਰ, 1900, 105
(ਹੋਰ ਐਡੀਸ਼ਨ), ਹਾਜੀ ਚਰਾਗਦੀਨ ਸਿਰਾਜਦੀਨ, ਲਾਹੌਰ, 1903, 105
(ਹੋਰ ਐਡੀਸ਼ਨ), ਹਾਜੀ ਚਰਾਗਦੀਨ ਸਿਰਾਜਦੀਨ, ਲਾਹੌਰ, 1912, 105
'ਨੱਢੇ ਦੀ ਨਾਰ', ਭਾਈ ਲੱਧਾ ਸਿੰਘ, ਲਾਹੌਰ, ਮਿਤੀਹੀਣ, 25
'ਨੱਢੇ ਦੀ ਨਾਰ ਅਰਥਾਤ ਵੱਡਾ ਖਸਮ ਨਿੱਕੀ ਵਹੁਟੀ ਤੇ ਨਿੱਕਾ ਖਸਮ ਵੱਡੀ ਵਹੁਟੀ', ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ, ਅੰਮ੍ਰਿਤਸਰ, ਮਿਤੀਹੀਣ, 20
ਨਿੱਕਾ ਖਸਮ ਤੇ ਵੱਡੀ ਵਹੁਟੀ ਅਰਥਾਤ ਨੱਢੇ ਦੀ ਨਾਰ', (ਸੱਤਵੀਂ ਵਾਰ), ਭਾਈ ਲੱਧਾ ਸਿੰਘ ਐਡ ਸੰਨਜ਼ ਲਾਹੌਰ, ਮਿਤੀਹੀਣ, 21
'ਨਿਰੰਕਾਰੀ ਜੰਤ', ਭਾਈ ਲੱਧਾ ਸਿੰਘ ਲਾਹੌਰ, 1922, 330
(ਦੂਜੀ ਐਡੀਸ਼ਨ), ਭਾਈ ਗੁਰਦਿਆਲ ਸਿੰਘ ਦੀਪਿੰਦਰ ਸਿੰਘ, ਅੰਮ੍ਰਿਤਸਰ, 1928 310
'ਨਿਰੰਜਣੀ ਜੰਤ', (ਦੂਜੀ ਐਡੀਸ਼ਨ), ਖੁਦ, ਅੰਮ੍ਰਿਤਸਰ, 1929, 120
'ਨਿਰਭੈ ਯੋਧਾ ਅਰਥਾਤ ਬਾਬੇ ਬੰਦੇ ਬਹਾਦਰ ਦੀਆਂ ਬਹਾਦਰੀਆਂ ਦਾ ਪੂਰਾ ਹਾਲ', ਭਾਈ ਗੁਰਦਿਆਲ ਸਿੰਘ, ਦੀਪਿੰਦਰ ਸਿੰਘ, ਅੰਮ੍ਰਿਤਸਰ, 1923, 248
(ਦੂਜੀ ਐਡੀਸ਼ਨ), ਭਾਈ ਗੁਰਦਿਆਲ ਸਿੰਘ ਦੀਪਿੰਦਰ ਸਿੰਘ, ਅੰਮ੍ਰਿਤਸਰ, 1925, 260
(ਤੀਜੀ ਐਡੀਸ਼ਨ), ਭਾਈ ਗੁਰਦਿਆਲ ਸਿੰਘ ਦੀਪਿੰਦਰ ਸਿੰਘ, ਅੰਮ੍ਰਿਤਸਰ, 1928, 272
(ਚੌਥੀ ਐਡੀਸ਼ਨ), ਖੁਦ, ਅੰਮ੍ਰਿਤਸਰ, 1930, 272
(ਛੇਵੀਂ ਵਾਰ), ਭਾਈ ਫਕੀਰ ਸਿੰਘ ਹਰਨਾਮ ਸਿੰਘ, ਅੰਮ੍ਰਿਤਸਰ, 1949, 264
(ਹੋਰ ਐਡੀਸ਼ਨ), ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ, ਅੰਮ੍ਰਿਤਸਰ, ਮਿਤੀਹੀਣ, 303
'ਪ੍ਰਹਿਲਾਦ ਭਗਤ', ਭਾਈ ਲੱਧਾ ਸਿੰਘ, ਲਾਹੌਰ, 1910, 112
(ਹੋਰ ਐਡੀਸ਼ਨ), ਭਾਈ ਗੁਰਦਿਆਲ ਸਿੰਘ ਦੀਪਿੰਦਰ ਸਿੰਘ, ਅੰਮ੍ਰਿਤਸਰ, 1925, 112
(ਹੋਰ ਐਡੀਸ਼ਨ), ਭਾਈ ਲੱਧਾ ਸਿੰਘ, ਕਰਤਾਰ ਸਿੰਘ, ਅੰਮ੍ਰਿਤਸਰ, ਮਿਤੀਹੀਣ, 90

(ਹੋਰ ਐਡੀਸ਼ਨ), ਭਾਈ ਚਤਰ ਸਿੰਘ ਜੀਵਨ ਸਿੰਘ, ਅੰਮ੍ਰਿਤਸਰ, ਮਿਤੀਹੀਣ, 103

'ਪ੍ਰਕਾਸ਼ ਖਾਲਸਾ', ਭਾਈ ਗੁਰਦਿਆਲ ਸਿੰਘ ਦੀਪਿੰਦਰ ਸਿੰਘ, ਅੰਮ੍ਰਿਤਸਰ, 1925, 132

'ਬਾਬਾ ਬੰਦਾ ਬਹਾਦਰ', ਭਾਈ ਲੱਧਾ ਸਿੰਘ, ਲਾਹੌਰ, 1907, 320

(ਹੋਰ ਐਡੀਸ਼ਨ) ਭਾਈ ਲੱਧਾ ਸਿੰਘ, ਲਾਹੌਰ, 1910, 320

(ਹੋਰ ਐਡੀਸ਼ਨ) ਭਾਈ ਲੱਧਾ ਸਿੰਘ, ਲਾਹੌਰ, 1911, 291

(ਛੇਵੀਂ ਵਾਰ), ਭਾਈ ਲੱਧਾ ਸਿੰਘ ਐਂਡ ਸੰਨਜ਼ ਲਾਹੌਰ, 1920, 291

(ਸੱਤਵੀਂ ਵਾਰ), ਭਾਈ ਲੱਧਾ ਸਿੰਘ, ਲਾਹੌਰ, 1924, 294

(ਪੰਦਰਵੀਂ ਐਡੀਸ਼ਨ), ਸ: ਲੱਧਾ ਸਿੰਘ ਕਰਤਾਰ ਸਿੰਘ, ਅੰਮ੍ਰਿਤਸਰ, 1955, 264

'ਬਾਬੇ ਦੀ ਬੇਰ', (ਦੂਜੀ ਵਾਰ), ਭਾਈ ਲੱਧਾ ਸਿੰਘ ਐਂਡ ਸੰਨਜ਼, ਲਾਹੌਰ, ਮਿਤੀਹੀਣ, 22

(ਤੀਜੀ ਵਾਰ), ਭਾਈ ਗੁਰਦਿਆਲ ਸਿੰਘ, ਦੀਪਿੰਦਰ ਸਿੰਘ, ਅੰਮ੍ਰਿਤਸਰ, 1925 24

(ਚੌਥੀ ਐਡੀਸ਼ਨ), ਕਲਾਸਵਾਲਾ ਪੁਸਤਕ ਭੰਡਾਰ, ਅੰਮ੍ਰਿਤਸਰ, 1930, 16

'ਬੀਰ ਸਪੁੱਤਰ ਜਾਂ ਪਵਿੱਤਰ ਖੂਨ ਦੇ ਜੌਹਰ', ਭਾਈ ਲੱਧਾ ਸਿੰਘ, ਲਾਹੌਰ, 1913, 64

(ਤੀਜੀ ਐਡੀਸ਼ਨ), ਭਾਈ ਲੱਧਾ ਸਿੰਘ, ਲਾਹੌਰ, 1918, 63

(ਹੋਰ ਐਡੀਸ਼ਨ), ਭਾਈ ਲੱਧਾ ਸਿੰਘ ਕਰਤਾਰ ਸਿੰਘ, ਅੰਮ੍ਰਿਤਸਰ, ਮਿਤੀਹੀਣ, 64

'ਬੀਰ ਖਾਲਸਾ ਅਰਥਾਤ ਸਾਕਾ ਗੁਰੂ ਕਾ ਬਾਗ', ਭਾਈ ਗੁਰਦਿਆਲ ਸਿੰਘ ਦੀਪਿੰਦਰ ਸਿੰਘ, ਅੰਮ੍ਰਿਤਸਰ, 1923, 116

(ਦੂਜੀ ਵਾਰ), ਭਾਈ ਦੀਪਿੰਦਰ ਸਿੰਘ, ਅੰਮ੍ਰਿਤਸਰ, ਮਿਤੀਹੀਣ, 120

'ਬੇਤਾਜ ਖਾਲਸਾ ਅਰਥਾਤ ਸਿੱਖਾਂ ਦੇ ਅੰਤਮ ਬਾਦਸ਼ਾਹ ਮਹਾਰਾਜਾ ਦਲੀਪ ਸਿੰਘ ਦੀ ਦੁੱਖਾਂ ਭਰੀ ਦਾਸਤਾਨ', (ਦੂਜੀ ਵਾਰ), ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ, ਅੰਮ੍ਰਿਤਸਰ, 1963, 125

'ਭਾਈ ਕਲਿਆਣਾ', ਭਾਈ ਗੁਰਦਿਆਲ ਸਿੰਘ ਦੀਪਿੰਦਰ ਸਿੰਘ, ਅੰਮ੍ਰਿਤਸਰ, 1925, 16

'ਮਹਾਰਾਣੀ ਸ਼ਕੁੰਤਲਾ', ਭਾਈ ਦੀਪਿੰਦਰ ਸਿੰਘ ਕਲਾਸਵਾਲੀਆ, ਅੰਮ੍ਰਿਤਸਰ, 1935, 143

'ਤਾਜ ਖਾਲਸਾ', ਭਾਈ ਲੱਧਾ ਸਿੰਘ, ਲਾਹੌਰ, 1913, 286

(ਸੱਤਵੀਂ ਵਾਰ), ਭਾਈ ਲੱਧਾ ਸਿੰਘ ਕਰਤਾਰ ਸਿੰਘ, ਅੰਮ੍ਰਿਤਸਰ ਮਿਤੀਹੀਣ, 250

(ਅੱਠਵੀਂ ਵਾਰ), ਭਾਈ ਲੱਧਾ ਸਿੰਘ, ਕਰਤਾਰ ਸਿੰਘ, ਅੰਮ੍ਰਿਤਸਰ, ਮਿਤੀਹੀਣ, 260

'ਰੂਪ ਬਸੰਤ' ਭਾਈ ਗੁਰਦਿਆਲ ਸਿੰਘ ਦੀਪਿੰਦਰ ਸਿੰਘ, ਅੰਮ੍ਰਿਤਸਰ, 1928, 144
'ਵੱਡਾ ਖਸਮ ਤੇ ਨਿੱਕੀ ਵਹੁਟੀ, ਨਿੱਕਾ ਖਸਮ ਤੇ ਵੱਡੀ ਵਹੁਟੀ', (ਅੱਠਵੀਂ ਐਡੀਸ਼ਨ),
ਸ਼ਾਮ ਸਿੰਘ ਜਗਤ ਸਿੰਘ, ਅੰਮ੍ਰਿਤਸਰ, 1925, 24
'ਵਾਰਾਂ ਧਰਮ ਸ਼ਹੀਦਾਂ', ਭਾਈ ਲੱਧਾ ਸਿੰਘ, ਲਾਹੌਰ 1918, 54
(ਚੌਥੀ ਵਾਰ), ਕਲਾਸਵਾਲਾ ਪੁਸਤਕ ਭੰਡਾਰ, ਅੰਮ੍ਰਿਤਸਰ, ਮਿਤੀਹੀਣ, 80

# ਸਹਾਇਕ ਪੁਸਤਕ-ਸੂਚੀ

**ਪੰਜਾਬੀ**

ਸੋਹਣ ਸਿੰਘ ਜੋਸ਼, 'ਅਕਾਲੀ ਮੋਰਚਿਆਂ ਦਾ ਇਤਿਹਾਸ', ਨਵਯੁੱਗ ਪਬਲਿਸ਼ਰਜ਼ ਦਿੱਲੀ, 1972

ਸੁੱਖਾ ਸਿੰਘ, ਭਾਈ, 'ਗੁਰ ਬਿਲਾਸ ਪਾਤਸ਼ਾਹੀ 10' ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1971

ਹਰੀ ਰਾਮ ਗੁਪਤਾ, 'ਸਿੱਖ ਇਤਿਹਾਸ', ਲਾਹੌਰ ਬੁੱਕ ਸ਼ਾਪ, ਲੁਧਿਆਣਾ, ਮਿਤੀਹੀਣ

ਕਾਨ੍ਹ ਸਿੰਘ ਭਾਈ, 'ਗੁਰਸ਼ਬਦ ਰਤਨਾਕਰ ਮਹਾਨ ਕੋਸ਼,' ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1960

ਦਿਆਲ ਸਿੰਘ 'ਸ੍ਰੀ ਦਰਬਾਰ ਸਾਹਿਬ ਦਾ ਇਤਿਹਾਸ' ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ, ਮਿਤੀ ਹੀਣ

ਗੰਡਾ ਸਿੰਘ ਡਾ :, 'ਬੰਦਾ ਸਿੰਘ ਬਹਾਦਰ' ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1964

ਜੀਤ ਸਿੰਘ ਸੀਤਲ, ਡਾ: : 'ਪੰਜਾਬੀ ਸਾਹਿਤ ਦਾ ਆਲੋਚਨਾਤਮਿਕ ਅਧਿਐਨ' (ਭਾਗ ਤੀਜਾ), ਪੈਪਸੂ ਬੁੱਕ ਡੀਪੋ, ਪਟਿਆਲਾ, 1976

ਧਰਮਪਾਲ ਸਿੰਗਲ, ਡਾ, 'ਪੰਜਾਬੀ ਕਵਿਤਾ ਦਾ ਵਿਕਾਸ', ਲਾਹੌਰ ਬੁੱਕ ਸ਼ਾਪ, ਲੁਧਿਆਣਾ, 1970

ਪਿਆਰ ਸਿੰਘ, 'ਪੰਜਾਬੀ ਕਵਿਤਾ ਦੀ ਪਰੰਪਰਾ ਤੇ ਵਿਕਾਸ, (ਦੂਜੀ ਵਾਰ) ਲਾਹੌਰ ਬੁੱਕ ਸ਼ਾਪ ਲੁਧਿਆਣਾ, 1956

ਭਾਸ਼ਾ ਵਿਭਾਗ, ਪੰਜਾਬ, 'ਪੰਜਾਬੀ ਪ੍ਰਕਾਸ਼ਨਾਂ ਦੀ ਸੂਚੀ', ਪਟਿਆਲਾ, 1971

**ENGLISH**

Barrier N.G., 'The Sikhs and Their Literature', Manohar Book Shop, Delhi, 1970.

Ganda Singh, Dr., 'A Bibliography of the Punjab', Punjabi University Patiala, 1966.

'A Select Bibliography of the sikhs And Sikhism; S. G. P. C. Amritsar, 1965

Mohan Singh Diwana, 'A History of Punjabi Literature, 'Sudeshva Parkashan, Jalandhar, 1974.

'An Introduction of Punjabi Lıterature', Nanak Singh Pustakmala, Amritsar, 1956.
Teja Singh, 'The Gurdwara Reform Movement And The Sikh Awakening, Shiromani Gurdwara Parbandhak Committee, Amritsar, 1922 (Ist Impression, January, 1984)